2

# ਸ਼ਹੀਦ ਭਗਤ ਸਿੰਘ ਸ਼ਤਾਬਦੀ ਫਾਊਂਡੇਸ਼ਨ

## ਕੁਝ ਕਾਰਜ-ਕੁਝ ਜ਼ਿੰਮੇਵਾਰੀਆਂ

ਸ਼ਹੀਦ ਭਗਤ ਸਿੰਘ ਸ਼ਤਾਬਦੀ ਫਾਊਂਡੇਸ਼ਨ ਪੰਜਾਬ ਇਕ ਅਜੇਹਾ ਗੈਰ ਵਪਾਰਕ ਅਦਾਰਾ ਹੈ ਜਿਹੜਾ ਵਿਗਿਆਨਕ ਅਤੇ ਇਨਕਲਾਬੀ ਜਮਹੂਰੀ ਚੇਤਨਾ ਦੇ ਵਿਕਾਸ ਲਈ ਪ੍ਰਤਿਬੱਧ ਹੈ। ਇਸ ਅਦਾਰੇ ਵਲੋਂ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਦੇ ਪ੍ਰਚਾਰ/ਪ੍ਰਸਾਰ ਹਿੱਤ ਅਤੇ ਇਨਕਲਾਬੀ ਲਹਿਰ ਦੇ ਇਤਿਹਾਸ ਨੂੰ ਮੁੜ ਪ੍ਰਕਾਸ਼ਿਤ ਕਰਨ, ਦੂਸਰੀਆਂ ਭਾਸ਼ਾਵਾਂ ਵਿਚ ਅਨੁਵਾਦ ਕਰਨ ਤੇ ਕਰਾਉਣ ਅਤੇ ਲੋਕਾਂ ਦੀ ਚੇਤੰਨਤਾ ਨੂੰ ਵਿਕਸਤ ਕਰਨ ਵਾਲਾ ਸਾਹਿਤ ਛਾਪਣ ਦਾ ਟੀਚਾ ਮਿਥਿਆ ਗਿਆ ਹੈ। ਜਿਸ ਨੂੰ ਲੜੀਵਾਰ ਪ੍ਰਕਾਸ਼ਿਤ ਕਰਨ ਦਾ ਅਹਿਦ ਲੈਂਦੇ ਹਾਂ। ਇਸ ਲੜੀ 'ਚ ਅਸੀਂ:

1. ਆਰ.ਐਸ.ਐਸ. ਦਾ ਮੂਲ ਪਹਿਚਾਣੋ (ਸ਼ਮਸੁਲ ਇਸਲਾਮ)
2. ਕਾਮਾਗਾਟਾ ਮਾਰੂ ਦੀ ਇਤਿਹਾਸਕ ਯਾਤਰਾ (ਹਿਊ. ਜੇ. ਐਮ. ਜੌਹਨਸਟਨ)
3. ਸ਼ਹੀਦ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੀਆਂ ਸੰਪੂਰਨ ਲਿਖਤਾਂ
4. ਪਗੜੀ ਸੰਭਾਲ ਜੱਟਾ ਤੋਂ ਅਜਾਦੀ ਤਕ . (ਸਵੈ ਜੀਵਨੀ ਅਤੇ ਤਕਰੀਰਾਂ ਸ. ਅਜੀਤ ਸਿੰਘ)

ਸਰਦਾਰ ਅਜੀਤ ਸਿੰਘ, ਸੂਫੀ ਅੰਬਾ ਪਰਸਾਦ ,ਸਰਦਾਰ ਸਵਰਣ ਸਿੰਘ ਤੇ ਲਾਲ ਚੰਦ ਫੱਲਕ ਦੀਆਂ 1908—09 ਦੀਆਂ ਲਿਖਤਾਂ ਜਿਸ ਨੇ ਅੰਗਰੇਜ ਸਰਕਾਰ ਨੂੰ ਹਿਲਾਇਆ ਤੇ ਇਤਹਾਸਕ ਯਥਾਰਥ ਨੂੰ ਦਰਸਾਉਂਦੀਆਂ ਕਿਤਾਬਾਂ ਜਿਵੇਂ ਕਿ :

5. ਦੇਸ਼ ਪ੍ਰੇਮੀ (ਸ. ਅਜੀਤ ਸਿੰਘ)
6. ਅਮਾਨਤ ਮੇਂ ਖਿਆਨਤ (ਸ. ਅਜੀਤ ਸਿੰਘ ਤੇ ਸੂਫੀ ਅੰਬਾ ਪ੍ਰਸਾਦ)
7. ਬਾਂਦਰ ਬਾਂਟ (ਸਰਦਾਰ ਸਵਰਨ ਸਿੰਘ)
8. ਬਾਗੀ ਮਸੀਹਾ (ਸੂਫੀ ਅੰਬਾ ਪ੍ਰਸਾਦ)
9. ਹਿੰਦੋਸਤਾਨ ਦਾ ਭਵਿਖ (ਸੂਫੀ ਅੰਬਾ ਪ੍ਰਸਾਦ)
10. ਹਿੰਦੋਸਤਾਨ ਦੀ ਕਹਾਣੀ ਕੇਰ ਫਾਈਹੇਰ ਦੀ ਜ਼ੁਬਾਨੀ (ਲਾਲ ਚੰਦ ਫੱਲਕ)
11. ਹਿੰਦੋਸਤਾਨ ਵਿਚ ਅੰਗਰੇਜੀ ਰਾਜ
12. ਗਦਰ (ਸਰਦਾਰ ਸਵਰਨ ਸਿੰਘ)
13. ਰੂਸ ਦੀ ਕਹਾਣੀ ਕਾਰਲ ਜਿਊਬਰਟ ਦੀ ਜ਼ੁਬਾਨੀ ( ਗੁਲਾਮ ਕਾਦਰ ਫਾਸੀਅ ਸਿਆਲਕੋਟੀ ਆਦਿ

ਪੰਜਾਬੀ, ਹਿੰਦੀ ਤੇ ਅੰਗਰੇਜੀ ਵਿਚ ਛਾਪਣ ਦਾ ਕਾਰਜ ਵਿਉਂਤਿਆ ਹੈ। ਜਿਹੜੀਆਂ ਵਧੇਰੇ ਤੋਂ ਵਧੇਰੇ ਲੋਕਾਂ ਤੱਕ ਪਹੁੰਚਾਉਣ ਲਈ ਲਾਗਤ ਮੁੱਲ 'ਤੇ ਹੀ ਦਿੱਤੀਆਂ ਜਾਣਗੀਆਂ। ਅਸੀਂ ਉਨ੍ਹਾਂ ਹਿਤੈਸ਼ੀਆਂ ਜਿਹੜੇ ਅਜੇਹੇ ਕਾਰਜ ਵਿਚ ਸਾਨੂੰ ਸਹਿਯੋਗ ਦੇਣ ਦੀ ਖਾਹਿਸ਼ ਰੱਖਦੇ ਹੋਣ, ਨੂੰ ਵੀ ਜੀ ਆਇਆਂ ਕਹਾਂਗੇ ਅਤੇ ਆਸ ਰੱਖਾਂਗੇ ਕਿ ਉਹ ਇਸ ਕਾਰਜ ਵਿਚ ਅਨੁਵਾਦ, ਕਿਤਾਬ ਦੀ ਚੋਣ, ਛਪਾਈ, ਡਿਜ਼ਾਇਨਿੰਗ, ਵੰਡ ਵੰਡਾਈ ਅਤੇ ਆਰਥਿਕ ਸਹਿਯੋਗ ਵਿਚ ਸਾਡਾ ਹੱਥ ਵਟਾਉਣ। ਅਗਾਊਂ ਰਜਿਸਟਰ ਕਰਕੇ ਇਹਨਾਂ ਦੀ ਵਕਤ ਵਕਤ ਤੇ ਸੂਚਨਾ ਪਰਾਪਤ ਵੀ ਕਰ ਸਕਦੇ ਹੋ।

ਹੁੰਗਾਰੇ ਦੀ ਆਸ ਨਾਲ

**ਸ਼ਹੀਦ ਭਗਤ ਸਿੰਘ ਸ਼ਤਾਬਦੀ ਫਾਊਂਡੇਸ਼ਨ**
**ਪ੍ਰੋ. ਜਗਮੋਹਨ ਸਿੰਘ/ਨਰਭਿੰਦਰ**
**ਕੈਂਪ ਆਫਿਸ, ਬੀਬੀ ਅਮਰ ਕੌਰ ਲਾਇਬਰੇਰੀ**
2409 ਕ੍ਰਿਸ਼ਨਾ ਨਗਰ, ਲੁਧਿਆਣਾ, ਮੋਬਾ: 98140-01836, 93544-30211
ਈ ਮੇਲ : jagmohan08@gmail.com

# ਦੇਸ਼ ਪ੍ਰੇਮੀ

(ਮੁਹੇਬਾਨੇ ਵਤਨ ਦਾ ਪੰਜਾਬੀ ਰੂਪਾਂਤਰ)


ਲੇਖਕ

**ਸਰਦਾਰ ਅਜੀਤ ਸਿੰਘ (1908)**

ਸੰਪਾਦਨ

**ਜਗਮੋਹਨ ਸਿੰਘ**



ਪਰਕਾਸ਼ਨ

**ਸ਼ਹੀਦ ਭਗਤ ਸਿੰਘ ਸ਼ਤਾਬਦੀ ਫਾਊਂਡੇਸ਼ਨ**

(ਖਟਕੜ ਕਲਾਂ)




# *Desh Premi*

***Punjabi Translation of Muhbane Watan***

***by***

**S. Ajit Singh**



***Edited by***

Prof Jagmohan Singh
2409 krishna Nagar
Ludhiana 141001
M: 9814001836, 93544-30211
jagmohan08@gmail.com

**ISBN : 978-93-82413-10-3**

**Rs. 150/-, $10 (PB)**

**Edition : 2016**

**Published by :**

**Shaheed Bhagat Singh Book Centre**
Punjabi Bhawan, Ludhiana-141001
Ph : 97819-43772, 94176-42785

Distributor : **5AAB PARKASHAN**, 1-2 Desh Bhagat Yadgar Building,
Phone : 98140-87063, Website : www.5aabparkashan.com
Email : 5aabparkashan@gmail.com

# ਧੰਨਵਾਦ

ਇਕ ਕੰਮ ਨੂੰ ਸਿਰੇ ਚਾੜਣ ਲਈ ਇਕ ਟੀਮ ਕੰਮ ਕਰਦੀ ਹੈ, ਜਿਸ ਵਿਚ ਪਰਤਖ ਤੇ ਅਪਰਤਖ ਬਹੁਤ ਹਥ ਕੰਮ ਕਰਦੇ ਹਨ। ਇਸ ਪੁਸਤਕ ਨੂੰ ਪਾਠਕਾਂ ਦੇ ਹੱਥ ਵਿਚ ਪੁਹੰਚਾਉਣ ਲਈ ਕਈਆਂ ਨੇ ਯੋਗ ਦਾਨ ਪਾਇਆ ਹੈ। ਜਿਨ੍ਹਾਂ ਦਾ ਧੰਨਵਾਦ ਕਰਨਾ ਬਣਦਾ ਹੈ।

ਪਰ ਪਿਛਲੇ ਦਿਨੀ ਡਾ ਕੈ ਏਲ ਜੋਹਰ ਜੀ, ਜੋ ਕਿ ਸਾਬਕਾ ਵੀ ਸੀ ਗੁਰੂ ਜਮਬੇਸ਼ਵਰ ਯੂਨੀਵਰਸਟੀ ਹਿਸਾਰ ਦੇ ਨਾਲ ਨਾਲ ਅਜਾਦੀ ਸੰਗਰਾਮ ਦੇ ਸੁਹਿਰਦ ਇਤਿਹਾਸਕਾਰ ਨੇ, ਇਸ ਕਿਤਾਬ ਦਾ ਅੰਗਰੇਜੀ ਰੂਪਾਂਤਰ ਤਿਆਰ ਕਰਨ ਵਿਚ ਮਦਦ ਲਈ ਬੁਲਾਇਆ, ਤੇ ਜਦ ਉਹ ਕੰਮ ਪੂਰਾ ਹੋ ਗਿਆ ਤਾਂ ਇਸ ਕਿਤਾਬ ਨੂੰ ਮੇਰੇ ਹੱਥ ਦਿੰਦੇ ਹੋਏ ਇਕ ਜੁੰਮੇਵਾਰੀ ਦਾ ਇਹਸਾਸ ਕਰਾਇਆ ਕਿ ਜਿਵੇਂ ਸਰਦਾਰ ਅਜੀਤ ਸਿੰਘ ਜੀ ਤੇ ਸੂਫ਼ੀ ਅੰਬਾ ਪ੍ਰਸਾਦ ਨੇ ਸਸਤੇ ਮੂਲ ਜਨਤਾ ਨੂੰ ਭੇਂਟ ਕੀਤੀ ਜਾਵੇ।

ਇਹ ਮੂਲ ਊਰਦੂ ਵਿਚ ਹੈ ਇਸ ਦਾ ਪੰਜਾਬੀ ਉਲਥਾ ਕਰਨ ਲਈ ਬਹੁਤ ਹੀ ਮਹਿਨਤ ਨਾਲ ਤੇ ਦਿਲੋਂ ਲਗਾ ਕਿ ਸ੍ਰੀ ਪ੍ਰੇਮ ਪਰਕਾਸ਼ ਜੀ ਨੇ ਜੋ ਮਦਦ ਕੀਤੀ ਉਸ ਲਈ ਦਿਲੋਂ ਅਭਾਰੀ ਹਾਂ। ਕਿਉਂਕਿ ਉਨ੍ਹਾਂ ਦੀ ਮਿਹਨਤ ਬਗੈਰ ਇਹ ਪਾਠਕਾਂ ਤਕ ਨਹੀਂ ਪਹੁੰਚ ਸਕਦੀ ਸੀ।

ਇਸ ਸਾਰੀ ਪਰੋਜੇਕਟ ਦੀ ਸੂਤਰ ਧਾਰ ਬੀਬੀ ਬਲਵਿੰਦਰ ਕੋਰ ਬਾਂਸਲ ਹੈ ਜਿਸ ਨੇ ਬਹੁਤ ਪਿਆਰ ਨਾਲ ਇਸ ਨੂੰ ਸਿਰੇ ਚੜ੍ਹਵਾਇਆ, ਉਹਨਾਂ ਦਾ ਖਾਸ ਧੰਨਵਾਦ ਕਰਦਾ ਹਾਂ। ਇਹ ਮੂਲ ਕਿਤਾਬ ਬਹੁਤ ਪਹਿਲਾਂ ਲੁਧਿਆਣਾ ਰੱਦੀ ਦੀਆਂ ਕਿਤਾਬਾਂ ਵਿਚੋਂ ਮਿਲੀ, ਜੋ ਖਟਕੜ ਕਲਾਂ ਮਿਊਜ਼ੀਅਮ ਵਿਚ ਰਖ ਦਿੱਤੀ ਸੀ। ਉਸ ਦੀ ਹਾਲਾਤ ਚੰਗੀ ਨਹੀ ਸੀ ਜਿਸ ਕਰਕੇ ਕਦੇ ਛਪਾਉਣ ਦੀ ਹਿੰਮਤ ਨਾ ਕਰ ਸਕਿਆ। ਸੀਤਾ ਰਾਮ ਬਾਂਸਲ ਦਾ ਉਤਸ਼ਾਹਿਤ ਕਰਨਾ ਕਿ ਸ਼ਹੀਦ ਭਗਤ ਸਿੰਘ ਦੇ ਵਿਚਾਰ ਵਿਚ, ਸਭ ਤੋਂ ਵੱਡੀ ਜਿੰਮੇਵਾਰੀ ਹੈ ਸਸਤਾ ਤੇ ਪੁਖਤਾ ਨਿਗਰ ਸੋਚ ਵਾਲਾ ਸਹਿਤ ਨਵੀਂ ਪੀੜ੍ਹੀ ਨੂੰ ਦੇਣਾ, ਇਸ ਲਈ ਉਸ ਦਾ ਧੰਨਵਾਦ ਕਰਨਾ ਬਣਦਾ ਹੈ ਤਾਂ ਕਿ ਉਹ ਇਸ ਪਾਸੇ ਲਗਾਤਾਰ ਯਤਨਸ਼ੀਲ ਰਹੇ। ਬਹੁਤ ਹੋਰ ਸਾਥੀਆਂ ਦਾ ਵੀ ਧੰਨਵਾਦ ਹੈ ਜੋ ਅਜੇਹੇ ਪ੍ਰੋਜੇਕਟਾਂ ਵਿਚ ਸਹਾਈ ਹਨ।

ਇਹ ਐਡੀਸ਼ਨ
ਸਮਰਪਤ ਹੈ
ਸਾਥੀ ਤਾਰੀ ਅਟਵਾਲ ਨੂੰ
ਜੋ ਦੂਰ ਬੈਠਾ ਵੀ ਹਰ ਵਸੀਲੇ ਭਾਰਤ ਦੇ ਨੌਜਵਾਨਾਂ ਨੂੰ ਭਗਤ ਸਿੰਘ ਜਿਹੇ ਦੇਸ਼ ਤੇ ਮਨੁਖਤਾ ਪ੍ਰੇਮੀ ਬਨਾਉਣ ਲਈ ਯਤਨਸ਼ੀਲ ਹੈ। ਆਸ ਹੈ ਇਹ ਕਿਤਾਬ ਉਸ ਦੇ ਮਿਸ਼ਨ ਵਿਚ ਸਹਾਈ ਹੋਵੇਗੀ।

ਸਭ ਤੋਂ ਵਧ ਧੰਨਵਾਦ ਹੈ ਪੰਜ ਆਬ ਪ੍ਰਕਾਸ਼ਨ ਦੇ ਸੰਚਾਲਕ ਕੇਸਰ ਦਾ ਜਿਸ ਨੇ ਥੋੜੇ ਸਮੇਂ ਵਿਚ ਇਕ ਖ਼ੂਬਸੂਰਤ ਜਾਮਾ ਪਵਾ ਕਿ ਇਸ ਨੂੰ ਕਿਤਾਬੀ ਰੂਪ ਦਿੱਤਾ ਤੇ ਛਪਾਈ ਦੀਆਂ ਅੰਤਮ ਛੋਹਾਂ ਨਾਲ ਤਿਆਰ ਕੀਤਾ।

**ਜਗਮੋਹਨ ਸਿੰਘ**
**ਸੰਪਾਦਿਕ**

7

# ਤਤਕਰਾ

# ਸੰਪਾਦਕੀ ਸ਼ਬਦ

ਇਹ ਖੁਸ਼ੀ ਦੀ ਗੱਲ ਹੈ ਕਿ 1908 ਵਿਚ ਲਿਖੀ ਸਰਦਾਰ ਅਜੀਤ ਸਿੰਘ ਜੀ ਦੀ ਕਿਤਾਬ 'ਮੁਹੇਬਾਨੇ ਵਤਨ' ਜੋ ਉਰਦੂ ਵਿਚ ਛਪੀ ਸੀ, ਨੂੰ ਪੰਜਾਬੀ ਪਾਠਕਾਂ ਲਈ 'ਦੇਸ਼ ਪ੍ਰੇਮੀ' ਨਾਂ ਹੇਠ ਮੁੜ ਛਾਪੀ ਜਾ ਰਹੀ ਹੈ।

ਇਸ ਕਿਤਾਬ ਦਾ ਤੀਸਰਾ ਐਡੀਸ਼ਨ ਮਹਿਤਾ ਨੰਦ ਕਿਸ਼ੋਰ ਜੀ ਨੇ ਛਪਵਾਇਆ ਸੀ। ਇਹ ਇਕ ਇਤਿਹਾਸਕ ਤੱਥ ਹੈ ਕਿ ਗ਼ਦਰ ਪਾਰਟੀ ਦਾ ਪਹਿਲਾ ਸਾਜਿਸ਼ ਕੇਸ, ਜਿਸ ਵਿਚ ਸ਼ਹੀਦ ਕਰਤਾਰ ਸਿੰਘ ਸਰਾਭਾ, ਸ਼ਹੀਦ ਵਿਸ਼ਣੂੰ ਗਣੇਸ਼ ਪਿੰਗਲੇ ਤੇ ਪੰਜ ਹੋਰ ਸਾਥੀਆਂ ਨੂੰ ਫ਼ਾਂਸੀ ਦਿੱਤੀ ਗਈ ਸੀ, ਵਿਚ ਮੁੱਖ ਦੋਸ਼ੀ ਮਹਿਤਾ ਨੰਦ ਕਿਸ਼ੋਰ ਜੀ ਨੂੰ ਹੀ ਰੱਖਿਆ ਗਿਆ ਸੀ। ਇਹ ਕਿਤਾਬ ਨੂੰ ਛਪਵਾਉਣਾ ਸ਼ਾਇਦ ਉਸ ਦਾ ਮੁੱਖ ਕਾਰਨ ਸੀ।

ਇਸ ਦੇ ਮੂਲ ਰੂਪ ਨੂੰ ਬਰਕਰਾਰ ਰੱਖਦੇ ਹੋਏ, ਗਿਆਨ ਤੇ ਦਿਲਚਸਪੀ ਬਣਾਉਣ ਲਈ ਕਹਾਣੀ ਦੇ ਕੁਝ ਨਾਇਕਾਂ ਦੀਆਂ ਫੋਟੋਆਂ ਵੇਰਵੇ ਨਾਲ ਜੋੜ ਦਿੱਤੀਆਂ ਗਈਆਂ ਹਨ।

11 ਜੁਲਾਈ 1909 ਵਿਚ ਸਰਦਾਰ ਅਜੀਤ ਸਿੰਘ ਜੀ ਨੇ ਕੌਮਾਂ ਦੀ ਤਰੱਕੀ ਤੇ ਪਤਨ ਤੇ ਇਕ ਲੰਬਾ ਭਾਸ਼ਨ ਦਿੱਤਾ ਸੀ, ਇਸ ਨੂੰ ਪਾਠਕਾਂ ਦੇ ਲਈ ਸ਼ੁਰੂ ਵਿਚ ਦਿੱਤਾ ਗਿਆ ਹੈ। ਇਸ ਵਿਚ ਇਸ ਕਿਤਾਬ ਦਾ ਹਵਾਲਾ ਵੀ ਹੈ ਤੇ ਕੁਝ ਜ਼ਰੂਰੀ ਇਤਹਾਸਕ ਅਸੂਲਾਂ ਵੱਲ ਧਿਆਨ ਖਿੱਚਦਿਆਂ ਹੋਇਆਂ ਉਹ ਦੱਸਦੇ ਹਨ, '...ਸਾਮਰਾਜ, ਕੌਮਾਂ ਤੇ ਪਰਵਾਰਾਂ ਦੀ ਤਰੱਕੀ ਦਾ ਪਤਨ ਵੀ ਹੁੰਦਾ ਹੈ।' ਤੇ ਕਹਿੰਦੇ ਹਨ ਕਿ,' ਇਤਿਹਾਸ ਵਾਚਣ ਤੇ ਪਤਾ ਲਗ ਜਾਂਦਾ ਹੈ ਕਿ ਇਕੋ ਹੀ ਢੰਗ ਨਾਲ ਕੌਮਾਂ ਦੀ ਸਿਰਜਨਾ ਹੁੰਦੀ ਹੈ ਤੇ ਇਕੋ ਹੀ ਤਰੀਕੇ ਨਾਲ ਨਾਸ਼ ਹੁੰਦੀਆਂ ਹਨ।'

ਸਰਦਾਰ ਅਜੀਤ ਸਿੰਘ ਜੀ ਦਾ ਮੂਲ ਸੰਦੇਸ਼ ਹੈ ਕਿ:-

'ਕੋਈ ਉਸ ਕੌਮ ਨੂੰ ਤਰੱਕੀ ਦੇ ਰਾਹ ਤੇ ਜਾਣ ਤੋਂ ਨਹੀਂ ਰੋਕ ਸਕਦਾ, ਜੇਕਰ ਇਸ ਦੇ ਲੋਕ ਆਪਣਾ ਫਰਜ਼ ਠੀਕ ਢੰਗ ਨਾਲ ਅਤੇ ਲਗਨ ਨਾਲ ਪੂਰਾ ਕਰਨ।' ਤੇ ਫਰਜ਼ ਹੈ 'ਸਾਂਝੇ ਯਤਨਾਂ ਨਾਲ ਸਭ ਦੇ ਹਿੱਤ ਵਿਚ ਕੰਮ ਕਰਨੇ' ਜੋ ਤਾਂ ਹੀ ਹੋ ਸਕਣਗੇ, ਜੇਕਰ ਅਸੀਂ ਆਪਸੀ ਨਫ਼ਰਤ ਤੇ ਸਾੜਾ ਅਤੇ ਇਕ ਦੂਸਰੇ ਤੋਂ ਗੈਰ ਕੁਦਰਤੀ ਵਧੀਆ ਹੋਣ ਦੀਆਂ ਭਾਵਨਾਵਾਂ ਤੋਂ ਛੁਟਕਾਰਾ ਪਾਵਾਂਗੇ। ਜਦੋਂ ਵੀ ਕੋਈ ਕੌਮ ਆਪਸੀ ਮਤਭੇਦ ਅਤੇ ਸਾੜਾ ਦੂਰ ਕਰਨ ਵਿੱਚ ਕਾਮਯਾਬ ਹੋ ਜਾਂਦੀ ਹੈ ਤਾਂ ਉਸ ਦੇ ਅੱਗੇ ਵਧਣ ਵਿਚ ਕੋਈ ਰੁਕਾਵਟ ਨਹੀਂ ਠਹਿਰ ਸਕਦੀ।'

ਉਨਾਂ ਨੇ ਅੱਗੇ ਸਮਝਾਇਆ ਕਿ, 'ਅਸਲ ਵਿਚ ਜਾਤਪਾਤ ਦੇ ਭਾਵਾਂ ਅਤੇ ਭਿੰਨ ਭੇਦ ਨੇ ਸਾਡੇ ਲਈ ਬੜੀ ਮੁਸੀਬਤ ਲਿਆਂਦੀ ਹੈ। ਇਸ ਨੇ ਹਮੇਸ਼ਾ ਕੌਮ ਨੂੰ ਬਰਬਾਦ ਕੀਤਾ ਹੈ।' ਇਤਿਹਾਸਕ ਦ੍ਰਿਸ਼ਟਾਂਤ ਦੇ ਹਵਾਲੇ ਨਾਲ ਕਿਹਾ ਕਿ ਜਿਹੜੀਆਂ ਕੌਮਾਂ ਬਰਬਾਦ ਹੋਈਆਂ,' ਉਹ ਆਪਸੀ ਦੁਸ਼ਮਣੀ, ਫਿਰਕਾਪ੍ਰਸਤੀ ਅਤੇ ਜਾਤਪਾਤੀ ਭਿੰਨ ਭੇਦ ਨਾਲ ਤਬਾਹ ਹੋਈਆਂ।'

ਉਨ੍ਹਾਂ ਅਗਾਹ ਕੀਤਾ ਕਿ ਸਮਾਜ ਇਕ ਬਿਮਾਰੀ ਨੇ ਗ੍ਰਸਿਆ ਹੋਇਆ ਹੈ ਉਹ ਹੈ 'ਭਾਰਤ ਵਿਚ ਜਾਤਪਾਤੀ ਪ੍ਰਬੰਧ ਅਤੇ ਛੂਆ ਛਾਤ ਦੀ ਬੀਮਾਰੀ।' ਦੇਸ਼ ਪ੍ਰੇਮੀਆਂ ਨੂੰ ਇਸ ਤੋਂ ਅਜ਼ਾਦ ਹੋਣਾ ਜ਼ਰੂਰੀ ਹੈ। ਅਤੇ ਚੇਤੰਨ ਕੀਤਾ ਕਿ 'ਜਾਤਪਾਤੀ ਪ੍ਰਬੰਧ ਘਾਤਕ ਹੈ ਅਤੇ ਇਸ ਅਹਿਮਕਾਨਾਂ ਵਿਚਾਰ ਨੇ ਸਾਡੇ ਦੇਸ਼ ਨੂੰ ਬਰਬਾਦ ਕਰ ਦਿੱਤਾ ਹੈ ਅਤੇ ਜੋ ਬਚਦਾ ਖੁੱਚਦਾ ਹੈ, ਉਹ ਵੀ ਟੁੱਟ ਭੱਜ ਜਾਵੇਗਾ।'

11 ਨਵੰਬਰ 1907 ਵਿਚ ਪੱਗੜੀ ਸੰਭਾਲ ਜੱਟਾ ਲਹਿਰ ਨੂੰ ਜਿੱਤ ਕੇ ਮਾਂਡਲੇ ਜਲਾਵਤਨੀ ਤੋਂ ਮੁੜਨ ਮਗਰੋਂ , ਸਰਦਾਰ ਅਜੀਤ ਸਿੰਘ, ਸੂਫੀ ਅੰਬਾ ਪ੍ਰਸ਼ਾਦ, ਛੋਟੇ ਭਰਾ ਸਵਰਨ ਸਿੰਘ ਤੇ ਵੱਡੇ ਭਰਾ ਕਿਸ਼ਨ ਸਿੰਘ ਅਤੇ ਹੋਰ ਇਨਕਲਾਬੀ ਸਾਥੀਆਂ ਜਿਵੇਂ ਲਾਲ ਚੰਦ ਫਲਕ, ਈਸ਼ਵਰੀ ਪ੍ਰਸ਼ਾਦ ਆਦਿ ਨਾਲ ਮਿਲ ਕੇ ਲੋਕ ਚੇਤਨਾ ਤੇ ਕੌਮੀ ਉੱਚ ਕਿਰਦਾਰ ਵਾਲੇ ਵਿਅਕਤੀ ਤਿਆਰ ਕਰਨ ਲਈ ਤਿਲਕ ਆਸ਼ਰਮ ਸਥਾਪਿਤ ਕੀਤਾ।




ਖੱਬੇ ਪਾਸਿਓ ਸੱਜੇ: ਈਸ਼ਵਰੀ ਪ੍ਰਸ਼ਾਦ, ਸੂਫੀ ਅੰਬਾ ਪ੍ਰਸ਼ਾਦ, ਸ. ਅਜੀਤ ਸਿੰਘ, ਲਾਲ ਚੰਦ ਫਲਕ, ਸ੍ਰੀ ਪਰਾਸ਼ਰ

ਸਰਦਾਰ ਅਜੀਤ ਸਿੰਘ ਤੇ ਸੂਫੀ ਅੰਬਾ ਪ੍ਰਸ਼ਾਦ ਨੇ ਤਾਂ ਭਗਵੇਂ ਵਸਤਰ ਪਹਿਣ ਲਏ, ਇਸ ਪੱਕੇ ਇਰਾਦੇ ਨਾਲ ਕਿ ਉਹ ਅਜ਼ਾਦੀ ਲਈ ਇਕ ਸਮਰਪਿਤ ਜੀਵਨ ਅਪਣਾ ਰਹੇ ਹਨ। ਇਹ ਉਹ ਸਮਾਂ ਸੀ ਜਦ ਬਾਲ ਗੰਗਾਧਰ ਤਿਲਕ ਨੂੰ ਕੌਮੀ ਵਿਚਾਰਾਂ ਤੇ ਲਿਖਣ ਕਰਕੇ ਲੰਬੀ ਸਜ਼ਾ ਅੰਗਰੇਜ਼ ਸਰਕਾਰ ਨੇ ਦਿੱਤੀ ਸੀ। ਉਸਦਾ ਜਵਾਬ ਸੀ ਕਿ ਲੱਗਣ ਵਾਲੇ ਹਜ਼ਾਰਾਂ ਨੌਜਵਾਨ ਬਣਾਏ ਜਾਣ ।

ਇਥੇ ਦਿੱਤੀ ਫੋਟੋ ਤਿਲਕ ਆਸ਼ਰਮ ਦੀ ਹੈ ਜੋ ਹੁਸ਼ਿਆਰਪੁਰ,1908ਵਿਚ ਸਥਾਪਿਤ ਕੀਤਾ ਗਿਆ ਸੀ। ਇਸ ਦੀ ਸਥਾਪਤੀ ਵੇਲੇ ਸਰਦਾਰ ਅਜੀਤ ਸਿੰਘ ਨੇ ਕਿਹਾ ਸੀ ਕਿ ਐਜੀਟੇਸ਼ਨ ਇਕ ਪੜਾਅ ਹੁੰਦਾ ਹੈ, ਜਿਸ ਦੀ ਜਿੱਤ ਤੁਹਾਡੀਆਂ ਤਰੁੰਤ ਮੰਗਾਂ ਮੰਨੇ ਜਾਣ ਵਿਚ ਹੁੰਦੀ ਹੈ, ਪਰ ਇਹ ਸਥਾਈ ਨਹੀਂ। ਕਿਉਂਕਿ ਸਿਸਟਮ ਨੂੰ ਬਦਲਣ ਲਈ ਲੋਕਾਂ ਵਿਚ ਚੇਤੰਨਤਾ ਦਾ ਹੋਣਾ ਅਤੇ ਉੱਚ ਕੌਮੀ ਕਿਰਦਾਰ ਦੇ ਚੇਤੰਨ ਵਰਕਰਾਂ ਨੂੰ ਤਿਆਰ ਕਰਨਾ ਪੈਂਦਾ ਹੈ। ਇਹ ਸਮੇਂ ਦੀ ਵੱਡੀ ਜ਼ਰੂਰਤ ਹੈ। ਇਸ ਲਈ ਉਹਨਾਂ ਦੇ ਆਪਣੇ ਸ਼ਬਦਾਂ ਵਿਚ', (ਤਿਲਕ ਆਸ਼ਰਮ) ਕੌਮੀ ਰਾਜਨੀਤੀ ਦੀ ਇਕ ਲਘੂ ਯੂਨੀਵਰਸਟੀ ਬਣ ਜਾਣੀ ਚਾਹੀਦੀ ਹੈ । ਇਸ ਦਾ ਨਿਸ਼ਾਨਾ ਯੋਗ ਅਖਬਾਰ ਨਵੀਸ, ਬੁਲਾਰੇ ਅਤੇ ਲੇਖਕ ਪੈਦਾ ਕਰਨਾ ਹੋਵੇ, ਜਿਹੜੇ ਲੋਕਾਂ ਵਿਚ ਨਰੋਏ ਰਾਜਨੀਤਕ *ਵਿਚਾਰ ਫੈਲਾਉਣ।' ਅੱਗੇ ਉਹਨਾਂ ਨੇ ਕਿਹਾ ਕਿ ਇਹਨਾਂ ਨੂੰ ਹਰ ਵੇਲੇ ਉਹਨਾਂ ਨਾਲ ਖੜ੍ਹਨਾ ਚਾਹੀਦਾ ਹੈ ਜੋ ਸਰਵ ਵਿਆਪਕ ਸਚਾਈਆ ਦਾ ਪਰਤੀਕ ਹੋਣ ਅਤੇ ਜਿਹੜੀਆਂ ਸਾਡੇ ਕੌਮੀ ਜੀਵਨ ਨੂੰ ਸਥਿਰ ਰੱਖਣ ਵਿਚ ਮਦਦ ਕਰਨ। . .. ਇਸ ਨੂੰ ਭਾਰਤੀ ਇਤਿਹਾਸ ਅਤੇ ਰਾਜਨੀਤੀ ਸਿਖਾਉਣੀ ਚਾਹੀਦੀ ਹੈ, ਇਸ ਤਰ੍ਹਾਂ ਹਰ ਪੀੜ੍ਹੀ ਦੇ ਬੁੱਧੀਮਾਨ ਵਿਅਕਤੀਆਂ ਦੇ ਮਨਾਂ ਵਿਚ ਕੌਮੀਅਤ ਦੀ ਡੂੰਘੀ ਬੁਨਿਆਦ ਰੱਖਣੀ ਚਾਹੀਦੀ ਹੈ।' ਉਹਨਾਂ ਨੇ ਅੱਗੇ ਇਹ ਗੱਲ ਸਮਝਾਉਣ ਤੇ ਜ਼ੋਰ ਦਿੱਤਾ ਕਿ ਸਾਡਾ ਇਕ ਲੋਕ ਸ਼ੰਘਰਸ਼ਾਂ ਦਾ ਇਤਿਹਾਸ ਹੈ, ਜਿਸ ਤੋਂ ਸਿੱਖਣਾ ਚਾਹੀਦਾ ਹੈ ਤੇ ਇਕ ਵਿਸ਼ਾਲ ਦੇਸ਼ ਹੈ ਜਿਸ ਨੂੰ ਪਿਆਰ ਕਰਨਾ ਚਾਹੀਦਾ ਹੈ। '*

*ਉਹਨਾਂ ਦਾ ਵਤਨ (ਦੇਸ਼ ) ਦਾ ਸੰਕਲਪ ਇਥੇ ਵਸਦੇ ਸਭ ਲੋਕ, ਸਭ ਵਖਰੇਵਿਆਂ ਤੋਂ ਉਪਰ ਉੱਠ ਕੇ ਇਕ ਹਨ। ਜੋ ਸੰਕਲਪ ਸਾਡੇ ਸੰਤਾਂ, ਫਕੀਰਾਂ, ਗੁਰੂਆਂ ਅਤੇ ਸੂਫੀਆ ਨੇ ਦਿੱਤਾ ਹੈ । ਸਭ ਇਕ ਹਨ।*

*ਉਹਨਾਂ ਨੇ ਅੱਗੇ ਇਹ ਵੀ ਕਿਹਾ ਕਿ ,' .. ਜਦੋ-ਜਹਿਦਾਂ ਖਤਮ ਹੋ ਜਾਂਦੀਆਂ ਹਨ, ਪਰ ਸਿਆਣਪ ਸਥਿਰ ਰਹਿੰਦੀ ਹੈ।' ਮਹਾਂਰਿਸ਼ੀ ਬਾਲਮੀਕ ਦੇ ਗਿਆਨ ਦਰਸ਼ਨ ਦੇ ਮਹਾਨ ਗਰੰਥ ਯੋਗ ਵਸ਼ਿਸ਼ਟ ਦਾ ਹਵਾਲਾ ਦਿੰਦੇ ਹੋਏ ਕਿਹਾ ਕਿ,'ਸਰਵੇਸ਼ਮ ਏਵਾ ਦਾਨਾਨਾਮ ਨੀਤੀ —ਗਾਨਮ ਵਿਸ਼ਸ਼ਟ, ਯਾਨੀ ਹਿੰਦੁਸਤਾਨ ਦੀ ਮੌਜੂਦਾ ਪ੍ਰਸਥਿਤੀ ਵਿਚ ਇਤਿਹਾਸਕ ਤੇ ਰਾਜਨੀਤਕ ਗਿਆਨ ਦਾ ਤੋਹਫਾ ਸਾਰੇ ਤੋਹਫਿਆਂ ਤੋਂ ਵਧੀਆ ਹੈ। ਚਲਾਕ ਲੋਕ ਮਹਾਂਰਿਸ਼ੀ ਬਾਲਮੀਕ ਦੀ ਲਿਖੀ ਰਮਾਇਣ ਦੀ ਕਹਾਣੀ ਤਾਂ ਦੁਹਰਾਂਦੇ ਰਹੇ ,ਪਰ ਉਹਨਾਂ ਨੇ ਗਿਆਨ-ਦਰਸ਼ਨ ਤੋਂ ਜਨਤਾ ਨੂੰ ਵਾਂਝੇ ਰਖਿਆ। ਇਹ ਸਮਾਜਿਕ ਗੁਲਾਮੀ ਦਾ ਮੂਲ ਹੈ, ਸੋ ਜੇ ਅਜ਼ਾਦ ਮਨ ਬਣਾਉਣਾ ਹੈ ਤਾਂ ਮਹਾਰਿਸ਼ੀ ਬਾਲਮੀਕ ਜੀ ਦੇ*

*ਗਿਆਨ ਦਰਸ਼ਨ ਦੇ ਮਹਾਨ ਗਰੰਥ ਯੋਗ ਵਸ਼ਿਸ਼ਟ ਨੂੰ ਜਾਣੀਏ ਉਸ ਵਿਚ ਦਿੱਤੇ ਗੁਰਾਂ ਨੂੰ ਜੀਵਨ ਵਿਚ ਅਪਣਾਈਏ। ਜਿਵੇਂ ਸਰਦਾਰ ਅਜੀਤ ਸਿੰਘ ਤੇ ਉਹਦੇ ਸਾਥੀਆਂ ਨੇ ਕਰ ਦਿਖਾਇਆ।*

ਜੁਲਾਈ 1909 'ਚ ਜਦ ਉਹਨਾਂ ਨੇ ਆਪਣੇ ਚਾਰ ਸਾਥੀਆਂ ਨਾਲ ਭਾਰਤ ਤੋਂ ਨਿਕਲ ਕੇ ਦੁਨੀਆਂ ਨੂੰ ਅਜ਼ਾਦੀ ਸੰਘਰਸ਼ ਦਾ ਮੈਦਾਨ ਚੁਣਿਆ ਕਿਉਂਕਿ ਅੰਗਰੇਜ਼ ਸਰਕਾਰ ਉਹਨਾਂ ਦੀ ਕਲਮ ਤੋਂ ਤੇ ਵਿਚਾਰਾਂ ਤੋਂ ਏਨੀ ਘਬਰਾਈ ਸੀ ਕਿ ਹਰ ਆਨੇ ਬਹਾਨੇ ਤਿਲਕ ਵਾਂਗ ਲੰਬੇ ਅਰਸੇ ਲਈ ਜੇਲ੍ਹ 'ਚ ਬੰਦ ਕਰਨ ਦੇ ਪੈਂਤੜੇ ਬੁਣ ਰਹੀ ਸੀ। ਜਿਸ ਲਈ 124-ਏ ਸੇਡੀਸ਼ਨ (ਦੇਸ਼ ਧ੍ਰੋਹੀ) ਦੇ ਤਹਿਤ 12 ਮੁਕੱਦਮੇ 1907 ਤੋਂ 1909 ਦੇ ਵਿਚ ਚਲਾਏ ਗਏ। ਮੁੱਖ ਤੌਰ 'ਤੇ ਸਰਦਾਰ ਅਜੀਤ ਸਿੰਘ, ਸੂਫੀ ਅੰਬਾ ਪਰਸ਼ਾਦ, ਸਵਰਨ ਸਿੰਘ, ਕਿਸ਼ਨ ਸਿੰਘ, ਲਾਲ ਚੰਦ ਫੱਲਕ , ਈਸ਼ਵਰੀ ਪ੍ਰਸ਼ਾਦ ਤੇ ਨੰਦ ਲਾਲ ਤੇ ਜ਼ਿਉਅਲ ਹੱਕ ਦੇ ਖਿਲਾਫ ਸਨ। ਇਸ ਦਾ ਅਧਾਰ ਸੀ ਉਹ ਲਿਖਤਾਂ ਜੋ ਅੰਗਰੇਜ਼ ਰਾਜ ਦੀ ਅਸਲੀਅਤ ਨੂੰ ਲੋਕਾਂ ਦੇ ਸਾਹਮਣੇ ਲਿਆਉਂਦੀਆਂ ਸਨ। ਇਹ ਸਾਰੀਆਂ ਕਿਤਾਬਾਂ ਅੰਗਰੇਜ਼ ਤੇ ਅਮਰੀਕਨ ਲਿਖਾਰੀਆਂ ਦੀਆਂ ਲਿਖੀਆਂ ਸਨ ਤੇ ਉਹਨਾਂ ਦਾ ਉਰਦੂ ਵਿਚ ਅਨੁਵਾਦ ਕੀਤਾ ਗਿਆ ਸੀ, ਸਸਤੀ ਕੀਮਤ ਤੇ ਜਨਤਾ ਤਕ ਲੈ ਜਾਣ ਹਿੱਤ। ਅੰਗਰੇਜ਼ ਅਫਸਰ ਲਿਖਦੇ ਹਨ ਕਿ ਲਾਇਬਰੇਰੀ ਵਿਚ ਪਈਆਂ ਕਿਤਾਬਾਂ ਦਾ ਕੋਈ ਡਰ ਨਹੀ ਹੈ, ਪਰ ਸਸਤੇ ਭਾਅ ਲੋਕਾਂ ਦੇ ਹੱਥ ਬਹੁਤ ਖਤਰਨਾਕ ਹੈ।

ਦੇਸ਼ ਪਰੇਮੀ (ਮੋਹੇਬਾਨੇ ਵਤਨ) ਦਾ ਦੂਸਰਾ ਐਡੀਸ਼ਨ ਇਸ ਲਿਸਟ ਵਿਚ ਸੀ। ਪਰ ਫਿਰ ਵੀ ਇਹ ਤੀਸਰਾ ਐਡੀਸ਼ਨ ਛਪਿਆ ਤੇ ਵੰਡਿਆ ਗਿਆ, ਜਿਸ ਨੂੰ ਹੁਣ ਪਾਠਕਾਂ ਦੇ ਹੱਥਾਂ 'ਚ ਪੇਸ਼ ਕੀਤਾ ਜਾ ਰਿਹਾ ਹੈ।

ਇਹਨਾਂ ਮੁਕੱਦਮਿਆਂ ਵਿਚ ਲਿਖਾਰੀਆਂ ਨੂੰ 5-5 ਸਾਲ ਤੱਕ ਦੀ ਸਜ਼ਾ ਵੀ ਹੋਈ। ਪਰ ਅਜੀਤ ਸਿੰਘ ਤੇ ਸ਼ੂਫੀ ਅੰਬਾ ਪ੍ਰਸ਼ਾਦ ਇਸ ਜਾਲ਼ ਵਿਚੋਂ ਨਿਕਲ ਕੇ ਵਿਦੇਸ਼ਾਂ ਵਿਚ ਕੰਮ ਕਰਨ ਲਈ ਨਿਕਲ ਗਏ। ਅੰਗਰੇਜ਼ ਸਰਕਾਰ ਹੱਥ ਮਲਦੀ ਰਹਿ ਗਈ।

ਉਹਨਾਂ ਨਾਲ ਗਏ ਸਾਥੀਆਂ ਵਿਚੋਂ ਠਾਕਰ ਦਾਸ ਧੂਰੀ ਅਤੇ ਰਿਸ਼ੀਕੇਸ਼ ਲੱਠਾ ਅਮਰੀਕਾ ਚਲੇ ਗਏ, ਜਿਥੇ ਲਾਲਾ ਹਰਦਿਆਲ ਵੀ ਪੁਹੰਚ ਚੁੱਕੇ ਸਨ ਅਤੇ ਗ਼ਦਰ ਪਾਰਟੀ ਦੇ ਬਣਨ ਵਿਚ ਅਹਿਮ ਹਿੱਸਾ ਪਾਇਆ। ਅਜੀਤ ਸਿੰਘ ਯੂਰਪ ਵਿਚ ਤੇ ਫਿਰ ਦੱਖਣੀ ਅਮਰੀਕਾ ਵਿਚ ਅਜ਼ਾਦੀ ਲਈ ਤਿਆਰੀਆਂ ਵਿਚ ਲੱਗੇ ਰਹੇ।

ਸੂਫੀ ਅੰਬਾ ਪ੍ਰਸ਼ਾਦ ਨੇ ਇਨਕਲਾਬੀਆਂ ਨੂੰ ਟਰੇਨਿੰਗ ਦੇਣ ਦਾ ਕੰਮ ਇਰਾਨ ਦੇ ਇਨਕਲਾਬੀਆਂ ਵਿਚ ਵੀ ਜਾਰੀ ਰੱਖਿਆ ਤੇ ਗ਼ਦਰ ਪਾਰਟੀ ਦੇ ਹਿੱਸੇ ਵਜੋਂ, ਇਕ ਇਨਕਲਾਬੀ ਫੌਜੀ ਲਸ਼ਕਰ ਤਿਆਰ ਕੀਤਾ ਅਤੇ ਇਰਾਨੀ ਬਲੋਚਿਸਤਾਨ ਵਿਚ ਅੰਗਰੇਜ਼ਾਂ ਨੂੰ ਹਰਾਉਂਦੇ ਹੋਏ ਅੱਗੇ ਵਧੇ, ਪਰ ਦੁਨੀਆਂ ਦੀ ਪਹਿਲੀ ਜੰਗ ਵਿਚ ਪਾਸਾ ਪਲਟਨ ਨਾਲ ਇਹ ਮੁਹਿੰਮ ਸਿਰੇ ਨਾ ਚੜ੍ਹ ਸਕੀ। ਨੌਜਵਾਨ ਗ਼ਦਰੀ ਕੇਦਾਰ ਨਾਥ ਸੋਂਧੀ ਜੋ ਕਿ ਅਮਰੀਕਾ ਗ਼ਦਰ ਹੈਡ ਕਵਾਟਰ ਵਿਚ ਵਿਦਿਆਰਥੀ ਵਲੰਟੀਅਰ ਸੀ, ਇਸ ਗ਼ਦਰ ਯੋਜਨਾ ਲਈ

ਸੂਫੀ ਸਾਹਿਬ ਨਾਲ ਲੜਾਈ ਵਿਚ ਮਦਦ ਕਰ ਰਿਹਾ ਸੀ, 20 ਜਨਵਰੀ 1917 ਨੂੰ ਸ਼ੈਰਾਜ ਵਿਖੇ ਸ਼ਹੀਦ ਕਰ ਦਿਤਾ ਗਿਆ। ਤੇ 21 ਜਨਵਰੀ 1917 ਨੂੰ ਸੂਫੀ ਸਾਹਿਬ ਨੇ ਸ਼ਹਾਦਤ ਪ੍ਰਾਪਤ ਕੀਤੀ। ਅੱਜ ਵੀ ਸ਼ੈਰਾਜ (ਇਰਾਨ) ਵਿਚ ਉਹਨਾਂ ਦੀ ਯਾਦ ਵਿਚ ਮੇਲਾ ਲੱਗਦਾ ਹੈ। ਉਸ ਵਕਤ ਦੋ ਹੋਰ ਗਦਰੀ ਜੋ ਅਮਰੀਕਾ ਤੋਂ ਆਏ ਸਨ ਤੇ ਸਿਸਤਾਨ (ਇਰਾਨ) ਵਿਚ ਗੁਰੀਲਾ ਲੜਾਈ ਚਲਾ ਰਹੇ ਸਨ, ਤੇ ਮੁਕਾਬਲਾ ਬਰਗੇਡੀਅਰ ਡਾਇਰ (ਜ਼ਲ੍ਹਿਆਂਵਾਲੇ ਦਾ ਖ਼ੂਨੀ) ਨਾਲ ਸੀ ਤੇ 1917 ਵਿਚ ਸ਼ਹੀਦ ਹੋਏ। ਉਹ ਗ਼ਦਰੀ ਸਨ ਦਾਦਾ ਚੰਨ ਜੀ ਕੇਰਸ਼ਪ ਜਿਨ੍ਹਾਂ ਦਾ ਇਰਾਨੀ ਨਾਂ ਸੀ ਹਸਨ ਅਲੀ ਖਾਨ ਅਤੇ ਬਸੰਤ ਸਿੰਘ ਚੋਂਦਾ ਜਿਨ੍ਹਾਂ ਦਾ ਇਰਾਨੀ ਨਾਂ ਸੀ ਅਬਦੁੱਲ ਅਜ਼ੀਜ। ਬਸੰਤ ਸਿੰਘ ਚੋਂਦਾ ਵੀ ਅਮਰੀਕਾ ਗ਼ਦਰ ਹੈਡ ਕਵਾਟਰ ਵਿਚੋਂ ਆਏ ਸਨ। ਇਤਿਹਾਸ ਅਜੇਹੇ ਕਈ ਅਨਜਾਣ ਪਰ ਮਹਤੱਤਵਪੂਰਨ ਦੇਸ਼ ਪਰੇਮੀਆਂ ਨਾਲ ਭਰਿਆ ਪਿਆ ਹੈ, ਉਹਨਾਂ ਨੂੰ ਸੁ-ਜਾਗਰ ਕਰਨ ਦੀ ਲੋੜ ਹੈ।

ਸ਼ਾਸਕ ਵਰਗ ਕੋਲ ਇਕੋ ਜਹੀਆਂ ਨੀਤੀਆ ਹੀ ਹੁੰਦੀਆਂ ਹਨ, ਜਿਵੇਂ 1907 ਦੇ ਸ਼ੁਰੂ ਵਿਚ ਅੰਗਰੇਜ਼ ਸਰਕਾਰ, ਤਕਰੀਰਾਂ ਨੂੰ ਦੇਸ਼ ਧਰੋਹ ਕਾਨੂੰਨ ਦੇ ਜ਼ੋਰ ਰੋਕਣ ਦੀ ਚਿੰਤਾ ਵਿਚ ਸੀ ਤੇ ਦੇਸ਼ ਨਿਕਾਲੇ ਤੱਕ ਦੇ ਕਾਨੂੰਨ ਨੂੰ ਇਸਤੇਮਾਲ ਕਰਦੀ ਹੈ, ਸ਼ਾਇਦ ਅੱਜ ਦੀ ਸਰਕਾਰ ਦੀ ਤਰ੍ਹਾਂ। ਫਿਰ ਪਗੜੀ ਸੰਭਾਲ ਜੱਟਾ ਲਹਿਰ ਵਿਚ ਜਨਤਾ ਦੀ ਜਿੱਤ ਤੋਂ ਬਾਅਦ ਕਿਤਾਬਾਂ ਰਾਹੀਂ ਵਿਚਾਰਾਂ ਦੇ ਪਰਸਾਰ ਨੂੰ ਰੋਕਣ ਲਈ ਦੇਸ਼ ਧਰੋਹ ਕਾਨੂੰਨ ਦਾ ਬੇਦਰੇਗ ਤੇ ਛੜਯੰਤਰੀ ਇਸਤੇਮਾਲ ਕੀਤਾ ਜਾਂਦਾ ਹੈ। 33 ਮੁਕੱਦਮੇ ਘੜੇ ਜਾਂਦੇ ਹਨ। ਦੇਸ਼ ਪ੍ਰੇਮੀਆਂ ਦਾ ਕਮਾਲ ਹੈ ਕਿ ਲਾਇਬਰੇਰੀਆਂ ਦੀਆਂ ਗਹਿਰਾਇਆਂ ਵਿਚੋਂ ਉਹ ਕਿਤਾਬਾਂ ਲੱਭ ਲਿਆਉਂਦੇ ਹਨ ਜੋ ਵਿਦੇਸ਼ੀਆਂ ਨੇ ਲਿਖਿਆਂ ਹਨ ਪਰ ਰਾਜ ਪ੍ਰਬੰਧ ਦੀਆਂ ਨੀਤੀਆਂ ਤੇ ਇਤਹਾਸ ਨੂੰ ਸਪਸ਼ਟ ਕਰਦੀਆਂ ਹਨ। ਇਸ ਨੇ ਅੰਗਰੇਜ਼ ਨੌਕਰਸ਼ਾਹੀ ਦੀ ਨੀਂਦ ਹਰਾਮ ਕੀਤੀ ਤੇ ਉਹ ਕਿਤਾਬਾਂ ਨੂੰ ਬੰਦ ਕਰਵਾਉਣ ਲਈ ਨਵੇ ਨਵੇਂ ਤਰੀਕੇ ਲਭਣ ਲਗੇ। ਪਰ ਦੇਸ਼ ਪ੍ਰੇਮੀਆਂ ਨੇ ਆਪਣੀਆਂ ਕੋਸ਼ਿਸ਼ਾਂ ਜਾਰੀ ਰੱਖੀਆਂ। ਜਿਸ ਦਾ ਫਲ ਇਹ ਹਥਲੀ ਕਿਤਾਬ ਹੈ।

ਇਸੇ ਕੋਸ਼ਿਸ਼ ਵਿਚ ਉਹ ਹੋਰ ਕਿਤਾਬਚੇ ਵੀ ਪਾਠਕਾਂ ਨੂੰ ਭੇਂਟ ਕਰਨ ਦੀ ਯੋਜਨਾ ਹੈ, ਜਿਨ੍ਹਾਂ ਨੇ ਅੰਗਰੇਜ਼ ਹਕੂਮਤ ਨੂੰ ਹਿਲਾਇਆ। ਉਹਨਾਂ ਨੇ ਅੰਗਰੇਜ਼ ਰਾਜ ਨੂੰ ਕਿਉਂ ਹਲਾਇਆ ਕਿ ਰਾਜ ਨੇ ਵਿਚਾਰ ਪਰਗਟਾਵੇ ਨੂੰ ਹਮਲਾ ਸਮਝਦੇ, ਦਬਾਉਣ ਲਈ ਸਾਜਸ਼ ਜਿਹੇ ਡਰਾਵਣੇ ਕਾਨੂੰਨਾਂ ਦਾ ਆਸਰਾ ਲਿਆ ਜਿਵੇਂ ਅੱਜ ਕਲ ਵੀ ਦੇਖਣ ਵਿਚ ਆ ਰਿਹਾ ਹੈ।

ਇਹ ਕਿਤਾਬ ਨੌਜਵਾਨਾਂ ਦਾ ਖਾਸ ਧਿਆਨ ਮੰਗਦੀ ਹੈ। ਤਾਂ ਕਿ ਨਿਗਰ ਤੇ ਉੱਚ ਕਿਰਦਾਰ ਬਣਾਉਣ ਦੇ ਗੁਣ ਪਹਿਚਾਣਦੇ ਹੋਏ, ਲਗਦੀ ਵਾਹ ਤਰਤੀਬ ਨਾਲ ਅਪਨਾਉਣ ਦੀ ਕੋਸ਼ਿਸ਼ ਕਰ ਸਕਣ। ਪਾਠਕ ਜਨ ਆਪ ਪੜ੍ਹਣ ਤੇ ਬੱਚਿਆਂ ਨੂੰ ਵੀ ਪੜ੍ਹਾਉਣ। ਇਸ ਕੋਸ਼ਿਸ਼ ਨੂੰ ਹੋਰ ਲਾਹੇਵੰਦ ਬਣਾਉਣ ਲਈ ਸੁਝਾਵਾਂ ਦਾ ਸਵਾਗਤ ਹੋਵੇਗਾ।

ਪਹਿਲੀ ਨਵੰਬਰ 2016

-ਜਗਮੋਹਨ ਸਿੰਘ

# ਕੌਮਾਂ ਦੀ ਉੱਨਤੀ ਤੇ ਪਤਨ

*(ਸ. ਅਜੀਤ ਸਿੰਘ ਵਲੋਂ 11 ਜੁਲਾਈ, 1909 ਨੂੰ ਬਰੈਡਲੇ ਹਾਲ ਲਾਹੌਰ ਵਿਖੇ ਦਿੱਤਾ ਭਾਸ਼ਨ)*

(ਸੱਜਣੋਂ) ਦੋਸਤੋ ਅਤੇ ਪਿਆਰੇ ਦੇਸ਼ ਵਾਸੀਉ, ਪੰਡਤ ਸ਼ਰਧਾ ਨਾਥ ਫਿਲੌਰੀ ਨੇ ਇੱਕ ਕਵਿਤਾ ਲਿਖੀ ਹੈ ਜਿਸ ਦੀ ਆਖਰੀ ਸਤਰ ਹੈ:

"ਜਿੱਥੇ ਸੱਤੀ ਵੀਹੀਂ ਹੁੰਦਾ ਸੌ ਹੋਵੇ,
ਉੱਥੇ ਚੁੱਪ ਹੀ ਹੁੰਦੀ ਹੈ ਭਲੀ।"

ਇਸ ਦਾ ਭਾਵ ਹੈ ਕਿ ਡਾਹਢੇ ਅੱਗੇ ਦਲੀਲ ਦਾ ਕੋਈ ਲਾਭ ਨਹੀਂ। ਉਹ ਲੋਕਾਂ ਨੂੰ ਧੱਕੇ ਨਾਲ ਮਨਵਾ ਲੈਂਦਾ ਹੈ ਕਿ ਸੱਤ ਵੀਹਾਂ ਦਾ ਸੌ ਹੁੰਦਾ ਹੈ। ਹੁਣ ਅੰਗਰੇਜ਼ ਤਾਕਤਵਰ ਹਨ, ਅਤੇ ਇਹ ਸੱਚ ਉਨ੍ਹਾਂ 'ਤੇ ਵੀ ਢੁੱਕਦਾ ਹੈ। ਸਵਾਰਥੀ ਲੋਕ ਇਕਦਮ ਤਾਕਤਵਰਾਂ ਦੇ 'ਗੋਲੇ' ਬਣ ਜਾਂਦੇ ਹਨ। ਜੇ ਉਨ੍ਹਾਂ ਨੂੰ ਪਤਾ ਲੱਗ ਜਾਵੇ ਕਿ ਅੰਗਰੇਜ਼ ਇਹ ਸੁਣ ਕੇ ਖੁਸ਼ ਹੁੰਦੇ ਹਨ ਕਿ ਬਹੁਤ ਸਾਰੀਆਂ ਵੀਹਾਂ ਮਿਲ ਕੇ ਸੌ ਬਣਦਾ ਹੈ ਤਾਂ ਸਾਡੇ ਕਈ ਹਿੰਦੀ ਭਰਾ ਦੁਹਰਾਉਂਦੇ ਹਨ ਕਿ ਸੈਂਕੜੇ ਹਜ਼ਾਰ ਵੀਹਾਂ ਦਾ ਸੌ ਹੁੰਦਾ ਹੈ।

ਜਿਵੇਂ ਕਿ ਸਭ ਨੂੰ ਪਤਾ ਹੈ ਕਿ ਸੱਤਾਂ ਵੀਹਾਂ ਦਾ ਸੌ ਕਦੇ ਬਣ ਹੀ ਨਹੀਂ ਸਕਦਾ ਅਤੇ ਨਾ ਹੀ ਇਹ ਕਦੇ ਸੰਭਵ ਹੈ। ਇਸ ਪ੍ਰਕਾਰ ਦੁਨੀਆ ਜ਼ੋਰਾਵਰ ਦੀ ਗੱਲ ਡਰ ਕਰਕੇ ਮੰਨ ਲੈਂਦੀ ਹੈ ਜਾਂ ਘੱਟੋ ਘੱਟ ਉਹ ਆਪਣੀ ਇਸ ਵਿਰੁੱਧ ਆਵਾਜ਼ ਬੁਲੰਦ ਨਹੀਂ ਕਰਦੀ। ਲੋਕ ਆਮ ਤੌਰ ਤੇ ਸੱਚ ਅਤੇ ਇਨਸਾਫ਼ ਨਾਲੋਂ ਆਪਣੇ ਸਵਾਰਥ ਨੂੰ ਪਹਿਲ ਦੇ ਦਿੰਦੇ ਹਨ। ਇਸ ਲਈ ਜਦੋਂ ਇਕ ਮਸ਼ਹੂਰ ਇੰਜੀਨੀਅਰ ਬਰਿੰਡਲੇ ਨੂੰ ਪੁੱਛਿਆ ਗਿਆ ਕਿ ਦਰਿਆ ਕਾਸ ਲਈ ਬਣਾਏ ਗਏ ਸਨ ਤਾਂ ਇਸ ਦਾ ਤੁਰੰਤ ਉੱਤਰ ਸੀ ਨਹਿਰਾਂ ਬਣਾਉਣ ਲਈ। ਇਸੇ ਤਰ੍ਹਾਂ ਜਦੋਂ ਠਾਕਰੇ ਨੂੰ ਪੁੱਛਿਆ ਗਿਆ ਕਿ ਮਹਾਰਾਣੀ ਐਨੀ ਦੀ ਜ਼ਿੰਦਗੀ ਦਾ ਮਕਸਦ ਕੀ ਸੀ ਤਾਂ ਉਸ ਨੇ ਬੇਝਿਜਕ ਉੱਤਰ ਦਿੱਤਾ ਕਿ ਉਸ ਦੇ ਜੀਵਨ ਦਾ ਮਕਸਦ ਪ੍ਰਸਿੱਧ ਨਾਵਲ 'ਅਸਮੌਂਡ' ਦਾ ਵਿਸ਼ਾ ਦੇਣਾ ਸੀ।

ਜੇ ਕੋਈ ਸਾਡੇ ਤਕਾਕਥਿਤ ਦਾਤਿਆਂ ਬਾਰੇ ਪੁੱਛੇ ਭਾਵ ਕਿ ਅੰਗਰੇਜ਼ਾਂ ਬਾਰੇ ਕਿ ਹਿੰਦੁਸਤਾਨੀ ਕਾਹਦੇ ਲਈ ਪੈਦਾ ਹੋਏ ਹਨ ਤਾਂ ਸੰਭਵ ਹੈ ਉਨ੍ਹਾਂ ਦਾ ਜਵਾਬ ਹੋਵੇ ਕਿ ਉਹ ਉਨ੍ਹਾਂ (ਅੰਗਰੇਜ਼ਾਂ) ਦਾ ਰਾਜ ਸਹਿਣ ਕਰਨ ਲਈ ਪੈਦਾ ਹੋਏ ਹਨ ਅਤੇ ਉਨ੍ਹਾਂ ਨੂੰ ਆਰਾਮ ਅਤੇ ਐਸ਼ ਦੀਆਂ ਚੀਜ਼ਾਂ ਦੇਣ ਲਈ। ਅਕਸਰ ਹੀ ਰਸਾਲਿਆਂ ਅਤੇ ਅਖ਼ਬਾਰਾਂ ਵਿਚ ਗੋਰੀਆਂ ਕੌਮਾਂ ਬਾਰੇ ਦਾਅਵਾ ਕੀਤਾ ਜਾਂਦਾ ਹੈ ਕਿ ਕਾਲੀਆਂ (ਰੰਗਦਾਰ ਨਸਲਾਂ) ਕੌਮਾਂ ਗੋਰਿਆਂ ਦਾ ਰਾਜ ਸਹਿਣ ਕਰਨ ਲਈ ਹੀ ਬਣੀਆਂ ਹਨ ਕਿਉਂਕਿ ਉਹ ਪੈਦਾ ਹੀ ਉਨ੍ਹਾਂ 'ਤੇ ਰਾਜ ਕਰਨ ਲਈ ਹੋਏ ਹਨ। ਇਹ ਤਾਕਤ ਦਾ ਨਸ਼ਾ ਹੈ ਜੋ ਉਹ ਇਸ ਤਰ੍ਹਾਂ ਸੋਚਦੇ ਹਨ। ਪਰ ਏਸ਼ੀਆ ਦੇ ਲੋਕ ਉਨ੍ਹਾਂ ਦੀ ਇਸ ਧਾਰਨਾ ਨੂੰ ਕਿਸੇ ਵੀ ਤਰ੍ਹਾਂ ਮੰਨਣ ਲਈ ਤਿਆਰ ਨਹੀਂ ਹਨ। ਹਾਲ ਹੀ ਦੇ ਚੀਨ ਅਤੇ ਜਾਪਾਨ,

ਤੁਰਕੀ ਅਤੇ ਈਰਾਨ ਦੇ ਇਨਕਲਾਬਾਂ ਨੇ ਯੂਰਪੀਨਾਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਹਨ ਅਤੇ ਉਨ੍ਹਾਂ ਦੇ ਗਰੂਰ ਨੂੰ ਚਕਨਾਚੂਰ ਕੀਤਾ ਹੈ। ਜਿਹੜੀਆਂ ਕੌਮਾਂ ਨੇ ਆਜ਼ਾਦੀ ਨੂੰ ਪਿਆਰ ਕੀਤਾ ਉਨ੍ਹਾਂ ਗੁਲਾਮੀ ਦੀਆਂ ਜੜ੍ਹਾਂ ਪੁੱਟ ਦਿੱਤੀਆਂ, ਉਨ੍ਹਾਂ ਦੂਰ ਦੁਰਾਡੇ ਦੇ ਦੇਸ਼ਾਂ ਵਿਚ ਆਪਣੇ ਸਾਮਰਾਜ ਉਸਾਰ ਕੇ ਲੋਕਾਂ ਦੇ ਪੈਰੀਂ ਗੁਲਾਮੀ ਦੀਆਂ ਬੇੜੀਆਂ ਪਾ ਦਿੱਤੀਆਂ ਹਨ। ਉਹ ਜਿਹੜੇ ਆਪਣੇ ਦੇਸ਼ਾਂ ਵਿਚ ਆਜ਼ਾਦੀ ਦੇ ਗੀਤ ਗਾਉਂਦੇ ਹਨ, ਉਹੀ ਦੂਸਰੇ ਲੋਕਾਂ ਨੂੰ ਸਦਾ ਲਈ ਗੁਲਾਮ ਬਣਾਉਂਦੇ ਹਨ। ਇਹ ਸਭ ਕੁਝ ਕਿਉਂ ਵਾਪਰ ਰਿਹਾ ਹੈ? ਇਹ ਸਿਰਫ ਤਾਕਤ ਦੇ ਪ੍ਰਭਾਵ ਕਰਕੇ ਹੈ। ਜਿਹੜਾ ਵੀ ਕੋਈ ਦੂਸਰਿਆਂ 'ਤੇ ਹੁਕਮ ਚਲਾਉਣ ਦਾ ਆਦੀ ਹੈ, ਉਸ ਲਈ ਇਹਨੂੰ ਛੱਡਣਾ ਔਖਾ ਹੈ। ਬਹੁਤ ਵਾਰੀ ਬ੍ਰਾਹਮਣ ਦੀ ਕਹਾਣੀ ਦੁਹਰਾਈ ਗਈ ਹੈ ਜਿਸਦਾ ਪੁੱਤਰ ਸ਼ਰਾਬੀ ਹੋ ਜਾਂਦਾ ਹੈ। ਉਹਦੀ ਆਦਤ ਅਜਿਹੀ ਬਣ ਜਾਂਦੀ ਹੈ ਕਿ ਉਹ ਹਮੇਸ਼ਾ ਦਿਨ ਰਾਤ ਸ਼ਰਾਬੀ ਰਹਿੰਦਾ ਹੈ। ਬੇਚਾਰਾ ਪੰਡਿਤ ਉਸ ਨੂੰ ਬਹੁਤ ਸਮਝਾਉਂਦਾ ਹੈ ਪਰ ਪੁੱਤਰ ਉਸ ਦੀ ਇੱਕ ਨਹੀਂ ਸੁਣਦਾ। ਇਕ ਦਿਨ ਉਸ ਦੇ ਮਾਂ ਬਾਪ ਉਹਦੇ ਕੋਲ ਰੋਂਦੇ ਹੋਏ ਗਏ ਤੇ ਕਿਹਾ ਕਿ ਉਹ ਉਸ ਨੂੰ ਜੋ ਉਹ ਮੰਗੇਗਾ ਦੇਣਗੇ, ਬੱਸ ਉਹ ਸ਼ਰਾਬ ਪੀਣੀ ਛੱਡ ਦੇਵੇ। ਆਗਿਆਕਾਰ ਪੁੱਤਰ ਨੇ ਆਪਣੇ ਪਿਉ ਦੀ ਸਿੱਖਿਆ ਇਸ ਸ਼ਰਤ 'ਤੇ ਮੰਨ ਲਈ ਕਿ ਉਹ ਵੀ ਚਾਰ ਜਾਂ ਪੰਜ ਦਿਨ ਉਸ ਨਾਲ ਸ਼ਰਾਬ ਪੀਵੇ ਤੇ ਫਿਰ ਉਹ ਦੋਨੋਂ ਹੀ ਇਕੱਠੇ ਸ਼ਰਾਬ ਛੱਡ ਦੇਣਗੇ। ਜਿਸ ਪਲ ਪੰਡਿਤ ਨੇ ਸ਼ਰਾਬ ਪੀਤੀ, ਉਹ ਸ਼ਰਾਬੀ ਹੋ ਗਿਆ ਅਤੇ ਉਹ ਇਸ ਦਾ ਕਾਇਲ ਹੋ ਗਿਆ। ਪੰਜਵੇਂ ਦਿਨ ਪੁੱਤਰ ਨੇ ਆਪਣੇ ਪਿਉ ਨੂੰ ਕਿਹਾ, "ਆਉ ਆਪਾਂ ਸ਼ਰਾਬ ਦੀ ਬੀਮਾਰੀ ਨੂੰ ਅਲਵਿਦਾ ਆਖ ਦੇਈਏ। ਪਰ ਹੁਣ ਪੰਡਿਤ ਸ਼ਰਾਬ ਨੂੰ ਅੰਮ੍ਰਿਤ ਨਾਲੋਂ ਚੰਗੇਰਾ ਮੰਨਦਾ ਸੀ ਅਤੇ ਉਸ ਲਈ ਇਸ ਨੂੰ ਛੱਡਣਾ ਔਖਾ ਲੱਗਦਾ ਸੀ। ਉਸ ਨੇ ਕਿਹਾ, "ਪੁੱਤਰਾ ਤੂੰ ਛੱਡਣੀ ਛੱਡ ਦੇ, ਮੈਂ ਨਹੀਂ ਛੱਡ ਸਕਦਾ।"

ਹਰ ਕੋਈ ਤਾਕਤ ਹੱਥ ਵਿੱਚ ਆਉਣ ਨਾਲ ਉਤੇਜਤ ਹੋ ਜਾਂਦਾ ਹੈ ਅਤੇ ਉਹ ਪੰਡਿਤ ਵਾਲੇ ਤੌਰ ਤਰੀਕੇ ਨਾਲ ਵਿਹਾਰ ਕਰਦਾ ਹੈ। ਇਹ ਉਹੀ ਨਸ਼ੇ ਵਾਲੀ ਹਾਲਤ ਹੀ ਹੈ ਜਦੋਂ ਮਿੰਟੋ ਮਾਰਲੇ ( ਉਸ ਵਕਤ ਮਿੰਟੋ ਵਾਇਸ ਰਾਏ ਸੀ ਤੇ ਮਾਰਲੇ ਇੰਗਲੈਂਡ ਸਰਕਾਰ ਦਾ ਇੰਡੀਆ ਲਈ ਸਕਤਰ ) ਕੰਪਨੀ ਆਪਣੇ ਆਪ ਨੂੰ ਭਾਰਤ ਦੇ ਲੋਕਾਂ ਨਾਲੋਂ ਇਸ ਦੀ ਵੱਧ ਸ਼ੁਭ ਇੱਛਕ ਆਖਦੀ ਹੈ। ਲੇਕਿਨ ਕੀ ਕੋਈ ਵੀ ਉਸ ਦੇ ਵਿਚਾਰਾਂ ਨਾਲ ਸਹਿਮਤ ਹੋ ਸਕਦਾ ਹੈ?

ਦਸ ਹਜ਼ਾਰ ਮਾਰਲੇ ਤੇ ਮਿੰਟੋ ਮਿਲ ਕੇ ਵੀ ਇਕੱਲੇ ਤਿਲਕ ਜਾਂ ਅਰਬਿੰਦੋ ਦੇ ਭਾਰਤ ਪ੍ਰਤੀ ਪਿਆਰ ਤੇ ਇਸ ਦੀ ਭਲਾਈ ਦੀ ਚਾਹ ਦੀ ਬਰਾਬਰੀ ਵਿਚ ਮੁਸ਼ਕਲ ਨਾਲ ਹੀ ਆਉਣਗੇ।" ਕੀ ਕੋਈ ਆਦਮੀ ਸਿਰਫ਼ ਇੱਕ ਮੌਕਾ ਵੀ ਦਸ ਸਕਦਾ ਹੈ ਕਿ ਲਾਰਡ ਮਿੰਟੋ ਨੇ ਹਿੰਦੁਸਤਾਨ ਦੇ ਹੱਕ ਵਿਚ ਕੋਈ ਕੰਮ ਸ਼ੁਰੂ ਕੀਤਾ ਹੋਵੇ ਜਦੋਂ ਉਹ ਕੈਨੇਡਾ ਦਾ ਗਵਰਨਰ ਸੀ ਜਾਂ ਮਾਰਲੇ ਨੇ ਕੀਤਾ ਹੋਵੇ ਜਦੋਂ ਉਹ ਭਾਰਤ ਦਾ ਸੈਕਰੇਟਰੀ ਆਫ ਸਟੇਟ ਸੀ? ਸਾਡਾ ਖਿਆਲ ਹੈ ਕਿ ਉਹ ਕਦੇ ਵੀ ਭਾਰਤ ਦੀ ਜਾਗਰਤੀ ਦਾ ਅੰਦਾਜਾ ਨਹੀਂ ਲਾ ਸਕਦੇ। ਅਸਲ ਵਿਚ ਉਨ੍ਹਾਂ ਦਾ ਮੁੱਖ ਫਰਜ਼ ਹੈ ਇੰਗਲੈਂਡ ਨਾਲ ਪਿਆਰ ਕਰਨਾ। ਉਨ੍ਹਾਂ ਨੂੰ ਕੀ ਲੋੜ ਪਈ ਹੈ ਕਿ ਭਾਰਤ ਦੀ ਭਲਾਈ ਅਤੇ ਖੁਸ਼ਹਾਲੀ ਦੀਆਂ ਯੋਜਨਾਵਾਂ ਘੜਦੇ ਫਿਰਨ? ਕੀ ਤੁਹਾਡੇ ਵਿੱਚੋਂ ਕੋਈ ਕਹਿ ਸਕਦਾ ਹੈ ਕਿ ਉਸ ਨੇ ਇੰਗਲੈਂਡ ਦਾ ਫਾਇਦਾ ਕੀਤਾ ਹੈ? ਨਹੀਂ, ਕੋਈ ਵੀ ਵਿਅਕਤੀ ਜਿਹੜਾ ਤਨਖਾਹਦਾਰ ਹੈ, ਉਹ ਉਤਸ਼ਾਹ ਅਤੇ ਸੇਵਾ ਭਾਵ ਨਾਲ ਕੁਝ ਵੀ ਨਹੀਂ ਕਰ ਸਕਦਾ ਜੋ ਇਕ ਦੇਸ਼ ਭਗਤ ਕਰ ਸਕਦਾ ਹੈ ਜਿਸ ਨੂੰ ਸਾਰੇ ਪਿਆਰ ਕਰਦੇ ਹਨ! ਸਾਡੇ ਤਥਾਕਥਿਤ ਦਾਨੇ ਹਾਕਮ ਅਕਸਰ

ਦਾਅਵਾ ਕਰਦੇ ਹਨ ਕਿ ਉਹ ਸਾਡੀ ਹਾਲਤ ਬਾਰੇ ਦੂਰ ਤੋਂ ਹੀ ਸਮਝ ਸਕਦੇ ਹਨ ਕਿਉਂਕਿ ਇਕ ਕਹਾਵਤ "ਚਰਚ ਨੇੜੇ ਰਹਿਣ ਵਾਲਾ ਰੱਬ ਤੋਂ ਦੂਰ ਹੁੰਦਾ ਹੈ" ਵਾਂਗੂ ਹਿੰਦੁਸਤਾਨੀ ਆਪਣਾ ਭਲਾ ਬੁਰਾ ਨਹੀਂ ਸਮਝ ਸਕਦੇ ਕਿ ਅਸਲ 'ਚ ਉਨ੍ਹਾਂ ਨੂੰ ਲੋੜ ਕਿਹੜੀ ਗੱਲ ਦੀ ਹੈ।

ਮੈਂ ਸਮਝਦਾ ਹਾਂ ਕਿ ਇਹ ਮੂਰਖਾਂ ਵਾਲਾ ਵਿਚਾਰ ਹੈ। ਫਿਰ ਵੀ, ਜੇਕਰ ਇਸ ਨੂੰ ਠੀਕ ਵੀ ਮੰਨ ਲਿਆ ਜਾਵੇ ਤਾਂ ਸਾਡੇ ਅਤੇ ਅੰਗਰੇਜ਼ਾਂ ਵਿੱਚ ਇੱਕ 'ਸਮਝ' ਬਣ ਸਕਦੀ ਹੈ।ਅੰਗਰੇਜ਼ ਦੂਰੋਂ ਟੈਲੀਸਕੋਪ ਨਾਲ ਦੇਖ ਕੇ ਸਾਡੇ ਲਈ ਕਾਨੂੰਨ ਬਣਾਉਣ ਅਤੇ ਅਸੀਂ ਹਿਮਾਲਾ ਦੀ ਚੋਟੀ 'ਤੇ ਬੈਠ ਕੇ ਇੰਗਲੈਂਡ ਲਈ ਕਾਨੂੰਨ ਬਣਾਈਏ।

## ਕੌਮਾਂ ਕਿਵੇਂ ਉੱਭਰਦੀਆਂ ਹਨ ਅਤੇ ਕਿਵੇਂ ਉਨ੍ਹਾਂ ਦਾ ਪਤਨ ਹੁੰਦਾ ਹੈ।

ਅਸਲ ਗੱਲ ਇਹ ਹੈ ਕਿ ਜਦੋਂ ਤੱਕ ਕੋਈ ਦੇਸ਼ ਆਪਣੇ ਇਤਿਹਾਸ ਨੂੰ ਨਹੀਂ ਵਾਚਦਾ, ਉਹ ਇਸ ਹਾਲਤ ਵਿੱਚ ਨਹੀਂ ਹੁੰਦਾ ਕਿ ਉਹ ਆਪਣੀ ਕੌਮ ਦੀ ਤਰਕੀ ਅਤੇ ਪਤਨ ਦੇ ਕਾਰਣ ਬਾਰੇ ਜਾਣ ਸਕੇ। ਇਸ ਲਈ ਹੁਣ ਮੈਂ ਸੰਖੇਪ ਵਿਚ ਇਹ ਵਰਨਣ ਕਰਾਂਗਾ ਕਿ ਕੌਮਾਂ ਕਿਵੇਂ ਉੱਭਰਦੀਆਂ ਹਨ ਅਤੇ ਕਿਵੇਂ ਉਨ੍ਹਾਂ ਦਾ ਪਤਨ ਹੁੰਦਾ ਹੈ। ਇਹ ਸੰਭਵ ਹੈ ਕਿ ਰਾਜਨੀਤੀਵਾਨ ਜਦੋਂ ਕੌਮ ਦੇ ਭਵਿੱਖ ਬਾਰੇ ਵਿਆਖਿਆਨ ਕਰ ਰਿਹਾ ਹੋਵੇ ਤਾਂ ਉਹ ਗਲਤੀ ਕਰ ਸਕਦਾ ਹੈ। ਲਾਰਡ ਸ਼ੈਲਵਰਨੇ ਨੇ ਗਲਤੀ ਕੀਤੀ ਸੀ ਜਦੋਂ ਉਸ ਨੇ ਐਂਗਲੋ ਅਮਰੀਕਨ ਜੰਗ ਦੌਰਾਨ ਟਿੱਪਣੀ ਕੀਤੀ ਕਿ ਜੇਕਰ ਅਮਰੀਕਾ ਆਜ਼ਾਦ ਹੋ ਗਿਆ ਤਾਂ ਇਹ ਬਰਤਾਨਵੀ ਸਾਮਰਾਜ ਦੇ ਅੰਤ ਦਾ ਐਲਾਨ ਹੋਵੇਗਾ। ਪਰੰਤੂ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਇਹ ਗੱਲ ਗਲਤ ਸਾਬਤ ਹੋਈ। ਨਾ ਕੇਵਲ ਸ਼ੈਲਬਰਨੇ ਦੇ ਹੀ ਸਗੋਂ ਦੂਸਰੇ ਫੌਕਸ ਅਤੇ ਲਾਰਡ ਜਾਰਜ ਜਰਮਨ ਵਰਗੇ ਅੰਗਰੇਜ਼ ਸਿਆਸਤਦਾਨਾਂ ਦੇ ਵੀ ਇਹੀ ਵਿਚਾਰ ਸਨ। ਪ੍ਰੰਤੂ ਤੱਥਾਂ ਨੇ ਉਨ੍ਹਾਂ ਨੂੰ ਗਲਤ ਸਾਬਤ ਕੀਤਾ ਹੈ। ਇਸੇ ਪ੍ਰਕਾਰ ਪ੍ਰਸਿੱਧ ਅੰਗਰੇਜ਼ ਸਿਆਸਤਦਾਨ ਬਰਕੀ ਨੇ ਫਰਾਂਸੀਸੀ ਇਨਕਲਾਬ ਸਮੇਂ ਟਿੱਪਣੀ ਕਰਦਿਆਂ ਇਹੋ ਹੀ ਗਲਤੀ ਦੁਹਰਾਈ ਸੀ। ਅਮਰੀਕਾ ਬਾਰੇ ਲੇਕੀ ਨੇ ਲਿਖਿਆ ਕਿ, "ਇਕ ਇਹੋ ਜਿਹੇ ਦੇਸ਼ ਵਿਚ ਜਿੱਥੇ ਵੱਖੋ-ਕੌਮਾਂ ਅਤੇ ਧਰਮਾਂ ਦੇ ਲੋਕ ਵੱਖੋ-ਵੱਖਰੇ ਦੇਸ਼ਾਂ ਤੋਂ ਆ ਕੇ ਰਹਿ ਰਹੇ ਹੋਣ, ਜਿਹੜਾ ਵਿਸ਼ਾਲ ਭੂਗੋਲਿਕ ਖੇਤਰ ਵਾਲਾ ਦੇਸ ਹੋਵੇ ਅਤੇ ਜਿੱਥੇ ਆਵਾਜਾਈ ਦੇ ਸਾਧਨ ਅਤੇ ਸੰਚਾਰ ਦੇ ਸਾਧਨ ਪੂਰੇ ਨਾ ਹੋਣ, ਉੱਥੇ ਇੱਕ ਦੂਸਰੇ ਨਾਲ ਮੇਲ ਜੋਲ ਲਗਭਗ ਨਾਮੁਮਕਿਨ ਹੈ ਅਤੇ ਜਿੱਥੇ ਪੈਸਾ ਕਮਾਉਣਾ ਹੀ ਸਾਰੀਆਂ ਇੱਛਾਵਾਂ 'ਤੇ ਭਾਰੂ ਹੋਵੇ, ਉੱਥੇ ਦੇਸ਼ ਭਗਤੀ ਦੇ ਭਾਵ ਅਤੇ ਵਿਚਾਰਾਂ ਦੀ ਪਹਿਚਾਣ ਸੰਭਵ ਨਹੀਂ ਹੋ ਸਕਦੀ। ਪ੍ਰੰਤੂ ਅਮਰੀਕਾ ਆਜ਼ਾਦ ਹੋਇਆ ਅਤੇ ਲੇਕੀ ਦੇ ਵਿਚਾਰ ਝੂਠੇ ਸਾਬਤ ਹੋਏ। ਲੇਕੀ ਨੇ ਇਹ ਵੀ ਕਿਹਾ ਸੀ ਕਿ ਬਹੁਤ ਸਾਰੇ ਸਿਆਸਤਦਾਨ ਇਸ ਵਿਚਾਰ ਦੇ ਸਨ ਕਿ ਜੇਕਰ ਅਮਰੀਕਾ ਆਜ਼ਾਦ ਹੋ ਗਿਆ ਤਾਂ ਉਹ ਬਹੁਤ ਸਾਰੇ ਛੋਟੇ-ਛੋਟੇ ਦੇਸ਼ਾਂ ਵਿਚ ਕਮਜ਼ੋਰ ਅਤੇ ਆਪਸ ਵਿਚ ਦੁਸ਼ਮਣੀ ਲੈ ਕੇ ਟੁੱਟ ਭੱਜ ਜਾਵੇਗਾ। ਇਹ ਵੀ ਸੰਭਵ ਸੀ ਕਿ ਭੈੜੇ ਕਿਰਦਾਰ ਵਾਲੇ ਤੇ ਡਾਕੂ, ਜਿਹੜੇ ਪਿਛਲੇ ਕੁੱਝ ਸਾਲਾਂ ਵਿੱਚ ਬੜੀ ਵੱਡੀ ਗਿਣਤੀ ਵਿੱਚ ਸਰਗਰਮ ਹੋਏ ਹਨ, ਉਹ ਸ਼ਾਇਦ ਦੇਸ਼ ਉੱਤੇ ਕਾਬਜ ਹੋ ਜਾਣ ਅਤੇ ਦੇਸ਼ ਨੂੰ ਤਬਾਹ ਕਰ ਦੇਣ। ਇਹੋ ਜਿਹੇ ਵਿਚਾਰ ਐਂਗਲੋ ਇੰਡੀਅਨ ਅਖ਼ਬਾਰਾਂ ਨੇ ਵੀ ਪ੍ਰਗਟਾਏ ਅਤੇ ਕੁਝ ਸਾਡੇ ਦੇਸ਼ ਦੇ ਉਹ ਲੋਕ ਵੀ ਜਿਹੜੇ ਅੰਗਰੇਜ ਪ੍ਰਤੀ ਸਨਮਾਨ ਰੱਖਦੇ ਹਨ। ਉਹ ਇਸ ਖਿਆਲ ਦੇ ਹਨ ਕਿ ਜੇਕਰ ਭਾਰਤ ਆਜ਼ਾਦ ਹੋ ਗਿਆ ਤਾਂ

ਬਹੁਤ ਸਾਰੀਆਂ ਕੌਮਾਂ ਜੋ ਏਥੇ ਰਹਿ ਰਹੀਆਂ ਹਨ, ਉਹ ਆਪਸ ਵਿਚ ਗੱਲੋ ਗੱਲੀ ਹੋ ਜਾਣਗੀਆਂ। ਰੋਟੀ ਦੀ ਥਾਂ ਉਹ ਇੱਕ ਦੂਜੇ ਨੂੰ ਖਾਣ ਲੱਗਣਗੀਆਂ। ਦੇਸ਼ ਵਿਆਪੀ ਬੇਚੈਨੀ ਅਤੇ ਅਰਾਜਕਤਾ ਫੈਲ ਜਾਵੇਗੀ। ਇਹ ਵਿਚਾਰ ਕਿਥੋਂ ਤਕ ਠੀਕ ਹੈ, ਇਤਿਹਾਸ ਇਸਦਾ ਗਵਾਹ ਹੈ।

ਹਿੰਦੂਆਂ ਦਾ ਇਹ ਮਤ ਹੈ ਕਿ ਇਹ ਦੁਨੀਆਂ-ਇਹ ਸਾਰਾ ਸੰਸਾਰ ਜਨਮਦਾ ਹੈ, ਨਾਸ਼ ਹੁੰਦਾ ਹੈ ਅਤੇ ਮੁੜ ਵਾਰ-ਵਾਰ ਜਨਮ ਲੈਂਦਾ ਹੈ ਅਤੇ ਇਹ ਪ੍ਰਕਿਰਿਆ ਨਿਰੰਤਰ ਜਾਰੀ ਰਹੇਗੀ। ਇਹ ਵੀ ਵਿਆਪਕ ਤੌਰ ਤੇ ਮੰਨਿਆ ਗਿਆ ਹੈ ਕਿ ਦਿਨ ਤੋਂ ਬਾਦ ਰਾਤ ਅਤੇ ਰਾਤ ਤੋਂ ਬਾਦ ਦਿਨ ਚੜ੍ਹੇਗਾ। ਲੋਕ ਇਹ ਦਿਨ ਰਾਤ ਦੇਖਣ ਲਈ ਹਮੇਸ਼ਾ ਲਈ ਜ਼ਿੰਦਾ ਨਹੀਂ ਰਹਿ ਸਕਦੇ, ਇਸੇ ਤਰ੍ਹਾਂ ਸਾਮਰਾਜ, ਕੌਮਾਂ ਅਤੇ ਪਰਵਾਰਾਂ ਦਾ ਉਥਾਨ ਤੇ ਪਤਨ ਹੁੰਦਾ ਹੈ, ਕੁਝ ਵੀ ਸਥਿਰ ਨਹੀਂ।

ਇਹ ਕੁਦਰਤ ਦਾ ਅਸੂਲ ਹੈ ਕਿ ਉਹ ਕਿਸੇ ਵੀ ਚੀਜ਼ ਨੂੰ ਹਮੇਸ਼ਾ ਲਈ ਉਸੇ ਹੀ ਰੂਪ ਵਿਚ ਰਹਿਣ ਦਾ ਹੁਕਮ ਨਹੀਂ ਦਿੰਦਾ। ਇਤਿਹਾਸ ਵਾਚਣ ਤੋਂ ਇਹ ਪਤਾ ਲੱਗ ਜਾਂਦਾ ਹੈ ਕਿ ਕੁਦਰਤ ਇਕੋ ਹੀ ਢੰਗ ਨਾਲ ਕੌਮਾਂ ਸਿਰਜਦੀ ਅਤੇ ਉਨ੍ਹਾਂ ਨੂੰ ਨਸ਼ਟ ਕਰਦੀ ਹੈ। ਜਿਹੜੀਆਂ ਗੱਲਾਂ ਨੇ ਫਰਾਂਸ ਦੇ ਲੋਕਾਂ ਨੂੰ ਉਤਸਾਹਿਤ ਕੀਤਾ, ਉਹ ਹੀ ਗੱਲਾਂ ਅਮਰੀਕਾ ਦੇ ਉਤਸ਼ਾਹ ਵਿਚ ਵੀ ਪਾਈਆਂ ਗਈਆਂ। ਉਤਸ਼ਾਹ ਦੇ ਇਹੀ ਰੂਪ ਈਰਾਨ ਵਿੱਚ ਵੀ ਮੌਜੂਦ ਹਨ। ਭਵਿੱਖ ਵਿੱਚ ਵੀ ਸਿਰਫ਼ ਉਹੀ ਕੌਮਾਂ ਅੱਗੇ ਵਧਣਗੀਆਂ ਜਿਨ੍ਹਾਂ ਵਿੱਚ ਇਹ ਤੱਤ ਮੌਜੂਦ ਹੋਵੇਗਾ। ਘਟਨਾਵਾਂ, ਦੁਰਘਟਨਾਵਾਂ ਅਤੇ ਕਠਿਨਾਈਆਂ ਦਾ ਸਾਰੀਆਂ ਹੀ ਕੌਮਾਂ ਨੂੰ ਹੀ ਇੱਕ ਜਾਂ ਦੂਸਰੇ ਰੂਪ ਵਿਚ ਸਾਹਮਣਾ ਕਰਨਾ ਪੈਂਦਾ ਹੈ। ਜਦੋਂ ਸਮੇਂ ਦੀ ਮਰਜ਼ੀ ਹੁੰਦੀ ਹੈ ਜਾਂ ਉਹ ਦਿਆਲ ਹੁੰਦੀ ਹੈ ਤਾਂ ਕੋਈ ਸ਼ਕਤੀ ਹੌਲੀ ਜਿਹੇ ਤੇ ਚੁਪਕੇ ਜਿਹੇ ਕੰਮ ਕਰਨਾ ਸ਼ੁਰੂ ਕਰ ਦਿੰਦੀ ਹੈ। ਲੋਕਾਂ ਅੰਦਰ ਮੁਕਤੀ ਦੀ ਚਾਹ ਪੈਦਾ ਹੁੰਦੀ ਹੈ। ਉਸ ਤੋਂ ਬਾਦ ਮੁਕਤੀ ਦੀ ਇਹ ਇੱਛਾ ਉਨ੍ਹਾਂ ਦੇ ਦੂਸਰੇ ਦੇਸ਼ਵਾਸੀ ਭਰਾਵਾਂ ਦੇ ਮਨਾਂ ਵਿਚ ਪੈਦਾ ਹੁੰਦੀ ਹੈ। ਇਸ ਤਰ੍ਹਾਂ ਹੌਲੀ-ਹੌਲੀ ਮੁਕਤੀ ਦੀ ਇਹ ਚਾਹ ਦੂਸਰੇ ਦੇਸ਼ ਵਾਸੀਆਂ ਦੇ ਮਨਾਂ ਵਿਚ ਪੈਦਾ ਹੁੰਦੀ ਜਾਂਦੀ ਹੈ ਅਤੇ ਉਨ੍ਹਾਂ ਦੇ ਮਨਾਂ ਵਿਚ ਕੌਮ ਦੀ ਆਜ਼ਾਦੀ ਦੀ ਚਾਹ ਤਿੱਖੀ ਹੁੰਦੀ ਜਾਂਦੀ ਹੈ।

**ਆਜ਼ਾਦੀ ਦੀ ਇੱਛਾ ਨੂੰ ਸ਼ਾਸਕ ਦੇ ਸ਼ੈਤਾਨੀ ਕਾਰਨਾਮੇ ਗਤੀ ਦਿੰਦੇ ਹਨ**

ਆਜ਼ਾਦੀ ਦੀ ਇਸ ਇੱਛਾ ਨੂੰ ਤਾਨਾਸ਼ਾਹੀ ਰਾਜ ਜਾਂ ਜ਼ਾਲਮ ਰਾਜੇ ਦੀਆਂ ਵਧੀਕੀਆਂ ਅਤੇ ਕਈ ਵੇਰਾਂ ਸ਼ਾਸਕ ਕੌਮ ਦੇ ਸ਼ੈਤਾਨੀ ਕਾਰਨਾਮੇ ਗਤੀ ਦਿੰਦੇ ਹਨ। ਕਈ ਵਾਰੀ ਰਾਜ ਕਰਦੀ ਕੌਮ ਵਲੋਂ ਆਪਣੇ ਵਧੀਆ ਹੋਣ ਦਾ ਵਿਖਾਵਾ ਗੁਲਾਮ ਕੌਮਾਂ ਦੇ ਮਨਾਂ ਵਿਚ ਆਜ਼ਾਦੀ ਦੇ ਵਿਚਾਰ ਪੈਦਾ ਕਰ ਦਿੰਦੇ ਹੈ। ਅਕਸਰ ਕਈ ਵਾਰ ਇਕ ਕਵਿਤਾ ਜਾਂ ਇਕ ਨਾਇਕ ਦੀ ਕਾਰਵਾਈ ਕੌਮ ਵਿਚ ਆਜ਼ਾਦੀ ਦੀ ਜੋਤ ਜਗਾ ਦਿੰਦੀ ਹੈ। ਕਈ ਵਾਰ ਧਾਰਮਿਕ ਕੰਮ, ਨੈਤਿਕ ਅਤੇ ਜਾਤੀ ਸੁਧਾਰ ਆਖਰੀ ਨਿਸ਼ਾਨਾ ਪ੍ਰਾਪਤ ਕਰਨ ਲਈ ਜ਼ਮੀਨ ਤਿਆਰ ਕਰ ਦਿੰਦੇ ਹਨ। ਇਸ ਸਭ ਕਾਸੇ ਦਾ ਸਬੂਤ ਜਪਾਨ, ਤੁਰਕੀ, ਇਰਾਨ ਅਤੇ ਮਿਸਰ ਤੋਂ ਮਿਲਦੇ ਹਨ।

ਜਦੋਂ ਕੁਦਰਤ ਦੀ ਮਿਹਰ ਅਛੋਪਲੇ ਲੋਕਾਂ ਦੇ ਮਨਾਂ ਅੰਦਰ ਪ੍ਰਵੇਸ਼ ਕਰਦੀ ਹੈ, ਉਹ ਇੱਕ ਜਾਂ ਅਨੇਕਾਂ ਪੁਰਖਾਂ ਨੂੰ ਪੈਦਾ ਕਰਦਾ ਹੈ ਜਿਹੜੇ ਇਸ ਕਾਰਜ ਪ੍ਰਤੀ ਪੂਰੇ ਜੋਸ਼ ਨਾਲ ਆਪਣੇ ਆਪ ਨੂੰ ਸਮਰਪਤ ਕਰਦੇ ਹਨ। ਜਾਨਵਰ ਆਪਣੀ ਤਰੱਕੀ ਜਾਂ ਸੁਧਾਰ ਬਾਰੇ ਨਹੀਂ ਸੋਚ ਸਕਦੇ

ਅਤੇ ਇਹੀ ਕਾਰਣ ਹੈ ਕਿ ਬਲਦਾਂ ਜਾਂ ਕੁੱਤਿਆਂ ਵਿਚ ਨਾ ਕੋਈ ਤਬਦੀਲੀ ਆਉਂਦੀ ਹੈ ਅਤੇ ਮੁਸ਼ਕਲ ਨਾਲ ਹੀ ਉਨ੍ਹਾਂ ਦੇ ਜੀਵਨ ਢੰਗ 'ਚ ਕੋਈ ਤਬਦੀਲੀ ਆਉਂਦੀ ਹੈ। ਪਰ ਮਨੁੱਖ ਤਰੱਕੀ ਯਾਫਤਾ ਵਿਅਕਤੀ ਹੈ। ਇਹੀ ਕਾਰਣ ਹੈ ਕਿ ਉਹ ਕੌਮਾਂ ਜੋ ਉੱਜੜ ਅਤੇ ਅਸਭਿਅਕ ਸਨ ਉਨ੍ਹਾਂ ਦੋ ਜਾਂ ਚਾਰ ਸਦੀਆਂ ਪਹਿਲਾਂ ਆਸੋਂ ਵੱਧ ਤਰੱਕੀ ਕੀਤੀ ਅਤੇ ਇਹ ਕੋਈ ਨਹੀਂ ਜਾਣਦਾ ਕਿ ਇਹ ਤਰੱਕੀ ਕਦ ਤੱਕ ਜਾਰੀ ਰਹੇਗੀ ਅਤੇ ਉਹ ਕਿੱਥੇ ਰੁਕਣਗੇ। ਫਿਰ ਵੀ ਕੋਈ ਕੌਮ ਕਿਸੇ ਹੋਰ ਦੇ ਸਿਰ 'ਤੇ ਤਰੱਕੀ ਨਹੀਂ ਕਰ ਸਕਦੀ। ਇਸ ਲਈ ਦੂਸਰੇ 'ਤੇ ਨਿਰਭਰਤਾ ਨੁਕਸਾਨਦੇਹ ਹੈ। ਸਹਾਇਤਾ ਅਤੇ ਤਾਕਤ ਇਕ ਦੂਜੇ 'ਤੇ ਨਿਰਭਰ ਹਨ ਤੇ ਨਾਲੋ ਨਾਲ ਚਲਦੀਆਂ ਹਨ ਨਾ ਕਿ ਇਕ ਦੂਜੇ ਤੋਂ ਬਿਨਾਂ। ਕਿਸੇ ਦੇਸ਼ ਦੀ ਤਾਕਤ ਉਸ ਦੇ ਉੱਨਤ ਹੋਣ ਵਿਚ ਸਹਾਈ ਹੁੰਦੀ ਹੈ। ਫਿਰ ਵੀ ਅਜਿਹੀ ਚੀਜ਼ ਇਕ ਗੁਲਾਮ ਦੇਸ਼ ਵਿਚ ਪ੍ਰਾਪਤ ਕਰਨੀ ਔਖੀ ਹੈ, ਕਿਉਂਕਿ ਟੈਕਸ ਇਕੱਠੇ ਕਰਨ ਅਤੇ ਕਾਨੂੰਨ ਬਣਾਉਣ ਦਾ ਹੱਕ ਬਦੇਸ਼ੀਆਂ ਕੋਲ ਹੁੰਦਾ ਹੈ। ਫਲੈਂਡਰਜ਼ ਵਿਚ ਰਹਿੰਦੇ ਲੋਕਾਂ ਦਾ ਵਪਾਰ ਅਤੇ ਖੇਤੀ ਬਹੁਤ ਹੀ ਵਧੀਆ ਹੈ, ਪ੍ਰੰਤੂ ਬਦੇਸ਼ੀਆਂ ਦੀ ਦਖਲਅੰਦਾਜ਼ੀ ਉਨ੍ਹਾਂ ਨੂੰ ਪਰੇ ਧੱਕ ਦਿੰਦੀ ਹੈ ਅਤੇ ਉਹ ਇੱਕ ਕੌਮ ਦਾ ਦਰਜਾ ਹਾਸਲ ਨਹੀਂ ਕਰ ਸਕਦੇ। ਉਹ ਬੇਕਾਰ ਹਨ। ਇਹ ਇਸ ਲਈ ਵਾਪਰਿਆ ਕਿ ਉਨ੍ਹਾਂ ਵਿਚ ਬਾਹਰਲੀ ਦਖਲਅੰਦਾਜ਼ੀ ਨੂੰ ਰੋਕਣ ਲਈ ਸਰੀਰਕ ਸ਼ਕਤੀ ਨਹੀਂ ਹੈ।

**ਕੋਈ ਉਸ ਕੌਮ ਨੂੰ ਤਰੱਕੀ ਦੇ ਰਾਹ ਤੇ ਜਾਣ ਤੋਂ ਨਹੀਂ ਰੋਕ ਸਕਦਾ ਜੇਕਰ ਇਸ ਦੇ ਲੋਕ ਆਪਣਾ ਫਰਜ਼ ਠੀਕ ਢੰਗ ਨਾਲ ਅਤੇ ਲਗਨ ਨਾਲ ਪੂਰਾ ਕਰਨ।**

ਮਨੁੱਖ ਲਈ ਦੋ ਚੀਜ਼ਾਂ ਬਹੁਤ ਜ਼ਰੂਰੀ ਹਨ-ਭੋਜਨ ਅਤੇ ਸੁੱਖ ਦੀ ਨੀਂਦ। ਜਿਸ ਕੋਲ ਇਹ ਚੀਜ਼ਾਂ ਹਨ, ਉਹ ਇੱਕ ਦਿਨ ਤਰੱਕੀ ਕਰੇਗਾ। ਪਰ ਜਿਸ ਕਿਸੇ ਨੂੰ ਰੋਟੀ ਦੇ ਲਾਲੇ ਪਏ ਹੋਏ ਹਨ ਅਤੇ ਉਸ ਦਾ ਮਨ ਦੁਖੀ ਹੈ, ਉਹ ਇਹ ਚੀਜ਼ਾਂ ਹਾਸਲ ਨਹੀਂ ਕਰ ਸਕਦਾ। ਜਿਸ ਨੂੰ ਹਰ ਵੇਲੇ ਰੋਟੀ ਦੇ ਲਾਲੇ ਹੀ ਪਏ ਹੋਣ ਉਹ ਆਜ਼ਾਦੀ ਬਾਰੇ ਸੋਚ ਹੀ ਕਦੋਂ ਸਕਦਾ ਹੈ। ਇਸ ਤਰ੍ਹਾਂ ਇਹ ਹਰ ਵਿਅਕਤੀ ਦਾ ਫਰਜ਼ ਹੈ ਕਿ ਉਹ ਆਪਣੀ ਕੌਮ ਦੇ ਮਾਨ ਅਤੇ ਗੌਰਵ ਦੀ ਰਾਖੀ ਲਈ ਆਪਣੀ ਪੂਰੀ ਤਾਕਤ ਲਾਵੇ। ਕੋਈ ਉਸ ਕੌਮ ਨੂੰ ਤਰੱਕੀ ਦੇ ਰਾਹ ਤੇ ਜਾਣ ਤੋਂ ਨਹੀਂ ਰੋਕ ਸਕਦਾ ਜੇਕਰ ਇਸ ਦੇ ਲੋਕ ਆਪਣਾ ਫਰਜ਼ ਠੀਕ ਢੰਗ ਨਾਲ ਅਤੇ ਲਗਨ ਨਾਲ ਪੂਰਾ ਕਰਨ।

ਪਰ ਇਸ ਲਈ ਇਕ ਜੁੱਟ ਕੋਸ਼ਿਸ਼ਾਂ ਲੋੜੀਂਦੀਆਂ ਹਨ। **ਫਿਰ ਵੀ ਸਾਂਝੇ ਯਤਨ ਤਾਂ ਹੀ ਹੋ ਸਕਣਗੇ ਜੇਕਰ ਅਸੀਂ ਆਪਸੀ ਨਫ਼ਰਤ ਤੇ ਸਾੜਾ ਅਤੇ ਇਕ ਦੂਸਰੇ ਤੋਂ ਗੈਰ ਕੁਦਰਤੀ ਵਧੀਆ ਹੋਣ ਦੀਆਂ ਭਾਵਨਾਵਾਂ ਤੋਂ ਛੁਟਕਾਰਾ ਪਾਵਾਂਗੇ। ਜਦੋਂ ਵੀ ਕੋਈ ਕੌਮ ਆਪਸੀ ਮਤਭੇਦ ਅਤੇ ਸਾੜਾ ਦੂਰ ਕਰਨ ਵਿੱਚ ਕਾਮਯਾਬ ਹੋ ਜਾਂਦੀ ਹੈ ਤਾਂ ਉਸ ਦੇ ਅੱਗੇ ਵਧਣ ਵਿਚ ਕੋਈ ਰੁਕਾਵਟ ਨਹੀਂ ਠਹਿਰ ਸਕਦੀ।** ਪਰ ਜਿਸ ਕੌਮ ਵਿਚ ਇਹ ਕਮਜ਼ੋਰੀਆਂ ਹੁੰਦੀਆਂ ਹਨ, ਯਕੀਨਨ ਉਸ ਦਾ ਪਤਨ ਹੁੰਦਾ ਹੈ ਅਤੇ ਉਸ ਦਾ ਅਪਮਾਨ ਹੁੰਦਾ ਹੈ।

ਜਦੋਂ ਵੀ ਅਸੀਂ ਆਪਣੇ ਕਿਸੇ ਦੇਸ਼ ਵਾਸੀ ਨੂੰ ਆਪਣੇ ਤੋਂ ਨੀਵਾਂ ਤੇ ਘਟੀਆ ਮੰਨਣ ਲੱਗਦੇ ਹਾਂ, ਤਾਂ ਉਸ ਦੇ ਮਨ ਵਿਚ ਲਾਜ਼ਮੀ ਹੀ ਸਾਡੇ ਲਈ ਦੁਸ਼ਮਣ ਭਾਵ ਪੈਦਾ ਹੋ ਜਾਣਗੇ, ਭਾਵੇਂ ਕਿ ਉਹਦੀ ਪਹਿਲਾਂ ਜਿੰਨੀ ਵੀ ਮਰਜੀ ਸਾਡੇ ਨਾਲ ਦੋਸਤੀ ਰਹੀ ਹੋਵੇ ਜਾਂ ਉਹ ਜਿੰਨਾ ਵੀ ਮਰਜ਼ੀ ਸਾਡਾ ਖੈਰ ਖੁਆਹ ਰਿਹਾ ਹੋਵੇ। **ਅਸਲ ਵਿਚ ਜਾਤਪਾਤ ਦੇ ਭਾਵਾਂ ਅਤੇ ਭਿੰਨ ਭੇਦ ਨੇ**

ਸਾਡੇ ਲਈ ਬੜੀ ਮੁਸੀਬਤ ਲਿਆਂਦੀ ਹੈ। ਇਸ ਨੇ ਹਮੇਸ਼ਾ ਕੌਮ ਨੂੰ ਬਰਬਾਦ ਕੀਤਾ ਹੈ। ਇਸ ਤੱਥ ਦੇ ਬਾਵਜੂਦ ਕਿ ਸਾਰੇ ਹੀ ਬਰਾਬਰ ਪੈਦਾ ਹੋਏ ਹਨ ਅਤੇ ਜਨਮ ਅਤੇ ਮੌਤ ਤੋਂ ਬਰਾਬਰ ਹਨ ਅਤੇ ਅੰਤ ਇੱਕ ਹਨ ਉੱਚੇ ਨੀਵੇਂ ਦੇ ਭਾਵ ਮਨੁੱਖ ਨੇ ਪੈਦਾ ਕੀਤੇ ਹਨ। ਹਿੰਦੂਆਂ ਵਿਚ ਜਾਤਪਾਤੀ ਪ੍ਰਬੰਧ ਅਤੇ ਛੂਆ ਛਾਤ ਬਾਰੇ ਖੋਜ ਨੇ ਦਰਸਾਇਆ ਹੈ ਕਿ ਇਹ ਧਰਮ ਦੀ ਦੇਣ ਨਹੀਂ ਹੈ ਪਰ ਇਹ ਸਿਰਫ ਆਦਤ ਤੇ ਰੀਤ 'ਚੋਂ ਨਿਕਲੀ ਹੈ। ਨਾ ਹੀ ਇਸ ਦਾ ਨੈਤਿਕਤਾ ਜਾਂ ਸਭਿਆਚਾਰ ਨਾਲ ਦੂਰ ਦਾ ਵੀ ਵਾਸਤਾ ਹੈ। ਸ਼ਾਇਦ ਆਰੀਆ ਨੇ ਦੇਸ਼ ਦੇ ਨਿਰਵਿਘਨ ਪ੍ਰਬੰਧ ਲਈ ਆਪਣੇ ਆਪ ਨੂੰ ਧੰਦਿਆਂ ਦੇ ਆਧਾਰ 'ਤੇ ਵੰਡ ਲਿਆ ਅਤੇ ਛੂਆਛਾਤ ਦੌਲਤ ਦੇ ਮੋਹ ਅਤੇ ਸੁੱਖ ਅਰਾਮ ਦਾ ਸਿੱਟਾ ਹੈ।

ਇਹ ਜ਼ਰੂਰੀ ਹੈ ਕਿ ਕੋਈ ਵਿਅਕਤੀ ਇੱਕੋ ਹੀ ਕਿੱਤਾ ਅਪਣਾਵੇ ਨਾ ਕਿ ਉਹ ਸਭ ਪਾਸੇ ਹੱਥ ਮਾਰਦਾ ਫਿਰੇ। ਫਿਰ ਵੀ ਇਹ ਅਹਿਮਕਾਨਾ ਗੱਲ ਹੈ ਕਿ ਇਕ ਧਰਮ ਦੇ ਲੋਕ ਵੱਖ-ਵੱਖ ਕਿੱਤੇ ਕਰਦੇ ਹੋਏ ਭਾਈਚਾਰੇ 'ਚੋਂ ਬਾਹਰ ਕੱਢ ਦਿੱਤੇ ਜਾਣ। ਅਸਲ ਵਿੱਚ, ਹਰ ਕੋਈ ਇਹ ਵੱਖੋ-ਵੱਖ ਕਿੱਤਿਆਂ ਤੋਂ ਲਾਹਾ ਲੈ ਸਕਦਾ ਹੈ।

ਹਿੰਦੁਸਤਾਨ ਦੇ ਸਾਰੇ ਫਿਰਕੇ ਜਿਹੜੇ ਆਪਣੇ ਆਪ ਨੂੰ ਹਿੰਦੂ ਆਖਦੇ ਹਨ, ਉਹ ਉਨ੍ਹਾਂ ਹੀ ਰਸਮਾਂ ਅਤੇ ਪਵਿੱਤਰ ਗ੍ਰੰਥਾਂ ਨਾਲ ਬੱਝੇ ਹੋਏ ਹਨ, ਜਿਨ੍ਹਾਂ ਨਾਲ ਉਨ੍ਹਾਂ ਦੇ ਧਰਮ ਅਨੁਸਾਰ ਹਿੰਦੂ ਹੋਣ ਦੀ ਵਿਸ਼ਵ ਵਿਆਪੀ ਪਹਿਚਾਣ ਬਣਦੀ ਹੈ ਅਤੇ ਕੋਈ ਵੀ ਹਿੰਦੂ ਕਦੇ ਵੀ ਕਿਸੇ ਹਿੰਦੂ ਦੀ ਹੋਰ ਜਾਤੀ ਹੋਣ ਕਰਕੇ ਹਿੰਦੂਇਜ਼ਮ 'ਚੋਂ ਬਾਹਰ ਨਹੀਂ ਕੱਢਦਾ। ਅਜੇ ਵੀ ਉਨ੍ਹਾਂ ਵਿਚ ਅਸੀਂ ਸਖ਼ਤ ਦੁਸ਼ਮਣੀ ਜਿਸ ਦੇ ਹੱਦਾਂ ਬੰਨ੍ਹਿਆਂ ਬਾਰੇ ਕੋਈ ਨਹੀਂ ਜਾਣਦਾ ਅਤੇ ਇਸ ਦੇ ਸਾਰੇ ਹੀ ਫਿਰਕਿਆਂ ਨੂੰ ਇਸ ਕਦਰ ਨੁਕਸਾਨ ਪਹੁੰਚਾਇਆ ਹੈ ਕਿ ਇੰਜ ਲੱਗਦਾ ਹੈ ਕਿ ਉਹ ਹੁਣ ਇੱਕ ਧਰਮ ਜਾਂ ਜਾਤੀ ਨਾਲ ਸੰਬੰਧ ਨਹੀਂ ਰੱਖਦੇ। ਹਰ ਕੋਈ ਆਪਣੇ ਆਪ ਨੂੰ ਵੱਖਰਾ ਤੇ ਅਭਿਮਾਨੀ ਮਹਿਸੂਸ ਕਰਦਾ ਹੈ। ਮਿਸਰ ਵਿਚ ਕੋਈ ਆਪਣੇ ਆਪ ਨੂੰ ਵੱਖਰਾ ਤੇ ਅਭਿਮਾਨੀ ਮਹਿਸੂਸ ਕਰਦਾ ਹੈ। ਮਿਸਰ ਵਿਚ ਵੀ ਸਾਡੇ ਦੇਸ਼ ਵਾਂਗ ਜਾਤਪਾਤ ਦਾ ਫਰਕ ਹੈ। ਜਿਵੇਂ ਕਿ ਬੈਰਨ ਬੇਸਨ ਨੇ ਆਪਣੀ ਕਿਤਾਬ ਵਿਚ ਲਿਖਿਆ ਹੈ, "ਜਾਤੀ ਭਾਵ ਪਿਤਾ ਜੱਦੀ ਪੁਸ਼ਤੀ ਕੰਮ ਕਰਨ ਵਾਲੇ ਸਭ ਤੋਂ ਨੀਚ ਸਨ ਅਤੇ ਉਹ ਧਰਮ ਗੁਰੂਆਂ ਜਾਂ ਜੰਗਜੂਆਂ ਦੇ ਅਧੀਨ ਹੁੰਦੇ ਸਨ।" ਇਸ ਦਾ ਅਰਥ ਹੈ ਕਿ ਜੱਦੀ ਪੁਸ਼ਤੀ ਕੰਮ ਕਰਨ ਵਾਲੇ ਸਥਾਈ ਤੌਰ ਤੇ ਧਰਮ ਗੁਰੂਆਂ ਅਤੇ ਜੰਗਜੂਆਂ ਦੇ ਅਧੀਨ ਰਹਿੰਦੇ। ਇਸ ਰੀਤ ਦਾ ਸਿੱਟਾ ਇਹ ਸੀ ਕਿ ਦੇਸ਼ ਵਿਚ ਹਮੇਸ਼ਾ ਕੰਮ ਵੰਡ ਰਹੀ। ਜਿਹੜੇ ਆਪਣੇ ਆਪ ਨੂੰ ਉੱਚੀ ਜਾਤੀ ਦੇ ਆਖਦੇ ਸਨ। ਉਹ ਨੀਵੀਂ ਜਾਤ ਦੇ ਲੋਕਾਂ ਨਾਲ ਹੰਕਾਰ ਭਰਿਆ ਅਤੇ ਗੈਰ ਹਮਦਰਦੀ ਭਰਿਆ ਵਿਹਾਰ ਕਰਦੇ ਜਿਸਦੇ ਬਦਲੇ ਉਹ ਲੋਕ ਉੱਚੀਆਂ ਜਾਤਾਂ ਨਾਲ ਨਫ਼ਰਤ ਕਰਦੇ ਅਤੇ ਉਹ ਹਮੇਸ਼ਾ ਇਸ ਗੁਲਾਮੀ ਦੀ ਲਾਹਨਤ ਨੂੰ ਦੂਰ ਕਰਨ ਦੀ ਸੋਚਦੇ। ਕੋਈ ਸੱਤ ਸਦੀਆਂ ਪਹਿਲਾਂ ਮਿਸਰ ਦੇ ਬਾਦਸ਼ਾਹ ਕਰਾਈਸਟ ਨੇ ਯੂਨਾਨੀਆਂ ਨੂੰ ਆਪਣੇ ਦੇਸ਼ ਨਾਲ ਵਪਾਰ ਕਰਨ ਦੀ ਖੁੱਲ੍ਹ ਦਿੱਤੀ ਜਿਵੇਂ ਕਿ ਮੁਸਲਮਾਨ ਰਾਜਿਆਂ ਨੇ ਯੂਰਪੀਆਂ ਨੂੰ ਭਾਰਤ ਨਾਲ ਵਪਾਰ ਕਰਨ ਦੀ ਆਗਿਆ ਦਿੱਤੀ। ਕਿਉਂਕਿ ਮੁਗਲ ਬਾਦਸ਼ਾਹਾਂ ਨੇ ਧਾਰਮਿਕ ਅਤਿਆਚਾਰ ਦੀ ਆਪਣੀ ਨੀਤੀ ਨਾਲ ਵਿਰੋਧ ਪੈਦਾ ਕਰ ਲਿਆ ਸੀ, ਮਿਸਰੀਆਂ ਨੇ ਵੀ ਜਾਤਪਾਤੀ ਅਤੇ ਧਾਰਮਿਕ ਭਿੰਨ ਭੇਦ ਤੇ ਅਮਲ ਕਰਦਿਆਂ ਆਪਣੇ ਦੁਸ਼ਮਣਾਂ ਨੂੰ ਨੀਵੀਂ ਜਾਤੀ ਵਿਚ ਬਦਲ ਦਿੱਤਾ। ਯੂਨਾਨੀਆਂ ਦੇ ਮਿਸਰ ਵਿਚ ਥੋੜ ਚਿਰੇ ਪ੍ਰਵੇਸ਼ ਦੌਰਾਨ ਭਿੰਨ-ਭਿੰਨ ਜਾਤਾਂ ਦੇ ਦੋ ਲੱਖ ਚਾਲੀ ਹਜ਼ਾਰ ਲੋਕ ਉਥੋਂ ਪਲਾਇਨ ਕਰਕੇ ਇਥੋਪੀਆ ਚਲੇ

ਗਏ ਅਤੇ ਉਥੇ ਵਸ ਗਏ। ਜਦੋਂ ਯੂਨਾਨੀਆਂ ਨੇ ਮਿਸਰ ਦੇ ਫੌਜੀਆਂ ਨੂੰ ਵੱਡੀ ਗਿਣਤੀ ਵਿਚ ਆਪਣੇ ਕਬਜ਼ੇ ਵਿਚ ਕਰ ਲਿਆ ਤਾਂ ਯੂਨਾਨ ਦੇ ਰਾਜੇ ਕੈਬੀਨਸ ਨੇ 125 ਪੂਰਵ ਈਸਵੀ ਮਿਸਰ ਦੇ ਬਾਦਸ਼ਾਹ ਅਮੋਸਿਸ 'ਤੇ ਹਮਲਾ ਕਰਕੇ ਉਸ ਨੂੰ ਹਰਾ ਦਿੱਤਾ। ਉਸ ਤੋਂ ਬਾਦ 327 ਈਸਵੀ ਪੂਰਵ ਮਿਸਰ ਈਰਾਨੀਆਂ ਦੇ ਕਬਜ਼ੇ ਵਿਚ ਰਿਹਾ। ਕਿਉਂਕਿ ਮਿਸਰੀ ਲੰਬੇ ਸਮੇਂ ਤੱਕ ਬਦੇਸ਼ੀ ਰਾਜ ਨੂੰ ਅਪਣਾਉਣ ਵਿਚ ਕੋਈ ਔਖ ਮਹਿਸੂਸ ਨਹੀਂ ਹੋਈ ਕਿਉਂਕਿ ਹੁਣ ਤੱਕ ਉਨ੍ਹਾਂ ਨੂੰ ਬਦੇਸ਼ੀ ਰਾਜ ਸਹਿਣ ਕਰਨ ਦੀ ਆਦਤ ਪੈ ਚੁੱਕੀ ਸੀ ਅਤੇ ਇਸ ਤੋਂ ਵੀ ਅੱਗੇ ਮਿਸਰੀਆਂ ਤੇ ਟੈਕਸਾਂ ਦਾ ਭਾਰੀ ਬੋਝ ਲੱਦਿਆ ਗਿਆ ਅਤੇ ਹਰ ਢੰਗ ਨਾਲ ਉਨ੍ਹਾਂ ਨੂੰ ਬੇਇੱਜ਼ਤ ਕੀਤਾ ਗਿਆ। ਯੂਨਾਨੀਆਂ ਦੀ ਹਕੂਮਤ ਤੋਂ ਬਾਦ ਟੌਲੇਮੀਜ਼ ਨੇ ਮਿਸਰ 'ਤੇ ਕਬਜਾ ਜਮਾ ਲਿਆ ਅਤੇ 30ਵੀਂ ਸਦੀ ਪੂਰਵ ਤੱਕ ਉਥੇ ਹਕੂਮਤ ਕਰਦੇ ਰਹੇ। ਅਸਲ ਵਿਚ ਮਿਸਰੀਆਂ ਨੂੰ ਆਪਣੀ ਕੌਮ ਹੀ ਭੁੱਲ ਭੁਲਾ ਗਈ ਅਤੇ ਬਦੇਸ਼ੀ ਹਾਕਮਾਂ ਨੇ ਉਨ੍ਹਾਂ ਦੀ ਕੌਮੀ ਭਾਵਨਾ ਨੂੰ ਦਬਾਉਣ ਲਈ ਹਰ ਜ਼ੁਲਮ ਕੀਤਾ। ਟੌਲੇਜ ਫਿਰ ਵੀ ਸਭਿਅਕ ਸਨ। ਉਹਦੇ ਇੱਕ ਬਾਦਸ਼ਾਹ ਜਿਸਦਾ ਨਾਂ ਲੋਜੋਜ ਸੀ, ਨੇ ਸਿੰਕਦਰੀਆਂ ਵਿਚ ਲਾਇਬ੍ਰੇਰੀ ਬਣਾਈ, ਜਿਸ ਵਿਚ ਸੱਤ ਲੱਖ ਕਿਤਾਬਾਂ ਸਨ ਅਤੇ ਜਿਹੜੀਆਂ ਬਾਦ ਵਿਚ ਖ਼ਲੀਫਾ ਨੇ ਸਾੜ ਦਿੱਤੀਆਂ। (ਪ੍ਰੋ: ਮੁਹੰਮਦ ਸ਼ਿਬਲੀ ਅਨੁਸਾਰ ਇਹ ਲਾਇਬ੍ਰੇਰੀ ਇਸਾਈਆਂ ਦੁਆਰਾ ਸਾੜੀ ਗਈ ਸੀ) ਮਿਸਰ ਰੋਮਨਾਂ ਅਧੀਨ ਸੱਤ ਸਦੀਆਂ ਤਕ ਰਿਹਾ। ਇਸ ਤੋਂ ਬਾਦ ਇਹ ਈਸਾਈਆਂ ਅਤੇ ਯੂਨਾਨ ਅਧੀਨ ਰਿਹਾ ਅਤੇ ਇਕ ਵਾਰ ਫਿਰ ਰੋਮ ਦੇ ਅਧੀਨ ਆ ਗਿਆ ਅਤੇ ਅਖੀਰ ਵਿਚ ਹਿਜ਼ਰੀ ਯੁੱਗ ਦੌਰਾਨ ਅਰਬਾਂ ਦੁਆਰਾ ਮਿਸਰ ਕੌਮ ਦਾ ਪੂਰੀ ਤਰ੍ਹਾਂ ਕਤਲੇਆਮ ਕਰ ਦਿੱਤਾ ਗਿਆ ਜਦੋਂ ਉਨ੍ਹਾਂ ਸਾਰੇ ਮਰਦਾਂ ਨੂੰ ਮਾਰ ਮੁਕਾਇਆ ਅਤੇ ਖਲੀਫਾ ਦੇ ਵੀਹ ਹਜ਼ਾਰ ਫੌਜੀਆਂ ਵਿੱਚੋਂ ਹਰ ਇੱਕ ਵੀਹ ਮਿਸਰੀ ਔਰਤਾਂ ਦੇ ਮਾਲਕ ਬਣੇ। ਸੰਖੇਪ ਵਿਚ ਕਹਿ ਸਕਦੇ ਹਾਂ ਕਿ **ਮਿਸਰ ਦੀ ਇਹ ਹੋਣੀ ਜਾਤਪਾਤੀ ਪ੍ਰਬੰਧ ਦੇ ਔਗੁਣਾਂ ਕਰਕੇ ਹੋਈ ਅਤੇ ਇੱਕ ਉਹ ਕੌਮ ਜਿਹੜੀ ਇਕ ਸਮੇਂ ਦੁਨੀਆ 'ਤੇ ਰਾਜ ਕਰਦੀ ਸੀ, ਹਮੇਸ਼ਾ-ਹਮੇਸ਼ਾ ਲਈ ਅਧੀਨਗੀ ਦੀ ਹਾਲਤ ਤਕ ਨਿਘਰ ਗਈ।**

ਹੁਣ ਇੱਕ ਹੋਰ ਪ੍ਰਸਿੱਧ ਕੌਮ ਦੀ ਕਹਾਣੀ ਸੁਣੋ ਅਤੇ ਉਨ੍ਹਾਂ ਦੀ ਆਪਸੀ ਫੁੱਟ ਦੇ ਨਤੀਜੇ ਦੇਖੋ। ਯੂਨਾਨੀ ਵੀ ਬਹੁਤ ਸਾਰੇ ਦੇਵੀ ਦੇਵਤਿਆਂ ਨੂੰ ਮੰਨਦੇ ਸਨ ਅਤੇ ਉਨ੍ਹਾਂ ਵਿੱਚ ਕਈ ਪ੍ਰਕਾਰ ਦੇ ਧਾਰਮਿਕ ਸਮੁਦਾਇ ਸਨ। ਉਹ ਕਈ ਰਾਜਾਂ ਵਿਚ ਵੀ ਵੰਡੇ ਹੋਏ ਸਨ। ਜਿਵੇਂ ਕਿ ਭਾਰਤ ਦੀਆਂ ਦੋ ਪ੍ਰਸਿੱਧ ਰਾਜਪੂਤ ਰਿਆਸਤਾਂ ਦਿਲੀ ਤੇ ਕਨੌਜ ਸਨ ਉਥੇ ਵੀ ਏਥਨਜ ਅਤੇ ਸਪਾਰਟਾ ਵਿਰੋਧੀ ਰਾਜ ਸਨ। ਉਨ੍ਹਾਂ ਵਿਚ ਵੀ ਜੈ ਚੰਦ ਅਤੇ ਪ੍ਰਿਥਵੀ ਰਾਜ ਵਾਂਗੂ ਆਪਸੀ ਸਾੜਾ ਅਤੇ ਦੁਸ਼ਮਣੀ ਸੀ। ਭਾਰਤ ਦੀਆਂ ਦੋ ਰਾਜਪੂਤ ਰਿਆਸਤਾਂ ਵਾਂਗੂ ਯੂਨਾਨ ਦੀਆਂ ਇਨ੍ਹਾਂ ਦੋ ਰਿਆਸਤਾਂ ਵਿਚ ਵੀ ਮਾਮੂਲੀ ਧਾਰਮਿਕ ਵਖਰੇਵਾਂ ਸੀ, ਪ੍ਰੰਤੂ ਇਹ ਉਨ੍ਹਾਂ ਤੇ ਬੜੀ ਬੁਰੀ ਤਰ੍ਹਾਂ ਹਾਵੀ ਸੀ। ਨਤੀਜੇ ਵਜੋਂ ਸਿਕੰਦਰ ਦੇ ਪਿਉ ਫਿਲਿਪ ਨੇ ਸਪਾਰਟਾ ਨੂੰ ਜਿੱਤ ਲਿਆ। ਫਿਲਿਪ ਦੇ ਜ਼ੁਲਮਾਂ ਤੋਂ ਲੋਕ ਅੱਕ ਗਏ, ਜਿਵੇਂ ਕਿ ਬਦੇਸ਼ੀ ਰਾਜ ਵਿਚ ਹੁੰਦਾ ਹੀ ਹੈ, ਉਨ੍ਹਾਂ ਏਥੀਅਨ ਕਾਨਫੈਡਰੇਸੀ ਦਾ ਗਠਨ ਕੀਤਾ ਅਤੇ ਆਪਣੀ ਆਜ਼ਾਦੀ ਲਈ ਰੋਮਨਾਂ ਦੀ ਸਹਾਇਤਾ ਮੰਗੀ। ਰੋਮਨ ਉਨ੍ਹਾਂ ਦੀ ਸਹਾਇਤਾ ਲਈ ਆਏ ਪਰ ਇਸ ਦੌਰਾਨ ਉਨ੍ਹਾਂ ਉਸ ਦੇਸ਼ ਨੂੰ ਆਪਣੇ ਅਧੀਨ ਕਰ ਲਿਆ, ਕਿਉਂਕਿ ਇਕ ਕਮਜ਼ੋਰ ਅਤੇ ਬੇਦਖ਼ਲ ਮੁਲਕ ਨੂੰ ਕੋਈ ਭਲਾ ਕਿਉਂ ਛੱਡੇ ਜਦੋਂ ਕਿ ਉਹ ਇਕ ਤਾਕਤਵਰ ਦੁਸ਼ਮਨ ਨੂੰ ਹਰਾ ਸਕਦਾ ਸੀ?

ਉਹ ਆਪਸੀ ਦੁਸ਼ਮਣੀ, ਫਿਰਕਾਪ੍ਰਸਤੀ ਅਤੇ ਜਾਤਪਾਤੀ ਭਿੰਨ ਭੇਦ ਨਾਲ ਤਬਾਹ ਹੋ

ਗਏ।

ਸਾਡੇ ਦੇਸ਼ ਦੇ ਕਸ਼ਤਰੀਆਂ ਵਾਂਗੂ ਉਹ ਧਾਰਮਿਕ ਤੌਰ ਤੇ ਜੰਗਾਂ ਨੂੰ (ਹਥਿਆਰਾਂ) ਪ੍ਰਣਾਏ ਹੋਏ ਸਨ ਅਤੇ ਜੰਗ ਦੇ ਮੈਦਾਨ ਵਿਚ ਮੌਤ ਕਬੂਲਣੀ ਸ਼ਾਨ ਸਮਝਦੇ ਸਨ। ਕਮਜ਼ੋਰ ਬੱਚਿਆਂ ਨੂੰ ਰਾਜ ਲਈ ਚੰਗੇ ਨਹੀਂ ਸਮਝਿਆ ਜਾਂਦਾ ਸੀ। ਜਿਵੇਂ ਕਿ ਸਪਾਰਟਾ ਵਾਸੀ ਵੀ ਉਨ੍ਹਾਂ ਨੂੰ ਪਹਾੜੀਆਂ ਤੋਂ ਹੇਠਾਂ ਸੁੱਟ ਦਿੰਦੇ ਸਨ। ਯੂਨਾਨੀ ਇਕ ਦੂਸਰੇ ਨੂੰ ਨੀਚ ਸਮਝਦੇ ਸਨ ਅਤੇ ਰਾਜ ਕਰਨ ਨਾਲੋਂ ਆਪਸ ਵਿਚ ਲੜਾਈ ਵਿਚ ਉਲਝੇ ਰਹਿੰਦੇ। ਐਸੀ ਹਾਲਤ ਵਿਚ ਫਿਲਿਪ ਨੇ 197 ਪੂਰਵ ਈਸਵੀ ਵਿਚ ਉਨ੍ਹਾਂ ਸਾਰਿਆਂ ਨੂੰ ਗੁਲਾਮ ਬਣਾ ਲਿਆ। ਇਸ ਬਾਰੇ ਇੱਕ ਕਵੀ ਨੇ ਵੀ ਲਿਖਿਆ ਹੈ।

ਜਿਸ ਦਾ ਭਾਵ ਹੈ ਕਿ ਇਹ ਦੱਸਣਾ ਬੜਾ ਦੁਖਦਾਈ ਹੈ ਕਿ ਯੂਨਾਨ ਆਪਣੇ ਤੇਜ ਪ੍ਰਤਾਪ ਨੂੰ ਗੁਆ ਕੇ ਨਮੋਸ਼ੀ ਦੀ ਹਾਲਤ ਨੂੰ ਪਹੁੰਚ ਗਿਆ। ਕੋਈ ਵੀ ਬਦੇਸ਼ੀ ਤਾਕਤ ਇਸ 'ਤੇ ਕਬਜ਼ਾ ਨਹੀਂ ਸੀ ਜਮਾ ਸਕਦੀ। ਸਚੀਉਂ ਇਹ ਆਪਣੀਆਂ ਘਾਟਾਂ ਕਰਕੇ ਗੁਲਾਮੀ ਦਾ ਸ਼ਿਕਾਰ ਬਣਿਆ ਅਤੇ ਇਸ ਨੇ ਆਪਣੀ ਆਜ਼ਾਦੀ ਗੁਆ ਲਈ। ਪ੍ਰਾਚੀਨ ਯੂਨਾਨ ਦਾ ਹੁਣ ਸਿਰਫ਼ ਕਿਤਾਬਾਂ ਵਿਚ ਹੀ ਜ਼ਿਕਰ ਹੁੰਦਾ ਹੈ। ਪ੍ਰਾਚੀਨ ਯੂਨਾਨ ਦੇ ਲੋਕ ਮਰ ਮੁੱਕ ਚੁੱਕੇ ਹਨ। ਥੋੜਾ ਚਿਰ ਪਹਿਲਾਂ ਹੀ ਯੂਨਾਨੀਆਂ ਨੇ ਆਪਣੀ ਆਜ਼ਾਦੀ ਤੁਰਕਾਂ ਤੋਂ ਪ੍ਰਾਪਤ ਕੀਤੀ। ਇਹ ਸਾਰਾ ਕੁਝ ਆਪਸੀ ਮਤਭੇਦਾਂ ਅਤੇ ਸਾੜੇ ਦਾ ਸਿੱਟਾ ਸੀ ਕਿ ਇਕ ਪ੍ਰਤਾਪੀ ਕੌਮ ਗੁਲਾਮੀ ਦੀ ਜਿੱਲ੍ਹਣ ਵਿਚ ਖੁਭ ਗਈ।

ਹੁਣ ਇਕ ਹੋਰ ਤੀਜੀ ਪ੍ਰਾਚੀਨ ਕੌਮ ਦੀ ਕਹਾਣੀ ਸੁਣੋ, ਇਰਾਨੀ ਜਿਨ੍ਹਾਂ ਦਾ ਵਰਣਨ ਪਹਿਲਾਂ ਵੀ ਕੀਤਾ ਗਿਆ ਹੈ। ਪੁਰਾਣੇ ਵੇਲਿਆਂ ਵਿਚ ਇਰਾਨ ਦਾ ਰਾਜ ਯੂਨਾਨ ਅਤੇ ਮਿਸਰ ਤੱਕ ਫੈਲਿਆ ਹੋਇਆ ਸੀ। ਈਰਾਨੀ ਰਾਜਾ ਯਕਰਕਸ ਕੋਲ ਏਨੀ ਵੱਡੀ ਫੌਜ ਸੀ ਕਿ ਲਗਾਤਾਰ ਚਲਦੇ ਰਹਿਣ ਤੋਂ ਬਾਦ ਇਸ ਦਾ ਆਖ਼ਰੀ ਸਿਪਾਹੀ 27ਵੇਂ ਦਿਨ ਦਿਸਦਾ ਸੀ। ਸਿਕੰਦਰ ਦਾ ਪਿਉ ਫਿਲਿਪ ਈਰਾਨ ਦਾ ਗੁਲਾਮ ਸੀ। ਪਰ ਬਾਦ ਵਿਚ ਜਦੋਂ ਇਰਾਨ ਅੰਦਰੂਨੀ ਕਲਾ ਕਲੇਸ਼ ਨਾਲ ਟੁਕੜੇ-ਟੁਕੜੇ ਹੋਇਆ ਅਤੇ ਹਾਕਮ ਲੋਕਾਂ ਨਾਲ ਭੈੜਾ ਵਰਤਾਉ ਕਰਨ ਲੱਗੇ ਤਾਂ ਸਿਕੰਦਰ ਨੇ 327 ਈਸਵੀ ਪੂਰਵ ਇਸ ਨੂੰ ਜਿੱਤ ਲਿਆ। ਯੂਨਾਨੀ ਵਾਇਸਰਾਏ 229 ਪੂਰਵ ਈਸਵੀ ਤੱਕ ਇਰਾਨ 'ਤੇ ਰਾਜ ਕਰਦੇ ਰਹੇ। ਬਾਦ ਵਿਚ ਯੂਨਾਨੀਆਂ ਨੂੰ ਆਪਣੇ, ਦੇਸ਼ ਰੋਮਨਾਂ ਵਿਰੁੱਧ ਲੜਨ ਲਈ ਜਾਣਾ ਪਿਆ ਅਤੇ ਇਰਾਨ ਉੱਤੇ ਬਹਿਰਮ ਗੁਰੂ ਖੁਸਰੋ ਅਨੁਸ਼ਿਰਵਾਨ ਆਦਿ ਨੇ ਰਾਜ ਕੀਤਾ। ਅਨੁਸ਼ਿਰਵਾਨ ਦੀ ਮੌਤ ਤੋਂ ਬਾਦ ਜਿਹੜੀ 625 ਈਸਵੀ ਵਿਚ ਹੋਈ ਇਰਾਨ ਵਿਚ ਇਕ ਵਾਰ ਫਿਰ ਅੰਦਰੂਨੀ ਫੁੱਟ ਅਤੇ ਅਨਾਰਕੀ ਫੈਲ ਗਈ। ਸਾਇਰਸ ਮਾਰਿਆ ਗਿਆ। ਅਰਧਾਸ਼ਿਰ ਸ਼ਾਹਰਬਰਾਜ ਹਥੋਂ ਮਾਰਿਆ ਗਿਆ ਅਤੇ ਸ਼ਾਹਰਬਰਾਜ ਨੂੰ ਲੋਕਾਂ ਨੇ ਮੌਤ ਦੇ ਘਾਟ ਉਤਾਰ ਦਿੱਤਾ। 633 ਈਸਵੀ ਵਿੱਚ ਯਾਜ਼ਦੇਗਿਰਡ ਤਖਤ ਉੱਤੇ ਬੈਠਾ। ਅਖੀਰ ਵਿਚ ਇਸ ਸੁਖ ਰਹਿਣੀ ਕੌਮ ਨੂੰ ਮੁਸਲਮਾਨਾਂ ਨੇ ਫਤਹਿ ਕਰ ਲਿਆ ਜਿਹੜੀ ਅੰਦਰੂਨੀ ਝਗੜਿਆਂ ਕਾਰਨ ਫੁੱਟ ਦਾ ਸ਼ਿਕਾਰ ਸੀ। ਈਰਾਨੀਆਂ ਨੂੰ ਸਿਰਫ ਦੋ ਜੰਗਾਂ ਵਿਚ ਹੀ ਸ਼ਿਕਸਤ ਦੇ ਦਿੱਤੀ ਗਈ। ਜੋਰਾਸਟਰ, ਜਿਹੜੇ ਕਿ ਇਰਾਨ ਤੋਂ ਭੱਜ ਕੇ ਹਿੰਦੁਸਤਾਨ ਆ ਗਏ, ਨੇ ਬਾਦਸ਼ਾਹ ਅਨਿਲਵਾਰਾ ਕੋਲ ਪਨਾਹ ਲਈ, ਜਿਸ ਨੇ ਉਨ੍ਹਾਂ ਨੂੰ ਇਸ ਸ਼ਰਤ ਤੇ ਸੁਰੱਖਿਆ ਦਿੱਤੀ ਕਿ ਉਹ ਗਊਆਂ ਨੂੰ ਨਹੀਂ ਮਾਰਨਗੇ। ਇਸ ਤਰ੍ਹਾਂ ਅੰਦਰੂਨੀ ਮਤਭੇਦਾਂ ਨੇ ਇਸ ਕੌਮ ਨੂੰ ਤਬਾਹ ਔਰ ਬਰਬਾਦ ਕਰ ਦਿੱਤਾ।

ਹੁਣ ਇੱਕ ਹੋਰ ਦੁਨੀਆਂ ਦੀ ਪ੍ਰਸਿੱਧ ਕੌਮ ਦਾ ਕਿੱਸਾ ਸੁਣੋ ਭਾਵ ਕਿ ਰੋਮ ਦਾ ਜਿਸ ਬਾਰੇ ਅਸੀਂ ਪਹਿਲਾਂ ਵੀ ਗੱਲ ਕਰ ਚੁੱਕੇ ਹਾਂ। ਭਾਵੇਂ ਕਿ ਉਥੇ ਕੋਈ ਪ੍ਰਤੱਖ ਧਾਰਮਿਕ ਵਖਰੇਵੇਂ ਨਹੀਂ ਮਿਲਦੇ। ਪ੍ਰੰਤੂ ਰੋਮਨਾਂ ਨੂੰ ਦੌਲਤ ਅਤੇ ਤਾਕਤ ਦਾ ਨਸ਼ਾ ਸੀ। ਇਸ ਨੇ ਲੋਕਾਂ ਅਤੇ ਰਾਜਿਆਂ ਵਿਚ ਕੰਧ ਖੜੀ ਕਰ ਦਿੱਤੀ। ਉਨ੍ਹਾਂ ਇਟਲੀ ਦੇ ਸਾਰੇ ਲੋਕਾਂ ਨੂੰ ਇਨਸਾਨ ਦਾ ਦਰਜਾ ਨਾ ਦਿੱਤਾ। ਸਿਰਫ ਰੋਮ ਵਾਸੀਆਂ ਨੂੰ ਆਜ਼ਾਦ ਨਾਗਰਿਕ ਮੰਨਿਆ ਜਾਂਦਾ। ਉਨ੍ਹਾਂ ਦੀ ਐਸ਼ੋ ਇਸ਼ਰਤ ਦਾ ਕੋਈ ਹੱਦ ਬੰਨਾ ਨਹੀਂ ਸੀ। ਉਨ੍ਹਾਂ ਦਾ ਸਾਰਾ ਕੰਮ ਉਨ੍ਹਾਂ ਦੇ ਗੁਲਾਮ ਕਰਦੇ ਅਤੇ ਉਹ ਦਿਨ ਰਾਤ ਮੌਜ ਮਸਤੀ ਵਿਚ ਗਲਤਾਨ ਰਹਿੰਦੇ। ਸਾਡੇ ਆਪਣੇ ਦੇਸ਼ ਵਿਚ ਵੀ ਸਾਰੇ ਅੰਗਰੇਜ਼, ਮਾਮੂਲੀ ਅੰਗਰੇਜ਼ ਤੋਂ ਲੈ ਕੇ ਵਾਇਸਰਾਏ ਤੱਕ, ਸਾਰੇ ਰੰਗ ਰਲੀਆਂ ਮਨਾਉਣ ਵਿੱਚ ਰੁੱਝੇ ਹੋਏ ਹਨ ਅਤੇ ਉਹ ਗਰਮੀਆਂ ਵਿਚ ਪਹਾੜਾਂ ਤੇ ਚਲੇ ਜਾਂਦੇ ਹਨ ਕਿਉਂਕਿ ਉਨ੍ਹਾਂ ਦਾ ਸਾਰਾ ਕੰਮ ਕਾਰ ਕਰਨ ਲਈ ਭਾਰਤੀ ਜਿਉਂ ਹਨ, ਇਸ ਸਮੇਂ ਤੱਕ ਕਦੇ ਵੀ ਭਾਰਤੀਆਂ ਦੇ ਮਨ ਵਿਚ ਰੋਮਨਾਂ ਵਾਂਗੂ ਆਰਾਮ ਜਾਂ ਸੁਖ ਆਰਾਮ ਦੀ ਖਾਹਿਸ਼ ਨਹੀਂ ਉਪਜੀ। ਜਦੋਂ ਰੋਮਨ ਆਰਾਮਪ੍ਰਸਤ ਹੋ ਗਏ ਤਾਂ ਉਨ੍ਹਾਂ ਨੂੰ ਪੈਸੇ ਦੀ ਲੋੜ ਪੈਂਦੀ ਅਤੇ ਇਸ ਲਈ ਉਹ ਰਿਸ਼ਵਤ ਲੈਣ ਲਗਦੇ। ਇਹ ਭ੍ਰਿਸ਼ਟਾਚਾਰ ਦੀ ਲੋੜ ਸੀ ਕਿ ਬੰਦਾ ਜ਼ੁਲਮ ਕਰਦਾ ਅਤੇ ਇਸ ਤਰ੍ਹਾਂ ਜ਼ੁਲਮਾਂ ਵਿਚ ਵਾਧਾ ਹੁੰਦਾ ਗਿਆ। ਇਸ ਤੋਂ ਇਲਾਵਾ ਰੋਮਨ ਦੂਜਿਆਂ ਨੂੰ ਇਨਸਾਨ ਵੀ ਨਹੀਂ ਮੰਨਦੇ ਸਨ। ਨਤੀਜੇ ਵਜੋਂ ਵਿਰੋਧ ਉਭਰਨ ਲੱਗਾ ਅਤੇ ਰੋਮਨ ਲੋਕਾਂ 'ਤੇ ਜ਼ਿਆਦਤੀ ਕਰਨ ਲੱਗੇ ਅਤੇ ਤਾਕਤ ਨਾਲ ਦਬਾਉਣ ਲੱਗੇ।

ਸੁਖ ਰਹਿਣੀ ਕੌਮ ਨੂੰ ਦਲੇਰ ਲੋਕਾਂ ਦਾ ਮੁਕਾਬਲਾ ਕਰਨਾ ਪਿਆ। ਪੰਜਵੀਂ ਸਦੀ ਈਸਵੀ ਦੇ ਸ਼ੁਰੂ ਵਿਚ ਗੋਥਾਂ ਦਾ ਲੀਡਰ ਥੀਉਡਰਿਕ ਨੇ ਹਮਲਾ ਕੀਤਾ ਅਤੇ ਸੁਖ ਆਰਾਮ ਅਤੇ ਮੌਜ ਮਸਤੀ ਵਿਚ ਗਲਤਾਨ ਰੋਮਨ ਉਸ ਦਾ ਮੁਕਾਬਲਾ ਨਾ ਕਰ ਸਕੇ। ਲੋਕਾਂ ਵਿਚ ਪਹਿਲਾਂ ਹੀ ਬੇਗਾਨਾਪਨ ਸੀ ਅਤੇ ਸਾਮਰਾਜ ਛੋਟੇ-ਛੋਟੇ ਟੁਕੜਿਆਂ ਵਿਚ ਵੰਡਿਆ ਗਿਆ। ਮਜਬੂਰੀ ਵਸ ਰੋਮਨਾਂ ਨੂੰ ਦੂਰ ਦੁਰੇਡੇ ਦੇ ਸੂਬਿਆਂ ਤੋਂ ਫੌਜਾਂ ਨੂੰ ਬੁਲਾਉਣਾ ਪਿਆ। ਪਰ ਇਸ ਦਾ ਕੋਈ ਲਾਭ ਨਾ ਹੋਇਆ। ਸਭਿਆ ਲੋਕਾਂ ਨੇ ਵਹਿਸ਼ੀ ਲੋਕਾਂ ਸਾਹਮਣੇ ਸਮਰਪਨ ਕਰ ਦਿੱਤਾ। ਤੁਹਾਨੂੰ ਯਾਦ ਹੋਵੇਗਾ ਕਿ ਉਸ ਸਮੇਂ ਅੰਗਰੇਜ਼ਾਂ ਤੇ ਵੀ ਰੋਮਨਾਂ ਵਲੋਂ ਰਾਜ ਕੀਤਾ ਜਾ ਰਿਹਾ ਸੀ ਅਤੇ ਇਸ ਤਰ੍ਹਾਂ ਜਿਹੜੀ ਫੌਜ ਵੀ ਉਪਲਬਧ ਹੋਈ, ਉਸੇ ਨੂੰ ਬੁਲਾਇਆ ਗਿਆ ਕਿਉਂਕਿ ਰੋਮਨ ਆਪਣੇ ਹੀ ਦੇਸ਼ ਵਿਚ ਹਾਰ ਗਏ ਸਨ ਅਤੇ ਉਨ੍ਹਾਂ ਦਾ ਸਾਮਰਾਜ ਖਤਮ ਹੋ ਗਿਆ ਸੀ ਇਸ ਲਈ ਉਹ ਬਰਤਾਨੀਆਂ ਵਿਖੇ ਉਸ ਦੇਸ਼ ਤੇ ਕਬਜ਼ਾ ਕਰਨ ਲਈ ਨਾ ਗਏ।

ਇਸ ਤਰ੍ਹਾਂ ਰੋਮਨ ਸਾਮਰਾਜ ਦਾ ਅੰਤ ਵੀ ਉਨ੍ਹਾਂ ਹੀ ਕਾਰਵਾਈਆਂ ਕਰਕੇ ਹੋਇਆ। ਇਸ ਨੇ ਲੋਕਾਂ ਵਿਚਕਾਰ ਭਿੰਨ ਭੇਦ ਕੀਤਾ ਅਤੇ ਉਸ ਨੇ ਆਪਣੇ ਲੋਕਾਂ ਅਤੇ ਜਨਤਾ ਦੇ ਵਿਰੋਧ ਵੱਲ ਧਿਆਨ ਨਾ ਦਿੱਤਾ। ਭਾਵੇਂ ਕਿ ਉਥੇ ਦੇ ਧਰਮ ਵਿਚ ਜਾਤਪਾਤ ਨਹੀਂ ਸੀ ਪ੍ਰੰਤੂ ਰਾਜਨੀਤਕ ਅਤੇ ਸਮਾਜਕ ਆਧਾਰ ਵਿਚ ਜਮਾਤਾਂ ਦੀ ਵੰਡ ਕਾਇਮ ਸੀ ਜਿਹੜੀ ਤਬਾਹੀ ਦਾ ਸੱਬਬ ਬਣੀ।

ਹੁਣ ਅਸੀਂ ਬਰਤਾਨਵੀ ਕੌਮ ਦੇ ਪਤਨ ਦੀ ਕਹਾਣੀ ਸੁਣਾਉਂਦੇ ਹਾਂ ਜਿਹੜੀ ਕਿ ਅੱਜ ਕੱਲ ਸਾਡੇ 'ਤੇ ਰਾਜ ਕਰ ਰਹੀ ਹੈ।

50 ਈਸਵੀ ਵਿਚ ਬਰਤਾਨੀਆਂ ਜਜੀਰੇ ਉੱਤੇ ਰੋਮਨਾਂ ਨੇ ਕਬਜ਼ਾ ਕੀਤਾ। ਜਿਵੇਂ ਕਿ ਯੂਰਪੀਨ ਹਿੰਦੁਸਤਾਨ ਦੀ ਦੌਲਤ ਬਾਰੇ ਸੁਣ ਕੇ ਹਿੰਦੁਸਤਾਨ ਆਏ, ਇਸੇ ਤਰ੍ਹਾਂ ਅੰਗਰੇਜ਼ ਦੋਵੇਂ ਮਰਦ ਤੇ ਔਰਤ ਗੁਲਾਮ ਆਪਣੀ ਵਿਕਰੀ, ਲਈ ਇਟਲੀ ਆਇਆ ਕਰਦੇ। ਰੋਮਨ ਉਨ੍ਹਾਂ ਦੇ

ਬੜੇ ਸ਼ੌਕੀਨ ਸਨ ਅਤੇ ਉਹ ਬਰਤਾਨੀਆ ਨੂੰ ਖੋਜਣ ਵਿਚ ਕਾਮਯਾਬ ਹੋ ਗਏ। ਨਤੀਜੇ ਦੇ ਤੌਰ ਤੇ ਰੋਮਨਾਂ ਨੇ ਬਰਤਾਨੀਆ ਉੱਤੇ ਚਾਰ ਸੌ ਸਾਲ ਰਾਜ ਕੀਤਾ। ਅਗਰੀਕੋਲਾ ਦੇ ਰੋਮਨ ਗਵਰਨਰ ਟੈਕੀਟਸ ਨੇ ਆਪਣੀ ਆਤਮ ਕਥਾ ਵਿਚ ਉਥੋਂ ਦੀਆਂ ਹਾਲਤਾਂ ਬਾਰੇ ਵਿਸਥਾਰ ਨਾਲ ਵਰਨਣ ਕੀਤਾ ਹੈ। ਅਗਰੀਕੋਲਾ ਬਰਤਾਨੀਆ ਵਿਚ ਰੋਮਨ ਗਵਰਨਰ ਸੀ। ਉਸ ਦੀ ਆਤਮ ਕਥਾ ਦਾ ਅਧਿਅਨ ਦਿਖਾਵੇਗਾ ਕਿ ਰੋਮਨਾਂ ਅਧੀਨ ਬ੍ਰਿਟੇਨ ਦੀ ਬਿਲਕੁਲ ਉਹੀ ਹਾਲਤ ਸੀ ਜਿਹੜੀ ਅੰਗਰੇਜ਼ਾਂ ਅਧੀਨ ਹਿੰਦੁਸਤਾਨ ਦੀ ਹੈ। ਰੋਮਨਾਂ ਅਤੇ ਅੰਗਰੇਜ਼ਾਂ ਲਈ ਵੱਖੋ ਵੱਖ ਕਾਨੂੰਨ ਸਨ; ਅੰਗਰੇਜ਼ਾਂ ਦਾ ਸਰਕਾਰ ਵਿਚ ਕੋਈ ਹਿੱਸਾ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਨੂੰ ਕਿਸੇ ਜ਼ਿੰਮੇਵਾਰੀ ਵਾਲੇ ਅਹੁਦੇ 'ਤੇ ਲਾਇਆ ਜਾਂਦਾ। ਅੰਗਰੇਜ਼ਾਂ ਅਤੇ ਰੋਮਨਾਂ ਦੇ ਆਪਸੀ ਸਬੰਧ ਵੀ ਕੋਈ ਬਹੁਤੇ ਵਧੀਆ ਨਹੀਂ ਸਨ। ਇਸ ਲਈ ਅੰਗਰੇਜ਼ਾਂ ਨੇ ਰੋਮਨਾਂ ਵਿਰੁੱਧ ਵਿਦਰੋਹ ਕੀਤਾ। ਬਿਲਕੁਲ ਉਸੇ ਤਰ੍ਹਾਂ ਹੀ ਜਿਸ ਤਰ੍ਹਾਂ ਹਿੰਦੁਸਤਾਨੀਆਂ ਨੇ ਅੰਗਰੇਜ਼ਾਂ ਵਿਰੁੱਧ 1857 ਵਿਚ ਵਿਦਰੋਹ ਕੀਤਾ ਸੀ। ਹਿੰਦੁਸਤਾਨੀਆਂ ਵਾਂਗ ਹੀ ਅੰਗਰੇਜ਼ (ਰੋਮਨਾਂ ਵਿਰੁੱਧ ਆਪਣੀ ਜਦੋ ਜਹਿਦ ਵਿੱਚ) ਬੇਹਥਿਆਰੇ ਸਨ।

ਜਦੋਂ ਰੋਮਨ ਗੋਥਾਂ ਵਿਰੁੱਧ ਲੜਨ ਲਈ ਬਰਤਾਨੀਆ ਤੋਂ ਵਾਪਸ ਆਏ, ਅੰਗਰੇਜ਼ ਉਸ ਵੇਲੇ ਤੱਕ ਬਹੁਤ ਹੀ ਕਮਜ਼ੋਰ ਹੋ ਚੁੱਕੇ ਸਨ। ਉਨ੍ਹਾਂ ਨੂੰ ਹਥਿਆਰ ਚਲਾਉਣੇ ਨਹੀਂ ਆਉਂਦੇ ਸਨ। ਇਹੋ ਜਿਹੀ ਦੁਰਦਸ਼ਾ ਅਤੇ ਲਾਚਾਰੀ ਦੀ ਹਾਲਤ ਵਿਚ ਉਨ੍ਹਾਂ ਦਾ ਸਮੁੰਦਰ ਅਤੇ ਜ਼ਮੀਨ ਟੈਕਸਾਂ ਦੇ ਭਾਰ ਨਾਲ ਦੱਬੇ ਹੋਏ ਸਨ। ਅੰਗਰੇਜ਼ ਹਮਲਾਵਰਾਂ ਦਾ ਮੁਕਾਬਲਾ ਨਹੀਂ ਕਰ ਸਕਦੇ ਸਨ। ਅਪਮਾਨਤ ਅਤੇ ਲਾਚਾਰ ਹੋਏ ਅੰਗਰੇਜ਼ਾਂ ਨੇ ਰੋਮਨਾਂ ਨੂੰ ਇਕ ਅਪੀਲ ਭੇਜੀ ਜਿਸ ਦਾ ਸਿਰਲੇਖ ਸੀ "ਅੰਗਰੇਜ਼ਾਂ ਦਾ ਹਉਕਾ।" ਉਨ੍ਹਾਂ ਬਚਾਉਣ ਲਈ ਤਰਲਾ ਪਾਇਆ ਤੇ ਕਿਹਾ, "ਸਮੁੰਦਰ ਸਾਨੂੰ ਜ਼ਮੀਨ ਤਕ ਲੈ ਜਾਂਦਾ ਹੈ ਅਤੇ ਜ਼ਮੀਨ ਸਾਨੂੰ ਸਮੁੰਦਰ ਵਿਚ ਲੈ ਜਾਂਦੀ ਹੈ।" ਰੋਮਨਾਂ ਨੇ ਜਵਾਬ ਦਿੱਤਾ ਕਿ ਉਹ ਉਨ੍ਹਾਂ ਦੇ ਬਚਾਅ ਲਈ ਨਹੀਂ ਆ ਸਕਦੇ ਕਿਉਂਕਿ ਉਹ ਆਪ ਮੁਸੀਬਤ ਵਿਚ ਫਸੇ ਹੋਏ ਸਨ।

ਸਾਨੂੰ ਯਾਦ ਹੈ ਕਿ ਕੁਝ ਵਰ੍ਹੇ ਪਹਿਲਾਂ ਇੱਕ ਐਂਗਲੋ-ਇੰਡੀਅਨ ਨੇ ਵਿਚਾਰ ਪ੍ਰਗਟ ਕੀਤੇ ਸਨ ਕਿ ਜੇਕਰ ਅੰਗਰੇਜ਼ ਹਿੰਦੁਸਤਾਨ ਛੱਡ ਕੇ ਚਲੇ ਗਏ ਤਾਂ ਉਹ ਅਜੇ ਏਡਨ ਵੀ ਨਹੀਂ ਪੁੱਜੇ ਹੋਣਗੇ ਕਿ ਹਿੰਦੁਸਤਾਨੀ ਉਨ੍ਹਾਂ ਨੂੰ ਵਾਪਸ ਮੁੜ ਆਉਣ ਲਈ ਤਾਰ ਪਾਉਣਗੇ। ਸ਼ਾਇਦ ਉਸ ਨੂੰ ਆਪਣੇ ਦੇਸ਼ ਦਾ ਇਤਿਹਾਸ ਯਾਦ ਆਉਂਦਾ ਹੋਵੇ ਅਤੇ ਉਹ ਮਹਿਸੂਸ ਕਰਦਾ ਹੋਵੇ ਕਿ ਹਿੰਦੁਸਤਾਨੀਆਂ ਨੂੰ ਨੀਤੀ ਦੇ ਤਹਿਤ ਬੇਹਥਿਆਰ ਕੀਤੇ ਹੋਣ ਕਰਕੇ ਏਨੀ ਨਿੱਘਰੀ ਹਾਲਤ ਨੂੰ ਪਹੁੰਚ ਚੁੱਕੇ ਸਨ ਕਿ ਅਫਗਾਨਿਸਤਾਨ ਜਾਂ ਜਾਪਾਨ ਦੇ ਹਮਲਾ ਕਰ ਦੇਣ ਦੀ ਸੂਰਤ ਵਿਚ ਉਹ ਲਾਜ਼ਮੀ ਤੌਰ ਤੇ ਅੰਗਰੇਜ਼ਾਂ ਨੂੰ ਸਹਾਇਤਾ ਦੀ ਅਪੀਲ ਕਰਨਗੇ। ਸਕਾਟਲੈਂਡ ਵਾਂਗ ਹੀ ਅਫਗਾਨਿਸਤਾਨ ਸਾਡੇ ਉੱਤਰ ਵਿਚ ਹੈ ਅਤੇ ਜਾਪਾਨ ਸਮੁੰਦਰ ਵੱਲ ਸਥਿਤ ਹੈ ਅਤੇ ਇਉਂ ਐਂਗਲੋ ਇੰਡੀਅਨ ਨੇ ਕਲਪਨਾ ਕੀਤੀ ਕਿ ਇਸ ਗੱਲ ਦੀ ਸੰਭਾਵਨਾ ਹੈ ਕਿ ਹਿੰਦੂ ਤੇ ਮੁਸਲਮਾਨ ਇਕ ਦੂਜੇ ਦਾ ਗਲਾ ਕੱਟਣਗੇ। ਉਸ ਦੀ ਕੋਈ ਵੀ ਹਾਲਤ ਹੋਵੇ, ਸਾਡਾ ਯਕੀਨ ਹੈ ਕਿ ਇੰਗਲੈਂਡ ਤੇ ਜਰਮਨੀ ਵਿਚ ਕਿਸੇ ਹੋਰ ਯੂਰਪੀਨ ਦੇਸ਼ ਨਾਲ ਜੰਗ ਮੌਕੇ ਸਾਡੇ ਅੰਗਰੇਜ਼ "ਦਾਤੇ" ਸਾਨੂੰ ਛੱਡ ਕੇ ਆਪਣੇ ਦੇਸ਼ ਪਰਤ ਜਾਣਗੇ ਜਾਂ ਘਟੋ ਘੱਟ ਸਾਡੀ ਸੁਰੱਖਿਆ ਲਈ ਕੁਝ ਹਥਿਆਰ ਛੱਡ ਜਾਣਗੇ ਜਾਂ ਸਾਡੀ ਸਹਾਇਤਾ ਲਈ ਅਪੀਲ ਕਰਨ ਲਈ ਮਜਬੂਰ ਕਰਨਗੇ ਜਿਵੇਂ ਕਿ ਰੋਮਨਾਂ ਨੇ ਅੰਗਰੇਜ਼ਾਂ ਨੂੰ ਸੈਕਸਨਾਂ ਤੋਂ ਸਹਾਇਤਾ ਲੈਣ ਲਈ ਮਜਬੂਰ ਕੀਤਾ ਸੀ ਜਿਸ ਦੇ

ਫਲਸਰੂਪ ਉਹ ਇੰਗਲੈਂਡ ਦੇ ਮਾਲਕ ਬਣ ਗਏ। ਸੈਕਸਨਾਂ ਨੇ ਭਾਰਤ ਵਿਚ ਮੁਸਲਮਾਨਾਂ (ਮੁਗਲਾਂ) ਵਾਂਗ ਸਾਰੇ ਅੰਗਰੇਜ਼ਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਅਤੇ ਉਨ੍ਹਾਂ ਦੀਆਂ ਔਰਤਾਂ ਨੂੰ ਆਪ ਸਾਂਭ ਲਿਆ। ਅੰਗਰੇਜ਼ ਲੋਕ, ਜਿਹੜੇ ਅੱਜ ਆਪਣੇ ਆਪ ਨੂੰ ਐਂਗਲੋ-ਸੈਕਸਨ ਆਖਦੇ ਹਨ ਉਹ ਅੰਗਰੇਜ਼ ਔਰਤਾਂ ਅਤੇ ਸੈਕਸਨ ਮਰਦਾਂ ਦੇ ਮੇਲ ਤੋਂ ਪੈਦਾ ਹੋਏ ਹਨ। ਸ਼ਾਇਦ ਹੁਣ ਕੋਈ ਸ਼ੁੱਧ ਅੰਗਰੇਜ਼ ਨਹੀਂ ਹੈ।

ਸਾਨੂੰ ਆਸ ਹੈ ਕਿ ਸਾਡੇ ਨਾਮ ਨਿਹਾਦ ਦਾਤੇ ਸਾਨੂੰ ਜ਼ਾਲਮਾਂ ਦੇ ਰਹਿਮੋ ਕਰਮ ਤੇ ਲਾਚਾਰ ਛੱਡ ਕੇ ਨਹੀਂ ਜਾਣਗੇ ਅਤੇ ਅਸੀਂ ਬੇਨਤੀ ਕਰਦੇ ਹਾਂ ਕਿ ਅਜਿਹੀ ਸੰਭਾਵਤ ਘਟਨਾ ਦੀ ਸੂਰਤ ਵਿਚ ਉਹ ਸਾਨੂੰ ਮੁਕਾਬਲੇ ਲਈ ਤਿਆਰ ਕਰਨ।

**ਭਾਰਤ ਜਾਤਪਾਤੀ ਪ੍ਰਬੰਧ ਅਤੇ ਛੂਆ ਛਾਤ ਦੀ ਬੀਮਾਰੀ ਵਿਚ ਗ੍ਰਸਿਆ ਹੋਇਆ ਹੈ।**

ਹੁਣ ਅਸੀਂ ਹਿੰਦੁਸਤਾਨ ਬਾਰੇ ਚਰਚਾ ਕਰਾਂਗੇ। ਭਾਰਤ ਦੀ ਜਾਤਪਾਤੀ ਪ੍ਰਬੰਧ ਅਤੇ ਇਸ ਕਰਕੇ ਛੂਆ ਛਾਤ ਦੀ ਬੀਮਾਰੀ ਵਿਚ ਗ੍ਰਸਿਆ ਹੋਇਆ ਹੈ। ਏਥੇ ਕਈ ਥਾਵਾਂ ਹਨ ਜਿਥੇ ਲੋਕਾਂ ਨੂੰ ਕਿਸੇ ਵਿਸ਼ੇਸ਼ ਜਾਤੀ ਦਾ ਹੋਣ ਕਰਕੇ ਜਿਸ ਨੂੰ ਬੇਦਲੀਲੀ ਨੀਵੀਂ ਜਾਤੀ ਦਾ ਕਿਹਾ ਜਾਂਦਾ ਹੈ, ਦੂਰ ਰਖਿਆ ਜਾਂਦਾ ਹੈ, ਸਗੋਂ ਉਨ੍ਹਾਂ ਦੀ ਆਪਣੀ ਜਾਤੀ ਦੇ ਬੰਦਿਆਂ ਤੋਂ ਵੀ ਦੂਰ ਰੱਖਿਆ ਜਾਂਦਾ ਹੈ। ਇਕ ਭਰਾ ਦੂਸਰੇ ਭਰਾ ਦੇ ਨੇੜੇ ਨਹੀਂ ਜਾਂਦਾ ਅਤੇ ਉਹ ਦੂਸਰੇ ਭਰਾ ਦੇ ਛੂਹਿਆਂ ਭੋਜਨ ਨਹੀਂ ਖਾਂਦਾ। ਪ੍ਰਿਥਵੀ ਰਾਜ ਅਤੇ ਜੈ ਚੰਦ ਦੋਵੇਂ ਰਾਜਪੂਤ ਸਨ ਅਤੇ ਉਨ੍ਹਾਂ ਦੋਹਾਂ ਵਿਚ ਜੇਕਰ ਕੋਈ ਫਰਕ ਸੀ ਤਾਂ ਇਹ ਕਿ ਉਨ੍ਹਾਂ 'ਚੋਂ ਇੱਕ ਚੌਹਾਨ ਸੀ ਤੇ ਦੂਸਰਾ ਰਾਠੌਰ। ਪ੍ਰੰਤੂ ਉਹ ਇੱਕ ਦੂਜੇ ਦੇ ਕੱਟੜ ਦੁਸ਼ਮਣ ਸਨ। ਜੈ ਚੰਦ ਜ਼ਿੰਮੇਵਾਰ ਸੀ ਸ਼ਹਾਬੁਦੀਨ ਬਾਬਰ ਦੇ ਪ੍ਰਿਥਵੀ ਰਾਜ ਤੇ ਹਮਲੇ ਦਾ। ਬਾਦ ਵਿਚ ਉਹ ਆਪ ਵੀ ਬਰਬਾਦ ਹੋ ਗਿਆ। ਇਕ ਅੰਗਰੇਜ਼ ਨੇ ਲਿਖਿਆ ਹੈ ਕਿ ਕਿਉਂਕਿ ਹਿੰਦੂਆਂ ਨੇ ਨਾਂ ਤਾਂ ਸਬਕ ਸਿਖਿਆ ਹੈ ਤੇ ਨਾ ਹੀ ਉਨ੍ਹਾਂ ਕੁਝ ਭੁਲਾਇਆ ਹੈ ਕਿ ਜਸਵੰਤ ਰਾਇ ਹੋਲਕਰ ਅਤੇ ਉਸ ਦੇ ਭਰਾ ਨੇ ਪ੍ਰਿਥਵੀ ਰਾਜ ਅਤੇ ਜੈ ਚੰਦ ਵਾਂਗੂ ਹੀ ਵਿਹਾਰ ਕੀਤਾ ਹੈ। ਜਦੋਂ ਅੰਗਰੇਜ਼ਾਂ ਦੇ ਖਿਲਾਫ਼ ਉਨ੍ਹਾਂ ਦੀ ਜੰਗ ਚਲ ਰਹੀ ਸੀ ਤਾਂ ਉਨ੍ਹਾਂ 'ਚੋਂ ਇਕ ਲੜਾਈ 'ਚੋਂ ਬਾਹਰ ਰਿਹਾ ਅਤੇ ਉਹ ਦੂਸਰੇ ਦੀ ਤਬਾਹੀ ਤੇ ਬਰਬਾਦੀ ਹੁੰਦੀ ਦੇਖਦਾ ਰਿਹਾ। ਜਦੋਂ ਦੂਜੀ ਜੰਗ ਲੱਗੀ ਤਾਂ ਪਹਿਲਾਂ ਲੜਾਈ 'ਚੋਂ ਬਾਹਰ ਰਿਹਾ ਅਤੇ ਇਸ ਤਰ੍ਹਾਂ ਦੋਵੇਂ ਹੀ ਤਬਾਹ ਔਰ ਬਰਬਾਦ ਹੋ ਗਏ। ਫਿਰ ਵੀ ਹੋਲਕਰ ਨੇ ਹਿੰਦੁਸਤਾਨ ਤੋਂ ਚੌਥ ਭਾਵ ਚੌਥਾ ਹਿੱਸਾ ਵਸੂਲਿਆ।

ਜਦੋਂ ਪੋਰਸ ਪੰਜਾਬ ਵਿਚ ਸਿਕੰਦਰ ਨਾਲ ਲੜ ਰਿਹਾ ਸੀ ਤਾਂ ਉਸ ਦੇ ਪਰਵਾਰ ਵਾਲੇ ਉਸ ਦੀ ਹਾਰ ਤੇ ਖੁਸ਼ ਹੋਏ। ਅਖੀਰ ਵਿਚ ਸਾਰੇ ਤਬਾਹ ਹੋ ਗਏ।

ਜਾਤਪਾਤੀ ਪ੍ਰਬੰਧ ਕਦੇ ਵੀ ਨੁਕਸਾਨਦੇਹ ਨਹੀਂ ਹੋ ਸਕਦਾ ਜੇਕਰ ਕੰਮ ਧੰਦੇ ਧਾਰਮਿਕ ਵਰਖੇਵੇਂ ਦੇ ਆਧਾਰ ਤੇ ਨਾ ਹੋਣ ਅਤੇ ਦੇਸ਼ ਦੀ ਆਪਣੀ ਸਰਕਾਰ ਹੋਵੇ। ਈਸਾਈਆਂ ਨੇ ਵੀ ਕਈ ਧੰਦੇ ਅਪਣਾਏ ਹਨ, ਉਨ੍ਹਾਂ ਵਿਚ ਸਮਾਜਕ ਭੇਦ ਹਨ। ਮਨੁੱਖੀ ਸੁਭਾਅ ਵਿਚ ਹੀ ਉੱਚੇ ਤੇ ਨੀਵੇਂ ਦੇ ਭਾਵ ਵਿਆਪਕ ਹਨ, ਪਰ ਇਹ ਤਾਂ ਬਿਲਕੁਲ ਹੀ ਗੈਰ ਕੁਦਰਤੀ ਹੈ ਕਿ ਅਸੀਂ ਬਿਨਾਂ ਕਿਸੇ ਕਾਰਣ ਦੂਸਰੇ ਵਿਅਕਤੀਆਂ ਨੂੰ ਨੀਚ ਅਤੇ ਅਸ਼ੁੱਧ ਸਮਝੀਏ ਭਾਵੇਂ ਕਿ ਉਹ ਸਾਡੇ ਨਾਲੋਂ ਵੱਧ ਪਵਿੱਤਰ ਆਤਮਾ ਅਤੇ ਬ੍ਰਹਮ ਗਿਆਨੀ ਹੋਵੇ। ਕੀ ਇਹ ਅਨੁਚਿਤ ਨਹੀਂ ਹੈ ਕਿ ਅਸੀਂ

ਉਨ੍ਹਾਂ ਨੂੰ ਛੂਹਣ ਅਤੇ ਕੋਲ ਬੈਠਣ ਤੋਂ ਟਲਦੇ ਹਾਂ ਅਤੇ ਇਸ ਗੱਲ ਤੇ ਹੰਕਾਰ ਕਰਦੇ ਹਾਂ ਜਦੋਂ ਕਿ ਅਸੀਂ ਉਨ੍ਹਾਂ ਨਾਲ ਅਨੈਤਿਕ ਅਤੇ ਅਸਾਵਾਂ ਵਿਹਾਰ ਕਰਦੇ ਹਾਂ?

ਮੈਂ ਆਖਦਾ ਹਾਂ ਇਹ ਗੱਲਾਂ ਧਾਰਮਿਕ ਵਿਚਾਰਾਂ ਅਨੁਸਾਰ ਵੀ ਦਰੁਸਤ ਨਹੀਂ। ਸਿਰਫ ਉਹੀ ਇਹ ਵਿਚਾਰ ਰੱਖਦੇ ਹਨ ਜਿਹੜੇ ਨਾਮ ਨਿਹਾਦ ਧਰਮ ਨਾਲ ਜੁੜੇ ਹੋਏ ਹਨ। ਮੈਂ ਇਹ ਗੱਲਾਂ ਸਿਰਫ ਰਾਜਨੀਤਕ ਨਜ਼ਰੀਏ ਤੋਂ ਕਰ ਰਿਹਾ ਹਾਂ। **ਜਾਤਪਾਤੀ ਪ੍ਰਬੰਧ ਘਾਤਕ ਹੈ ਅਤੇ ਇਸ ਅਹਿਮਕਾਨਾਂ ਵਿਚਾਰ ਨੇ ਸਾਡੇ ਦੇਸ਼ ਨੂੰ ਬਰਬਾਦ ਕਰ ਦਿੱਤਾ ਹੈ ਅਤੇ ਜੋ ਬਚਦਾ ਖੁਚਦਾ ਹੈ, ਉਹ ਵੀ ਟੁੱਟ ਭੱਜ ਜਾਵੇਗਾ।** ਇਕ ਭੰਗੀ ਜਾਂ ਦਲਿਤ ਦਾ ਕੀ ਕਸੂਰ ਹੈ ਕਿ ਅਸੀਂ ਉਸ ਨੂੰ ਨੀਚ ਸਮਝੀਏ? ਉਸ ਦਾ ਕਸੂਰ ਸਿਰਫ ਇਹੀ ਹੈ ਕਿ ਉਹ ਗਰੀਬ ਹੈ? ਜੇਕਰ ਇਹ ਏਦਾਂ ਹੀ ਹੈ ਤਾਂ ਫਿਰ ਤੁਸੀਂ ਅੰਗਰੇਜ਼ਾਂ ਨੂੰ ਦੋਸ਼ ਕਿਉਂ ਦਿੰਦੇ ਹੋ? ਉਹ ਇਸ ਵੇਲੇ ਦੇਸ਼ 'ਤੇ ਹਕੂਮਤ ਕਰ ਰਹੇ ਹਨ। ਇਸ ਦੀ ਕਾਹਤੋਂ ਸ਼ਿਕਾਇਤ ਕਰਦੇ ਹੋ? ਕੀ ਉਹ ਤੁਹਾਨੂੰ ਨੀਚ ਸਮਝਦੇ ਹਨ ਜਾਂ ਅਪਮਾਨਤ ਕਰਦੇ ਹਨ, ਜਾਂ ਉਹ ਤੁਹਾਨੂੰ ਗੱਡੀ ਵਿੱਚ, ਤੁਹਾਡੇ ਨਾਲੋਂ ਕਾਨੂੰਨੀ ਮੁਕੱਦਮਿਆਂ ਵਿਚ ਭਿੰਨ ਭੇਦ ਕਰਦੇ ਹਨ। ਤੁਹਾਨੂੰ ਇਸ ਬਾਰੇ ਸ਼ਿਕਵਾ ਨਹੀਂ ਕਰਨਾ ਚਾਹੀਦਾ। ਮੈਨੂੰ ਇਮਾਨਦਾਰੀ ਨਾਲ ਦੱਸੋ ਤੁਸੀਂ ਇਸ ਸਭ ਕਾਸੇ ਬਾਰੇ ਕਿਵੇਂ ਮਹਿਸੂਸ ਕਰਦੇ ਹੋ। ਜਦੋਂ ਤੁਸੀਂ ਆਪ ਕਿਸੇ ਨਾਲ ਇਨਸਾਫ ਨਹੀਂ ਕਰਦੇ ਤਾਂ ਤੁਸੀਂ ਬਦੇਸ਼ੀਆਂ ਤੋਂ ਇਨਸਾਫ ਦੀ ਤਵੱਕੋ ਕਿਵੇਂ ਕਰ ਸਕਦੇ ਹੋ?

ਮੇਰੇ ਖਿਆਲ ਵਿਚ ਲਾਲਾ ਲਾਜਪਤ ਰਾਏ ਨੇ ਸਿਰਫ ਧਾਰਮਿਕ ਖਿਆਲਾਂ ਕਰਕੇ ਗਰੀਬਾਂ ਅਤੇ ਦੱਬੇ ਕੁਚਲੇ ਲੋਕਾਂ ਨੂੰ ਉਪਰ ਉਠਾਉਣ ਲਈ ਆਪਣੇ ਆਪ ਨੂੰ ਅਰਪਤ ਨਹੀਂ ਕੀਤਾ ਪ੍ਰੰਤੂ ਮਗਰੋਂ ਜਦੋਂ ਉਨ੍ਹਾਂ ਕਾਫੀ ਅਧਿਐਨ ਕੀਤਾ ਅਤੇ ਕੌਮਾਂ ਦੇ ਉਥਾਨ ਦੇ ਪਤਨ ਬਾਰੇ ਪਤਾ ਲਗਾਇਆ ਤੇ ਲੱਭਿਆ ਕਿ ਕੌਮਾਂ ਨੂੰ ਉਠਾਉਣ ਲਈ ਅਸਲ ਵਿਚ ਕੀ ਕਰਨਾ ਚਾਹੀਦਾ ਹੈ।

ਇਕ ਦਲਿਤ ਜਿਸ ਨੂੰ ਅਸੀਂ ਆਪਣੇ ਨਾਲ ਬੈਠਣ ਨਹੀਂ ਦਿੰਦੇ, ਜਦੋਂ ਉਹ ਮੁਸਲਮਾਨ ਬਣ ਜਾਂਦਾ ਹੈ ਅਤੇ ਆਪਣਾ ਨਾਂ ਸ਼ੇਖ ਦੀਨ ਮੁਹੰਮਦ ਰੱਖ ਲੈਂਦਾ ਹੈ ਤਾਂ ਉਹਦੇ ਸਾਡੇ ਨਾਲ ਜਰਾ ਜਿਹਾ ਛੂਹ ਜਾਣ ਉੱਤੇ ਸਾਨੂੰ ਸ਼ੁੱਧ ਹੋਣ ਲਈ ਇਸ਼ਨਾਨ ਕਰਨਾ ਪੈਂਦਾ ਹੈ। ਜਦੋਂ ਸਾਡਾ ਕੋਈ ਬੰਦਾ 'ਪਾਦਰੀ ਸਾਹਿਬ' ਬਣ ਕੇ ਆਉਂਦਾ ਹੈ ਤਾਂ ਅਸੀਂ ਉਸ ਨੂੰ 'ਸਾਹਿਬ' ਕਹਿੰਦੇ ਨਹੀਂ ਥੱਕਦੇ ਅਤੇ ਉਸ ਦਾ ਹਰ ਪ੍ਰਕਾਰ ਨਾਲ ਆਦਰ ਮਾਣ ਕਰਦੇ ਹਾਂ। ਕੀ ਇਸ ਤਰ੍ਹਾਂ ਅਸੀਂ ਇਨ੍ਹਾਂ ਲੋਕਾਂ ਨੂੰ ਇਸਲਾਮ ਜਾਂ ਇਸਾਈ ਧਰਮ ਅਪਣਾਉਣ ਲਈ ਉਤਸਾਹਤ ਨਹੀਂ ਕਰਦੇ?

ਯਾਦ ਰੱਖੋ, ਉੱਚੀਆਂ ਜਮਾਤਾਂ ਗਿਣਤੀ ਵਿਚ ਘੱਟ ਹਨ। ਜੇ ਤੁਹਾਨੂੰ ਇਸ ਬਾਰੇ ਸ਼ੱਕ ਹੈ ਤਾਂ ਮਰਦਮ ਸ਼ੁਮਾਰੀ ਦੀ ਰਿਪੋਰਟ ਪੜ੍ਹ ਵੇਖੋ। ਤੁਸੀਂ ਆਪਣੀ ਗਿਣਤੀ 24 ਕਰੋੜ ਇਨ੍ਹਾਂ ਨੀਚ ਜਾਤਾਂ ਨੂੰ ਗਿਣ ਕੇ ਹੀ ਕਰਦੇ ਹੋ। ਜਦੋਂ ਤੁਸੀਂ ਉਨ੍ਹਾਂ ਨੂੰ ਛੂਹਦੇ ਹੀ ਨਹੀਂ ਤਾਂ ਤੁਹਾਡਾ ਕੀ ਹੱਕ ਬਣਦਾ ਹੈ ਕਿ ਤੁਸੀਂ ਉਨ੍ਹਾਂ ਦੀ ਗਿਣਤੀ ਦਾ ਲਾਭ ਲਵੋ?

ਜੇਕਰ ਉਹ ਸਾਰੇ ਹੀ ਈਸਾਈ ਜਾਂ ਇਸਲਾਮ ਧਰਮ ਗ੍ਰਹਿਣ ਕਰ ਲੈਣ ਤਾਂ ਤੁਹਾਡੀ ਗਿਣਤੀ ਵੱਡੀ ਹੱਦ ਤੱਕ ਘਟ ਜਾਵੇਗੀ ਅਤੇ ਇਹ ਵੀ ਯਾਦ ਰੱਖੋ ਕਿ ਸਾਨੂੰ ਆਪਣੀਆਂ ਜੁੱਤੀਆਂ ਆਪ ਪਾਲਿਸ਼ ਕਰਨੀਆਂ ਪੈਣਗੀਆਂ। ਤੁਹਾਨੂੰ ਉਸ ਵੇਲੇ ਦੁੱਖ ਲੱਗੇਗਾ। ਬਿਨਾਂ ਸ਼ੱਕ ਸਾਡੇ ਪੁਰਖਿਆਂ ਨੇ ਛੂਆ ਛਾਤ ਕਿਸੇ ਵਿਗਿਆਨਕ ਆਧਾਰ 'ਤੇ ਸ਼ੁਰੂ ਕੀਤੀ ਸੀ। ਉਨ੍ਹਾਂ ਨੂੰ ਪਤਾ ਸੀ ਕਿ ਅਸ਼ੁੱਧ ਵਿਚਾਰ ਅਤੇ ਸਰੀਰ (ਮਨ ਤੇ ਤਨ) ਇਕ ਮਹਾਂ ਮਾਰੀ ਫੈਲਣ ਦਾ ਕਾਰਨ ਬਣਦੇ ਹਨ। ਪ੍ਰੰਤੂ ਇਕ ਜਣੇ ਨੂੰ ਦੂਸਰੇ ਦੀ ਬੀਮਾਰੀ ਕਿਵੇਂ ਲੱਗ ਸਕਦੀ ਹੈ ਜੇਕਰ ਦੋਹਾਂ ਨੂੰ ਇੱਕੋ

ਬੀਮਾਰੀ ਲੱਗੀ ਹੋਵੇ। ਇਹ ਦਲਿਤ ਤੁਹਾਥੋਂ ਵੱਧ ਗੰਦੇ ਕਿਵੇਂ ਹਨ? ਇਹ ਮੁਮਕਿਨ ਹੈ ਕਿ ਇਕ ਗਰੀਬ ਆਦਮੀ ਸਰੀਰਕ ਭੈੜੇ ਕੰਮ ਘੱਟ ਕਰਦਾ ਹੋਵੇ। ਕਿਹੜਾ ਹਿੰਦੂ ਮੁਸਲਮਾਨ ਦੇ ਹੱਥੋਂ ਠੰਢਾ ਪਾਣੀ ਜਾਂ ਸੋਡਾ ਵਾਟਰ ਨਹੀਂ ਪੀਂਦਾ ਜਾਂ ਗਾਂ ਦੀਆਂ ਹੱਡੀਆਂ ਨਾਲ ਸਾਫ ਕੀਤੀ ਖੰਡ ਨਹੀਂ ਖਾਂਦਾ ਜਾਂ ਟੂਟੀਆਂ ਦਾ ਪਾਣੀ ਨਹੀਂ ਪੀਂਦਾ ਜਿਹੜੀਆਂ ਡਰੇਨ ਜਾਂ ਸੀਵਰੇਜ ਚੋਂ ਹੀ ਆਉਂਦੀਆਂ ਹਨ? ਭੰਗੀ ਟੱਟੀ ਸਾਫ ਕਰਨ ਤੋਂ ਬਾਦ ਆਪਣੇ ਹੱਥ ਧੋਂਦਾ ਹੈ, ਪ੍ਰੰਤੂ ਟੂਟੀਆਂ ਹਮੇਸ਼ਾ ਮਨੁੱਖ ਦੇ ਟੱਟੀ ਪਿਸ਼ਾਬ ਵਿੱਚ ਡੁੱਬੀਆਂ ਰਹਿੰਦੀਆਂ ਹਨ। ਕੀ ਤੁਸੀਂ ਟੱਟੀ ਵਿਚ ਡੁੱਬੀ ਹੋਈ ਟੂਟੀ ਦਾ ਪਾਣੀ ਨਹੀਂ ਪੀਂਦੇ? ਤੁਸੀਂ ਇਹ ਹਰ ਰੋਜ਼ ਪੀਂਦੇ ਹੋ। ਫਿਰ ਵੀ ਜੇਕਰ ਭੰਗੀ ਜਾਂ ਦਲਿਤ ਤੁਹਾਨੂੰ ਛੂਹ ਲੈਂਦਾ ਹੈ ਤਾਂ ਤੁਸੀਂ ਭਿੱਟੇ ਜਾਂਦੇ ਹੋ। ਤੁਸੀਂ ਅੰਗਰੇਜ਼ ਨਾਲ ਹੱਥ ਮਿਲਾਉਣ ਲਈ ਤਿਆਰ ਰਹਿੰਦੇ ਹੋ ਅਤੇ ਉਨ੍ਹਾਂ ਦੀ ਜੂਠੀ ਚਾਹ ਵੀ ਪੀ ਲੈਂਦੇ ਹੋ ਜਿਹੜੇ ਕਿਸੇ ਵੀ ਤਰ੍ਹਾਂ ਭੰਗੀ ਜਾਂ ਦਲਿਤ ਨੂੰ ਘਿਰਣਾ ਨਹੀਂ ਕਰਦੇ। ਪਰ ਤੁਸੀਂ ਆਪਣੇ ਹੀ ਦੇਸ਼ ਵਾਸੀਆਂ ਨੂੰ ਘਿਰਣਾ ਕਰਦੇ ਹੋ। ਕੀ ਅਸੀਂ ਇਨ੍ਹਾਂ ਲੋਕਾਂ ਦਾ ਤ੍ਰਿਸਕਾਰ ਕਰਕੇ ਇਨ੍ਹਾਂ ਨਾਲ ਨਫ਼ਰਤ ਨਹੀਂ ਕਰ ਰਹੇ ਜਿਹੜੇ ਆਪਣੇ ਆਪ ਨੂੰ ਹਿੰਦੂ ਵੀ ਕਹਿੰਦੇ ਹਨ, ਉਹ ਸ਼ਕਲ ਸੂਰਤ ਤੋਂ ਸਾਡੇ ਵਰਗੇ ਹੀ ਹਨ, ਉਹ ਉਸੇ ਮਿੱਟੀ ਦੇ ਬਣੇ ਹਨ ਜਿਹਦੇ ਬਾਰੇ ਅਸੀਂ ਮਾਣ ਕਰਦੇ ਹਾਂ, ਸਾਡੇ ਦੁੱਖ ਸੁੱਖ ਦੇ ਭਾਈਵਾਲ ਹਨ ਅਤੇ ਜਿਹੜੇ ਤੁੱਛ ਜਿਹੀ ਮਜ਼ਦੂਰੀ ਲੈ ਕੇ ਸਾਡੀ ਬਹੁਤ ਸਾਰੀ ਸੇਵਾ ਕਰਦੇ ਹਨ?

ਮੈਂ ਇਹ ਸੁਝਾਉ ਨਹੀਂ ਦੇਵਾਂਗਾ ਕਿ ਅਸੀਂ ਉਨ੍ਹਾਂ ਨਾਲ ਵਿਆਹ ਸੰਬੰਧਾਂ ਵਿਚ ਬੱਝ ਜਾਈਏ ਕਿਉਂਕਿ ਉਹ ਹਿੰਦੂ ਜਾਤੀਆਂ ਜਿਹੜੀਆਂ ਇਕੱਠੀਆਂ ਖਾਂਦੀਆਂ ਪੀਂਦੀਆਂ ਵੀ ਹਨ, ਉਹ ਵੀ ਇਕ ਦੂਸਰੇ ਨਾਲ ਸ਼ਾਦੀ ਨਹੀਂ ਕਰਦੇ। ਸੁਨਿਆਰ ਤੇ ਲੁਹਾਰ, ਬਾਣੀਏ ਤੇ ਬ੍ਰਾਹਮਣ, ਖੱਤਰੀ ਤੇ ਜੱਟ ਏਥੋਂ ਤਕ ਕਿ ਉਨ੍ਹਾਂ ਵਿਚਲੀਆਂ ਉਪਜਾਤੀਆਂ ਵਿਚ ਵੀ ਅੰਤਰਜਾਤੀ ਸ਼ਾਦੀਆਂ ਨਹੀਂ ਹੁੰਦੀਆਂ। ਪਰ ਅਸੀਂ ਉਨ੍ਹਾਂ ਤੋਂ ਦੂਰ ਨਹੀਂ ਰਹਿੰਦੇ ਤੇ ਨਾ ਹੀ ਉਨ੍ਹਾਂ ਨੂੰ ਨੀਚ ਸਮਝਦੇ ਹਾਂ, ਇਸ ਲਈ ਉਨ੍ਹਾਂ ਦਾ ਸਾਡੇ ਨਾਲ ਕੋਈ ਵੈਰ ਵਿਰੋਧ ਨਹੀਂ ਹੈ।

ਜੇ ਅਸੀਂ ਆਪਣੇ ਹੀ ਭਰਾਵਾਂ ਨੂੰ ਨੀਵੇਂ ਸਮਝਣ ਦੀ ਗਲਤੀ ਨਾ ਕੀਤੀ ਹੁੰਦੀ ਅਤੇ ਉਨ੍ਹਾਂ ਨਾਲ ਮਾੜਾ ਵਿਹਾਰ ਨਾ ਕੀਤਾ ਹੁੰਦਾ ਤਾਂ ਕੌਣ ਸੀ ਦੁਨੀਆਂ ਵਿਚ ਜਿਹੜਾ ਸਾਡੇ 'ਤੇ ਕਬਜ਼ਾ ਜਮਾ ਲੈਂਦਾ? ਅਸੀਂ ਸਾਰੇ ਧਰਮ ਅਤੇ ਆਤਮਾ ਦੇ ਮਾਮਲਿਆਂ ਵਿਚ ਬਰਾਬਰ ਹਾਂ ਅਤੇ ਏਥੋਂ ਤੱਕ ਕਿ ਸਮਾਜਕ ਵਖਰੇਵੇਂ ਵੀ ਘੱਟ ਨੁਕਸਾਨਦੇਹ ਹਨ ਅਤੇ ਇਹ ਸੰਭਵ ਹੈ ਕਿ ਆਪਣੇ ਆਪ ਨੂੰ ਉੱਚਾ ਸਮਝਣ ਅਤੇ ਦੂਸਰਿਆਂ ਨੂੰ ਨੀਵੇਂ ਦਰਜੇ ਦਾ ਸਮਝਣ ਦੀ ਰੁਚੀ ਮੌਜੂਦ ਹੈ।

ਮੈਂ ਤੁਹਾਨੂੰ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਜਾਤਪਾਤੀ ਪ੍ਰਬੰਧ ਅਤੇ ਊਚ ਤੇ ਨੀਚ ਦੀ ਭਾਵਨਾ ਨੇ ਕੌਮ ਨੂੰ ਤਬਾਹ ਔਰ ਬਰਬਾਦ ਕਰ ਦਿੱਤਾ ਹੈ। ਹੁਣ ਮੈਂ ਤੁਹਾਨੂੰ ਦੱਸਾਂਗਾ ਕਿ ਉਨ੍ਹਾਂ ਕੌਮਾਂ ਨੇ ਕਿਵੇਂ ਤਰੱਕੀ ਕੀਤੀ ਜਿਨ੍ਹਾਂ ਵਿਚ ਇਹ ਭਾਵਨਾ ਨਹੀਂ ਹੈ।

### ਕੌਮਾਂ ਨੇ ਕਦੋਂ ਤਰਕੀ ਕੀਤੀ

ਰੋਮ ਨੇ ਉਦੋਂ ਤਰੱਕੀ ਕੀਤੀ ਜਦੋਂ ਇਸ ਦੇ ਬਾਸ਼ਿੰਦਿਆਂ ਨੇ ਸੇਵਾ ਦੀ ਮਹਾਨਤਾ ਸਮਝੀ ਅਤੇ ਇਹੋ ਜਿਹੇ ਗੁਣ ਪੈਦਾ ਕੀਤੇ ਅਤੇ ਉਨ੍ਹਾਂ ਜਾਤਪਾਤ ਅਤੇ ਦੌਲਤ ਦੀ ਪ੍ਰਵਾਹ ਨਹੀਂ ਕੀਤੀ। ਮੈਂ ਮੁਹਬਨੇ-ਏ-ਵਤਨ ਕਿਤਾਬ ਦੇ ਕੁਝ ਅੰਸ਼ ਤੁਹਾਡੇ ਨਾਲ ਸਾਂਝੇ ਕਰਦਾ ਹਾਂ।( ਇਹ ਕਿਤਾਬ ਜੋ ਤੁਹਾਡੇ ਹੱਥ ਵਿਚ ਹੈ ਦਾ ਜਿਕਰ ਹੈ।)

ਦੇਖੋ! ਉਹ ਜ਼ਮੀਨ ਵਾਹੁੰਦਾ ਹੈ। ਸਾਡੇ ਦੇਸ਼ ਦੇ ਬਹੁਤ ਸਾਰੇ ਲੋਕ ਦੌਲਤਮੰਦ ਅਤੇ ਪ੍ਰਾਚੀਨ ਖਾਨਦਾਨੀ ਹਨ। ਪਰ ਉਨ੍ਹਾਂ ਵਿਚ ਉਹ ਯੋਗਤਾਵਾਂ ਨਹੀਂ ਹਨ ਜੋ ਉਸ ਕੋਲ ਹਨ। ਦੂਰ ਦਰਸ਼ੀ ਰੋਮਨਾਂ ਨੇ ਇਨ੍ਹਾਂ ਭਾਵਨਾਵਾਂ ਦਾ ਲਾਹਾ ਲਿਆ ਅਤੇ ਇਕ ਤਾਕਤਵਰ ਸਾਮਰਾਜ ਉਸਾਰਨ ਵਿਚ ਸਫ਼ਲ ਹੋ ਗਏ, ਜਿਹੜਾ ਬਾਦ ਵਿਚ ਸੁਖ ਰਹਿਣ, ਭ੍ਰਿਸ਼ਟ ਅਤੇ ਜ਼ਾਲਮ ਲੋਕਾਂ ਕਰਕੇ ਬਰਬਾਦ ਹੋ ਗਿਆ।

ਜਪਾਨ ਵਿਚ ਵੀ ਭਾਰਤ ਵਾਂਗੂ ਅੰਦਰੂਨੀ ਵੰਡ ਸੀ ਅਤੇ ਉਨ੍ਹਾਂ ਵਿਚ ਸਮੂਹ ਸਨ ਅਤੇ ਅਨੇਕਾਂ ਛੋਟੀਆਂ ਅਤੇ ਆਪਸੀ ਦੁਸ਼ਮਣੀ ਰੱਖਦੀਆਂ ਰਿਆਸਤਾਂ ਸਨ। ਇਹ ਵੇਖ ਕੇ ਅਮਰੀਕਾ ਨੇ 1855 ਈ. ਵਿਚ ਜਪਾਨ 'ਤੇ ਹਮਲਾ ਕਰ ਦਿੱਤਾ। ਬਰਤਾਨੀਆ ਜਿਸ ਨਾਲ ਹੁਣ ਉਸ ਦੇ ਦੋਸਤਾਨਾ ਸੰਬੰਧ ਹਨ, ਨੇ ਵੀ ਜਪਾਨ 'ਤੇ ਹਮਲਾ ਕਰ ਦਿੱਤਾ। ਪਰ ਕੁਦਰਤ ਨੇ ਜਪਾਨੀਆਂ ਨੂੰ ਸੁਮੱਤ ਬਖਸ਼ੀ। ਉਨ੍ਹਾਂ ਇਕ ਜੁੱਟ ਹੋ ਕੇ ਦੁਸ਼ਮਣ 'ਤੇ ਹੱਲਾ ਬੋਲਿਆ ਅਤੇ ਉਨ੍ਹਾਂ ਨੂੰ ਹਰਾ ਦਿੱਤਾ। ਈਸਟ ਇੰਡੀਆ ਕੰਪਨੀ ਨੇ ਜਪਾਨ ਤੇ ਦੂਸਰਾ ਹਮਲਾ ਕੀਤਾ, ਪਰ ਅਚਾਨਕ ਭਾਰਤ ਵਿਚ ਗਦਰ ਹੋ ਗਿਆ ਅਤੇ ਇਹ ਸਾਰੀ ਵਿਉਂਤ ਧਰੀ ਧਰਾਈ ਰਹਿ ਗਈ। ਕੁਦਰਤ ਨੇ ਜਪਾਨੀਆਂ ਨੂੰ ਸੁਮੱਤ ਬਖਸ਼ੀ ਅਤੇ ਸਾਰੀਆਂ ਛੋਟੀਆਂ ਰਿਆਸਤਾਂ ਨੇ ਆਪਣੇ ਰਾਜ ਅਤੇ ਹਕੂਕ ਐਸੇ ਵਿਅਕਤੀ ਨੂੰ ਸੌਂਪ ਦਿੱਤੇ ਜਿਸ ਦੇ ਹੁਕਮ ਮੰਨਣ ਤੇ ਸਾਰਿਆਂ ਦੀ ਸਹਿਮਤੀ ਹੋਈ। ਉਸ ਨੂੰ ਮਿਕਾਡੋ ਕਿਹਾ ਗਿਆ। ਇਹ ਦੁਨੀਆਂ ਦੀ ਸਭ ਤੋਂ ਵੱਡੀ ਕੁਰਬਾਨੀ ਸੀ। ਸਾਡੇ ਰਾਜ ਦੂਸਰੇ ਰਾਜੇ ਦੀ ਹਾਰ ਤੇ ਖੁਸ਼ੀ ਮਨਾਉਂਦੇ ਹਨ, ਸਾਡੇ ਭੁੱਲੜ (ਸਾਧਾਰਣ) ਵੀਰ ਵੀ ਦੂਜਿਆਂ ਦੀ ਬਰਬਾਦੀ ਤੇ ਖੁਸ਼ ਹੁੰਦੇ ਹਨ ਅਤੇ ਅਖੀਰ ਵਿਚ ਸਾਰੇ ਹੀ ਤਬਾਹ ਔਰ ਬਰਬਾਦ ਹੋ ਜਾਂਦੇ ਹਨ ਅਤੇ ਕੋਈ ਵੀ ਸੁਰਖਿਅਤ ਨਹੀਂ ਰਹਿੰਦਾ। ਦੇਖੋ! ਕੁਦਰਤ ਨੇ ਹਮੇਸ਼ਾ ਉਨ੍ਹਾਂ ਦੀ ਸਹਾਇਤਾ ਕੀਤੀ ਜਿਹੜੇ ਆਪਣੀ ਸਹਾਇਤਾ ਆਪ ਕਰਦੇ ਹਨ। ਕੁਦਰਤ ਭਲਾ ਉਨ੍ਹਾਂ ਦੀ ਸਹਾਇਤਾ ਕਿਉਂ ਕਰੇਗਾ ਜਿਹੜੇ ਆਪਣੀ ਬੇੜੀ ਆਪ ਡੋਬਣਾ ਚਾਹੁੰਦੇ ਹਨ।

ਅਮਰੀਕਾ ਨੂੰ ਦੇਖੋ ਤੇਰਾਂ ਕੌਮਾਂ ਦਾ ਆਪੋ ਵਿਚ ਜਬਾਨ ਦਾ ਵਖਰੇਵਾਂ ਹੈ ਅਤੇ ਹਰ ਕੋਈ ਉਥੇ ਇੱਜ਼ਤ ਨਾਲ ਰਹਿੰਦਾ ਹੈ। ਅੰਗਰੇਜ਼, ਫਰਾਂਸੀਸੀ, ਡੱਚ, ਰੂਸੀ, ਤੁਰਕੀ, ਅਰਬ, ਜਰਮਨ, ਇਟਲੀ ਆਦਿ ਅਤੇ ਵੱਖ-ਵੱਖ ਧਰਮਾਂ ਦੇ ਲੋਕ ਜਿਵੇਂ ਪ੍ਰੋਟੈਸਟੈਂਟ, ਰੋਮਨ, ਕੈਥੋਲਿਕ, ਥੀਉਸੌਫਿਸਟ ਸਾਰੇ ਹੀ ਉਥੇ ਰਹਿੰਦੇ ਹਨ ਅਤੇ ਕੋਈ ਵੀ ਕਿਸੇ ਨਾਲੋਂ ਘਟੀਆ ਨਹੀਂ ਮਹਿਸੂਸ ਕਰਦਾ। ਉਹ ਸਾਰੇ ਆਜ਼ਾਦ ਹਨ ਅਤੇ ਉਨ੍ਹਾਂ ਸਭ ਦੇ ਬਰਾਬਰ ਦੇ ਮਨੁੱਖੀ ਅਧਿਕਾਰ ਹਨ ਅਤੇ ਇਸ ਤਰ੍ਹਾਂ ਉਹ ਦੁਨੀਆਂ ਦੇ ਸਵਰਗ ਦਾ ਨਜ਼ਾਰਾ ਲੈਂਦੇ ਹਨ। ਫਰਾਂਸੀਸੀਆਂ ਨੇ ਵੀ ਨਿਰੰਕੁਸ਼ ਰਾਜ ਦੇ ਦੁੱਖ ਝੱਲੇ ਹਨ ਅਤੇ ਉਨ੍ਹਾਂ ਦੇ ਧਾਰਮਿਕ ਵਖਰੇਵੇਂ ਹਿੰਦੂਆਂ ਮੁਸਲਮਾਨਾਂ ਨਾਲੋਂ ਕੋਈ ਘੱਟ ਤਿੱਖੇ ਨਹੀਂ ਸਨ। ਇਕ ਰਾਤ ਨੂੰ ਸੇਂਟ ਬਾਰਥੋਲੇ ਮਿਊ ਦੇ ਮੇਲੇ ਸਮੇਂ ਸੈਂਕੜੇ ਲੋਕ ਕਤਲ ਕਰ ਦਿੱਤੇ ਗਏ। ਪਰ ਕੀ ਹੁਣ ਉਹ ਆਪਸ ਵਿਚ ਲੜਦੇ ਹਨ? ਇਹੀ ਕਾਰਨ ਹੈ ਕਿ ਅੱਜ ਉਹ ਦੁਨੀਆਂ ਦੀ ਪ੍ਰਮੁੱਖ ਕੌਮ ਹੈ।

ਇਟਲੀ ਨੂੰ ਦੇਖੋ। ਲੰਮੇ ਸਮੇਂ ਤੱਕ ਇੱਥੋਂ ਦੇ ਲੋਕ ਆਪੋ ਵਿਚ ਲੜਦੇ ਰਹੇ ਅਤੇ ਇਕ ਦੂਸਰੇ ਦੇ ਗੁਣਾਂ ਤੇ ਉਂਗਲ ਉਠਾਉਂਦੇ ਰਹੇ। ਕੁਦਰਤ ਨੇ ਉਨ੍ਹਾਂ ਨੂੰ ਬੜੇ ਨੀਵੇਂ ਦਰਜੇ 'ਤੇ ਰੱਖਿਆ। ਆਸਟਰੀਆ ਨੇ ਉਨ੍ਹਾਂ 'ਤੇ ਕਬਜ਼ਾ ਕੀਤਾ। ਜਦੋਂ ਉਨ੍ਹਾਂ ਇੱਕ ਦੂਜੇ ਦੀ ਮੱਦਦ ਕਰਨੀ ਸ਼ੁਰੂ ਕੀਤੀ ਅਤੇ ਕੁਦਰਤ ਦੀ ਮਿਹਰ ਉਨ੍ਹਾਂ 'ਤੇ ਹੋਈ, ਉਹ ਆਜ਼ਾਦ ਹੋ ਗਏ। ਮੈਜ਼ਿਨੀ ਕੋਈ ਮਹਾਂਪੁਰਖ ਨਹੀਂ ਸੀ। ਨਾ ਹੀ ਗੈਰੀ ਬਾਲਡੀ ਖ਼ੁੱਦਾ ਸੀ। ਪਰ ਉਹ ਏਕਤਾ ਦਾ ਵੱਡਾ ਹਾਮੀ ਸੀ

ਅਤੇ ਲਾਲਚ ਤੋਂ ਕੋਹਾਂ ਦੂਰ ਸੀ। ਰੱਬ ਨੇ ਉਸਦੀ ਮੱਦਦ ਕੀਤੀ। ਇਟਲੀ ਨੂੰ ਹਾਰਾਂ ਦਾ ਮੂੰਹ ਦੇਖਣਾ ਪਿਆ ਪਰ ਉਨ੍ਹਾਂ ਦੇ ਇਰਾਦੇ ਮਜ਼ਬੂਤ ਸਨ ਜਿਸ ਨੇ ਉਨ੍ਹਾਂ ਦੀ ਮੱਦਦ ਕੀਤੀ। ਉਨ੍ਹਾਂ ਦੀ ਬਹਾਦਰੀ ਅਤੇ ਸਿਰੜ ਦੇਖ ਕੇ ਸਾਰੀ ਦੁਨੀਆਂ ਦੇ ਬਾਦਸ਼ਾਹ (ਸਹਿਨਸ਼ਾਹਾਂ ਦਾ ਸ਼ਹਿਨਸ਼ਾਹ) ਉਨ੍ਹਾਂ ਨਾਲ ਮਿਲ ਗਿਆ। ਉਸ ਦਾ ਪੁੱਤਰ ਵਿਕਟਰ ਅਮਾਨਿਊਲ ਵੀ ਉਨ੍ਹਾਂ ਨਾਲ ਖੜਿਆ ਅਤੇ ਅਖੀਰ 1860 ਵਿਚ ਕੁਦਰਤ ਦੀ ਮਿਹਰ ਨਾਲ ਸਾਰੀਆਂ ਰਿਆਸਤਾਂ ਇਕ ਹੋ ਗਈਆਂ। ਕੁਦਰਤ ਉਨ੍ਹਾਂ ਦੀ ਸਹਾਇਤਾ ਕਰਦੀ ਹੈ ਜਿਹੜੇ ਆਪਣੀ ਸਹਾਇਤਾ ਆਪ ਕਰਦੇ ਹਨ।

ਭਾਰਤ ਵਿਚ ਔਰੰਗਜ਼ੇਬ ਦੇ ਜ਼ਮਾਨੇ ਵਿਚ ਬੜੀ ਫੁੱਟ ਸੀ। ਸਚਾਈ ਬਾਰੇ ਗਿਆਨ ਨਾ ਹੋਣ ਕਰਕੇ ਉਨ੍ਹਾਂ ਵਿਚ ਬਹੁਤ ਸਾਰਾ ਭੰਬਲ ਭੂਸਾ ਤੇ ਲੜਾਈ ਝਗੜਾ ਸੀ। ਦੱਖਣ ਵਿਚ ਸ਼ਿਵਾ ਜੀ ਗੁਰੂ ਰਾਮ ਦਾਸ ਦੀਆਂ ਸਿਖਿਆਵਾਂ ਤੋਂ ਪ੍ਰੇਰਤ ਹੋ ਕੇ, ਉਨ੍ਹਾਂ ਵੱਖ-ਵੱਖ ਫਿਰਕਿਆਂ ਵਿਚ ਏਕਤਾ ਲਿਆਉਣ ਲਈ ਕੰਮ ਕੀਤਾ। ਉਹ ਅਤੇ ਉਸ ਦੇ ਜਾਨਸ਼ੀਨ ਕੁਝ ਹੱਦ ਤੱਕ ਆਪਣੇ ਟੀਚੇ ਵਿਚ ਕਾਮਯਾਬ ਹੋਏ। ਪੰਜਾਬ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਮਹਾਨ ਕੰਮ ਕੀਤਾ। ਉਨ੍ਹਾਂ ਜਾਤ ਪਾਤ ਦੇ ਬੰਧਨ ਤੋੜ ਦਿੱਤੇ। ਪੰਜ ਪਿਆਰੇ ਪੰਜ ਵੱਖਰੀਆਂ ਜਾਤੀਆਂ ਨਾਲ ਸਬੰਧੰਤ ਸਨ ਜਿਨ੍ਹਾਂ ਨੂੰ ਤੁਸੀਂ ਨੀਚ ਜਾਤੀ ਦੇ ਕਿਹਾ, ਉਹ ਉਨ੍ਹਾਂ ਨਾਲ ਸਨ। ਇਹ ਉਨ੍ਹਾਂ ਦੇ ਆਸ਼ੀਰਵਾਦ ਅਤੇ ਇਨ੍ਹਾਂ ਪੰਜ ਪਿਆਰਿਆਂ ਦੀ ਮਿਹਨਤ ਦਾ ਸਿੱਟਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਪੰਜਾਬ ਦਾ ਸ਼ਾਸਕ ਬਣ ਸਕਿਆ। ਜੇਕਰ ਗੁਰੂ ਮਹਾਰਾਜ ਇਨ੍ਹਾਂ ਜਾਤੀਆਂ ਨੂੰ ਆਪਣੇ ਨਾਲ ਨਾ ਤੋਰ ਸਕਦੇ ਜਿਨ੍ਹਾਂ ਨੂੰ ਤੁਸੀਂ ਨੀਚ ਜਾਤੀ ਦੇ ਕਹਿੰਦੇ ਹੋ ਅਤੇ ਉਨ੍ਹਾਂ ਨਾਲ ਬਰਾਬਰੀ ਦਾ ਸਲੂਕ ਨਾ ਕੀਤਾ ਹੁੰਦਾ ਤਾਂ ਉਹ ਏਨੀ ਤੇਜ਼ੀ ਨਾਲ ਕਾਮਯਾਬ ਨਾ ਹੋਏ ਹੁੰਦੇ। ਮੈਂ ਤੁਹਾਡਾ ਹੋਰ ਵਕਤ ਨਹੀਂ ਲੈਣਾ ਚਾਹੁੰਦਾ। ਮੈਂ ਸੰਖੇਪ ਵਿਚ ਤੁਹਾਨੂੰ ਕੌਮਾਂ ਦੀ ਤਰਕੀ ਅਤੇ ਪਤਨ ਬਾਰੇ ਦੱਸਿਆ ਹੈ। ਤੁਸੀਂ ਇਨ੍ਹਾਂ ਦੇ ਵੇਰਵੇ ਕਿਤਾਬਾਂ ਵਿੱਚੋਂ ਪੜ੍ਹ ਸਕਦੇ ਹੋ ਜਿਹੜੀਆਂ ਸਾਰੀਆਂ ਹੀ ਲਾਇਬ੍ਰੇਰੀਆਂ ਵਿਚ ਮਿਲਦੀਆਂ ਹਨ। ਮੈਂ ਤੁਹਾਨੂੰ ਕਿਤਾਬਾਂ ਦੇ ਨਾਂ ਵੀ ਦੱਸ ਸਕਦਾ ਹਾਂ। ਜਦੋਂ ਤੁਸੀਂ ਇਸ ਬਾਰੇ ਪੜ੍ਹੋਗੇ ਤਾਂ ਤੁਹਾਨੂੰ ਪਤਾ ਲੱਗੇਗਾ ਕਿ **ਊਚ ਅਤੇ ਨੀਚ ਜਾਤੀ ਦੇ ਭਾਵ ਨਾਲ ਪੈਦਾ ਕੀਤੇ ਵਿਰੋਧ ਅਤੇ ਧਾਰਮਕ ਵਖਰੇਵੇਂ ਇਸ ਪਤਨ ਦਾ ਮੂਲ ਕਾਰਣ ਹਨ। ਹਮਦਰਦੀ ਅਤੇ ਬਰਾਬਰੀ ਦੇ ਵਿਹਾਰ ਨਾਲ ਪਾਲੀ ਏਕਤਾ ਸਾਰੀ ਤਰੱਕੀ ਦਾ ਮੂਲ ਹੈ।** ਭਰਾਵੋ, ਮੈਂ ਤੁਹਾਨੂੰ ਇਨ੍ਹਾਂ ਦੱਬੇ ਕੁਚਲੇ ਲੋਕਾਂ ਨੂੰ ਪਿਆਰ ਕਰਨ ਦੀ ਅਪੀਲ ਕਰਦਾ ਹਾਂ। ਉਨ੍ਹਾਂ ਦਾ ਤ੍ਰਿਸਕਾਰ ਨਾ ਕਰੋ। ਉਨ੍ਹਾਂ ਨੂੰ ਆਪਣੇ ਨਾਲ ਜੋੜੋ! ਖੇਤ ਤਿਆਰ ਕਰਨ ਅਤੇ ਬੀਜ ਬੀਜਣ ਦਾ ਮੌਕਾ ਆ ਗਿਆ ਹੈ। ਜੇਕਰ ਤੁਸੀਂ ਮੂਰਖ ਕਿਸਾਨ ਵਾਂਗੂ ਜ਼ਮੀਨ ਦੀ ਤਿਆਰੀ ਤੋਂ ਬਾਦ ਬੀਜ ਬੀਜਣ ਵਿਚ ਪੱਛੜ ਗਏ ਤਾਂ ਇਸ ਸਮੇਂ ਦੌਰਾਨ ਵਰਖਾ ਹੋਣ ਤੋਂ ਬਾਦ ਇਸ ਵਿਚ ਖੱਬਲ ਘਾਹ ਉੱਗ ਆਵੇਗਾ। ਬੀਜ ਬੀਜਣ ਦਾ ਸਮਾਂ ਗੁਜਰ ਜਾਵੇਗਾ ਅਤੇ ਬੀਜ ਨਹੀਂ ਫੁੱਟਣਗੇ ਅਤੇ ਇਸ ਦੇ ਸਿੱਟੇ ਵਜੋਂ ਕੀਤੀ ਹੋਈ ਮਿਹਨਤ ਬੇਕਾਰ ਜਾਵੇਗੀ ਤੇ ਨਵੇਂ ਸਿਰਿਉਂ ਖੇਤ ਦੀ ਤਿਆਰੀ ਕਰਨੀ ਪਵੇਗੀ। ਸੋਨੇ ਅਤੇ ਚਾਂਦੀ ਬਾਰੇ ਜਾਣਕਾਰੀ ਹਾਸਲ ਕਰਨ ਲਈ ਸੁਨਿਆਰੇ ਤੋਂ ਸਲਾਹ ਲਓ, ਲੁਹਾਰ ਤੁਹਾਨੂੰ ਇਸ ਬਾਰੇ ਕੁਝ ਨਹੀਂ ਦੱਸ ਸਕੇਗਾ, ਸਬਜ਼ੀਆਂ ਬਾਰੇ ਕਿਸੇ ਅਰਾਈਂ ਨੂੰ ਪੁੱਛੋਂ, ਝਟਕਈ ਨੂੰ ਇਸ ਬਾਰੇ ਕੁਝ ਪਤਾ ਨਹੀਂ ਹੋਵੇਗਾ, ਜ਼ਮੀਨ ਬਾਰੇ ਜਿਮੀਂਦਾਰ ਤੋਂ ਸਲਾਹ ਮੰਗੋ, ਵਕੀਲ ਇਸ ਬਾਰੇ ਕੁਝ ਨਹੀਂ ਜਾਣਦਾ ਹੋਵੇਗਾ, ਕਬਰਾਂ ਬਾਰੇ ਸਲਾਹ ਮੁਰਦਿਆਂ ਤੋਂ ਲਓ, ਜਿਹੜੇ ਜੀਉਂਦੇ ਹਨ, ਉਹ ਇਸ ਬਾਰੇ ਕੁਝ ਨਹੀਂ ਦੱਸ ਸਕਦੇ, ਦੁੱਖ ਬਾਰੇ ਦੁਖੀ ਦੀ ਹੀ ਸਲਾਹ ਲਓ, ਇਕ ਸੁਖੀ ਬੰਦਾ ਤੁਹਾਡੀ ਕੋਈ ਮੱਦਦ ਨਹੀਂ ਕਰ ਸਕਦਾ, ਗਰੀਬੀ ਬਾਰੇ ਸਿਰਫ਼ ਗਰੀਬ

ਬੰਦਾ ਹੀ ਬਿਆਨ ਕਰ ਸਕਦਾ ਹੈ, ਠੰਢਾ ਪਾਣੀ ਅਤੇ ਸੋਡਾ ਵਾਟਰ ਪੀਣ ਵਾਲੇ ਅਤੇ ਸਵਾਦੀ ਪਕਵਾਨ ਖਾਣ ਵਾਲੇ ਗਰੀਬੀ ਬਾਰੇ ਕੁਝ ਨਹੀਂ ਜਾਣ ਸਕਦੇ। ਮੈਂ ਤੁਹਾਨੂੰ ਆਖਦਾ ਹਾਂ ਕਿ ਜਿਹੜੀ ਵੀ ਜ਼ਮੀਨ ਤੁਹਾਨੂੰ ਤਿਆਰ ਮਿਲਦੀ ਹੈ ਉਸ ਵਿਚ ਬੀਜ ਬੀਜੋ ਅਤੇ ਬਾਕੀ ਦੇ ਖੇਤ ਨੂੰ ਤਿਆਰ ਕਰਨਾ ਜਾਰੀ ਰੱਖੋ। ਆਪਣੇ ਆਪ ਨੂੰ ਦੱਬੇ-ਕੁਚਲੇ ਲੋਕਾਂ ਦੀ ਸੇਵਾ ਵਿਚ ਅਰਪਨ ਕਰੋ, ਉਨ੍ਹਾਂ ਨੂੰ ਘਿਰਣਾ ਕਰਨੀ ਛੱਡੋ। ਅਖ਼ਲਾਕੀ ਜਿਗਰਾ ਫੜੋ, ਕਾਇਰਤਾ ਛੱਡੋ। ਨੌਜਵਾਨੋ! ਇਸ ਤੁਹਾਡੀ ਜ਼ਿੰਮੇਵਾਰੀ ਹੈ। ਬੁੱਢੇ ਲੋਕਾਂ ਤੋਂ ਬਹੁਤੀ ਆਸ ਨਾ ਕਰੋ। ਇਸ ਨੂੰ ਆਪਣਾ ਧਰਮ ਕਰਕੇ ਜਾਣੋ।

ਕੁਦਰਤ ਇੱਕ ਹੈ। ਹਿੰਦੁਸਤਾਨ ਤੁਹਾਡਾ ਦੇਸ਼ ਹੈ ਅਤੇ ਹਰ ਹਿੰਦੁਸਤਾਨੀ ਤੁਹਾਡਾ ਭਰਾ ਹੈ। ਤੁਸੀਂ ਸਿੱਖ ਮਗਰੋਂ ਹੋ, ਹਿੰਦੁਸਤਾਨੀ ਪਹਿਲਾਂ ਹੋ, ਤੁਸੀਂ ਮੁਸਲਮਾਨ ਮਗਰੋਂ ਹੋ, ਹਿੰਦੁਸਤਾਨੀ ਪਹਿਲਾਂ ਹੋ, ਤੁਸੀਂ ਹਿੰਦੂ ਮਗਰੋਂ ਹੋ, ਹਿੰਦੁਸਤਾਨੀ ਪਹਿਲਾ ਹੋ, ਤੁਸੀਂ ਈਸਾਈ ਮਗਰੋਂ ਹੋ, ਪਹਿਲਾ ਹਿੰਦੁਤਸਾਨੀ ਹੋ।

"ਮੇਰਾ ਦੇਸ਼" ਹਰਦਮ ਤੁਹਾਡੀ ਜ਼ਬਾਨ ਤੇ ਇਹੀ ਸ਼ਬਦ ਚਾਹੀਦਾ ਹੈ ਅਤੇ ਮੌਤ ਦੀ ਘੜੀ ਵੀ ਤੁਹਾਡੀ ਜ਼ਬਾਨ ਤੇ ਇਹੀ ਸ਼ਬਦ ਹੋਵੇ "ਮੇਰਾ ਦੇਸ਼", "ਮੇਰਾ ਦੇਸ਼," ਬਿਲਕੁਲ ਉਸੇ ਤਰ੍ਹਾਂ ਜਿਵੇਂ ਪੈਗੰਬਰ ਮੁਹੰਮਦ ਇਹ ਕਹਿੰਦਿਆਂ ਮਰੇ, "ਮੇਰੇ ਲੋਕ," "ਮੇਰੇ ਲੋਕ"। ਮੈਂ ਉਮੀਦ ਕਰਦਾ ਹਾਂ ਕਿ ਜੋ ਕੁਝ ਮੈਂ ਕਿਹਾ ਹੈ, ਫਜ਼ੂਲ ਨਹੀਂ ਜਾਵੇਗਾ।

ਕੁਝ ਲੋਕ ਦਲੀਲ ਦੇ ਸਕਦੇ ਹਨ, "ਅਸੀਂ ਕੀ ਕਰ ਸਕਦੇ ਹਾਂ? ਅਸੀਂ ਵਿਆਹੇ ਵਰ੍ਹੇ ਹਾਂ। ਕੀ ਅਸੀਂ ਆਪਣੇ ਬੱਚਿਆਂ ਦਾ ਦੇਖੀਏ ਜਾਂ ਦੇਸ਼ ਦੀ ਸੇਵਾ ਕਰੀਏ?" ਪਰ ਇਹ ਸੋਚ ਗਲਤ ਹੈ। ਕੀ ਤਿਲਕ ਮਹਾਰਾਜ ਅਤੇ ਅਰਬਿੰਦੋ ਵਿਆਹੇ ਨਹੀਂ ਸਨ? ਕੀ ਉਹ ਸੁਖ ਆਰਾਮ ਦੀ ਜ਼ਿੰਦਗੀ ਬਤੀਤ ਨਹੀਂ ਸਨ ਕਰ ਸਕਦੇ? ਉਹ ਕਰ ਸਕਦੇ ਸਨ। ਉਹ ਅਜਿਹੇ ਮਾਹੌਲ ਵਿਚ ਜੰਮੇ ਪਲੇ ਸਨ ਕਿ ਉਹ ਸੁਖ ਆਰਾਮ ਅਤੇ ਐਸ਼ੋ ਇਸ਼ਰਤ ਦਾ ਜੀਵਨ ਬਸਰ ਕਰ ਸਕਦੇ ਸਨ। ਪਰ ਉਨ੍ਹਾਂ ਨਹੀਂ ਬਸਰ ਕੀਤੀ। ਉਨ੍ਹਾਂ ਦੇਸ਼ ਤੇ ਕੌਮ ਦੀ ਸੇਵਾ ਲਈ ਦੁਨਿਆਵੀ ਸੁੱਖ ਆਰਾਮ ਅਤੇ ਐਸ਼ੋ ਇਸ਼ਰਤ ਨੂੰ ਲੱਤ ਮਾਰ ਦਿੱਤੀ। ਸਾਦਾ ਜੀਵਨ ਬਿਤਾਉਂਦਿਆਂ, ਉਨ੍ਹਾਂ ਜੇਲ੍ਹ ਦੀਆਂ ਕਾਲ ਕੋਠੜੀਆਂ ਵਿਚ ਜੀਵਨ ਦੇ ਦਿਨ ਗੁਜ਼ਾਰੇ ਅਤੇ ਤੁਹਾਡੀ ਖਾਤਰ ਜਲਾਵਤਨੀ ਕੱਟੀ। ਤੁਹਾਨੂੰ ਵੀ ਉਨ੍ਹਾਂ ਦੇ ਉੱਚ ਆਚਰਣ ਦੇ ਪਾਏ ਪੂਰਨਿਆਂ ਤੇ ਚਲਣਾ ਚਾਹੀਦਾ ਹੈ। ਦੇਸ਼ ਸੇਵਾ ਦਾ ਹਲਫ ਲਉ। ਜਦੋਂ ਤੁਸੀਂ ਘਰ ਜਾਂਦੇ ਹੋ ਤਾਂ ਤੁਸੀਂ ਅਕਸਰ ਆਖਦੇ ਹੋ ਕਿ ਤੁਸੀਂ ਆਪਣੀ ਧੀ ਲਈ ਕੁਝ ਖਰੀਦਿਆ ਹੈ ਜਾਂ ਆਪਣੇ ਪੁੱਤਰ ਲਈ ਕੋਈ ਖਿਡੌਣਾ ਖਰੀਦਿਆ ਹੈ ਪਰ ਤੁਸੀਂ ਕਦੇ ਦੋ ਪੈਸੇ ਵੀ ਦੇਸ਼ ਦੀ ਖਾਤਰ ਖਰਚੇ ਹਨ, ਜਾਂ ਦੇਸ਼ ਦੇ ਭਲੇ ਲਈ ਕਦੇ ਕੋਈ ਕੰਮ ਕੀਤਾ ਹੈ? ਇਹ ਬੜੇ ਅਫ਼ਸੋਸ ਦੀ ਗੱਲ ਹੈ ਕਿ ਤੁਸੀਂ ਰਤੀ ਭਰ ਵੀ ਦੇਸ਼ ਲਈ ਨਹੀਂ ਸੋਚਦੇ। ਅਖੀਰ ਵਿਚ ਮੈਂ ਵਿਦਿਆਰਥੀਆਂ ਨੂੰ ਅਪੀਲ ਕਰਾਂਗਾ (ਕਿਉਂਕਿ ਗਰਮੀਆਂ ਦੀਆਂ ਛੁੱਟੀਆਂ ਵਿਚ ਉਹ ਆਪਣੇ ਘਰੀਂ ਜਾਣਗੇ ਕਿ ਉਹ ਆਪਣੇ ਪਿੰਡਾਂ ਵਿਚ ਲੋਕਾਂ ਨੂੰ ਸਵਦੇਸ਼ੀ ਬਾਰੇ ਸਿਖਿਅਤ ਕਰਨ। ਪ੍ਰਾਚੀਨ ਵਸਤਾਂ ਨੂੰ ਲੋਕ ਪ੍ਰਿਯ ਬਣਾਉਣ। ਲੋਕਾਂ ਨੂੰ ਆਖੋ ਅਦਾਲਤਾਂ ਵਿਚ ਨਾ ਜਾਣ। ਪੰਚਾਇਤੀ ਰਾਜ ਸਥਾਪਤ ਕਰਨ ਦਾ ਸੁਝਾਅ ਦਿਉ। ਦੂਸਰੇ ਵੀ ਪ੍ਰਾਚੀਨ ਵਸਤਾਂ ਵਰਤਣ, ਉਨ੍ਹਾਂ ਦੇ ਮਨ ਵਿਚ ਹਰਦਮ ਦੇਸ਼ ਤੇ ਕੌਮ ਦੀ ਭਲਾਈ ਦੀ ਸੋਚ ਰਹੇ। ਉਹ ਕਿਸੇ ਦੁਨਿਆਵੀ, ਤਾਕਤ ਤੋਂ ਨਾ ਡਰਨ ਜਦੋਂ ਉਹ ਆਪਣੇ ਦੇਸ਼ ਪ੍ਰਤੀ ਕਿਸੇ ਫਰਜ਼ ਦੀ ਪੂਰਤੀ ਕਰ ਰਹੇ ਹੋਣ। ਕੁਦਰਤ ਤੇ ਭਰੋਸਾ ਰੱਖੋ ਜਿਹੜਾ ਤੁਹਾਡੀ ਇੱਛਾ ਪੂਰਨ ਕਰੇਗੀ। (ਤਾੜੀਆਂ)

ਮੂਲ ਕਿਤਾਬ ਮੋਹੇ— ਬਾਨੇ ਵਤਨ ਦਾ ਟਾਇਟਲ ਵਰਕਾ ਜੋ 1909 ਵਿਚ ਛਪੀ

# ਮੋਹੇ— ਬਾਨੇ ਵਤਨ

(ਦੇਸ਼ ਪ੍ਰੇਮੀ)

ਲੇਖਕ

ਸਰਦਾਰ ਅਜੀਤ ਸਿੰਘ ਜੀ

(ਸਰਦਾਰ ਸਾਹਿਬ ਦੇ ਦੇਸ਼-ਨਿਕਾਲੇ ਦੇ ਦਿਨਾਂ ਦੀ ਪਹਿਲੀ ਲਿਖਤ)

ਮਹਿਤਾ ਆਨੰਦ ਕਿਸ਼ੋਰ,

ਪੂਰਵ ਸੈਕਰੇਟਰੀ ਭਾਰਤ ਮਾਤਾ, ਲਾਹੌਰ

ਨੇ

ਲੇਖਕ ਦੇ ਵਾਰਸਾਂ ਦੀ ਆਗਿਆ ਲੈ ਕੇ ਵਰਮਨ ਕੰਪਨੀ ਪਬਲਿਸ਼ਰਜ਼, ਬਜ਼ਾਰ ਵੱਛੋਵਾਲੀ, ਲਾਹੌਰ ਲਈ

ਮੀਆਂ ਕਰਮ ਮੁਹੰਮਦ ਖਾਨ ਅਨੇਜਾ ਦੇ ਪ੍ਰਬੰਧ ਹੇਠ ਪੰਜਾਬੀ ਪ੍ਰੈਸ ਲਾਹੌਰ ਤੋਂ ਛਪਵਾਈ

ਮਿਲਣ ਦਾ ਪਤਾ

ਲਾਜਪਤ ਰਾਏ ਪ੍ਰਿਥਵੀ ਰਾਜ ਸਾਹਨੀ

ਤਾਜਰਾਨੇ ਕੁਤੁਬ, ਲਾਹੌਰ,

ਤੀਸਰੀ ਵਾਰ

ਗਿਣਤੀ: 1000

## ਏਸ ਕਿਤਾਬ ਦੇ ਲਿਖਣ ਦਾ ਮੌਕਾ

ਮੈਨੂੰ ਸਿਰਫ ਮਿਸਟਰ ਮਾਰਲੇ (24 ਦਸੰਬਰ 1838 – 23 ਸਤੰਬਰ 1923-1905 ਤੋਂ 1910 ਤੇ ਫਿਰ 1911 ਤਕ ਭਾਰਤ ਲਈ ਇੰਗਲੈਂਡ ਦਾ ਸੈਕਟਰੀ ਆਫ ਸਟੇਟ) ਦੀ ਮਿਹਰਬਾਨੀ ਨਾਲ ਮਿਲਿਆ ਏ। ਜਿਨ੍ਹਾਂ ਨੇ ਸਾਰੇ ਦੇਸ਼ ਪ੍ਰੇਮੀਆਂ ਤੋਂ ਏਸ ਲਈ ਵੱਡੀ ਵਡਿਆਈ ਖੱਟੀ ਏ ਕਿ ਆਪਣੇ ਦੇਸ਼ ਅਤੇ ਕੌਮ ਦੀ ਖਾਤਰ ਆਪਣੇ ਅਸੂਲ ਅਤੇ ਆਪਣੀ ਅੰਤਰ ਆਤਮਾ ਦੀ ਅਵਾਜ਼ ਦਾ ਵੀ ਕਦੇ ਖਿਆਲ ਨਾ ਕੀਤਾ ਤੇ ਮੈਨੂੰ ਬਿਨਾਂ ਕਿਸੇ ਪੁੱਛ ਪੜਤਾਲ ਦੇ ਦੇਸ਼-ਨਿਕਾਲਾ ਦੇ ਦਿੱਤਾ। ਏਸ ਲਈ ਮੈਂ ਵੀ ਕਿਸੇ ਪੁੱਛ ਪੜਤਾਲ ਦੇ ਬਿਨਾਂ ਈ ਇਹ ਕਿਤਾਬ ਉਹਨਾਂ ਨੂੰ ਸਮਰਪਣ ਕਰਦਾ ਹਾਂ।

-ਅਜੀਤ ਸਿੰਘ

# 1. 'ਦੇਸ਼ ਪ੍ਰੇਮੀ ' ਦੇ ਬਾਰੇ



**ਭਾਰਤ ਦੇ ਸੱਚੇ ਸਪੁੱਤਰ ਮਸ਼ਹੂਰ ਦੇਸ਼ ਭਗਤ ਸੂਫੀ ਅੰਬਾ ਪ੍ਰਸ਼ਾਦ ਸਾਹਬ ਦੀ ਰਾਏ**

ਮੈਂ ਸਰਦਾਰ ਅਜੀਤ ਸਿੰਘ ਦੀ ਕਿਤਾਬ ਦਾ ਖਰੜਾ ਈ ਦੇਖ ਲਿਆ ਸੀ। ਬੀਤੇ ਪੱਚੀ ਤੀਹ ਵਰ੍ਹਿਆਂ ਤੋਂ ਮੈਂ ਹਜ਼ਾਰਾਂ ਕਿਤਾਬਾਂ ਦੇਖ ਚੁੱਕਾ ਹਾਂ। ਪਰ ਉਰਦੂ ਭਾਸ਼ਾ 'ਚ ਮੇਰੀ ਨਜ਼ਰ 'ਚ ਅਜਿਹੀ ਕੋਈ ਕਿਤਾਬ ਨਹੀਂ ਲੰਘੀ। ਸਰਦਾਰ ਸਾਹਬ ਤਾਂ ਆਪਣੀ ਬਹੁਤ ਈ ਨਿਮਾਣਤਾ ਨਾਲ ਆਖਦੇ ਨੇ ਕਿ ਮੈਂ ਇਹ ਕਿਤਾਬ ਬੱਚਿਆਂ ਲਈ ਲਿਖੀ ਏ। ਪਰ ਮੈਂ ਸੱਚ ਕਹਿੰਦਾ ਹਾਂ ਕਿ ਏਸ ਕਿਤਾਬ ਨੂੰ ਪੜ੍ਹ ਕੇ ਕੋਈ ਬੁੱਢਾ ਵੀ ਪ੍ਰਭਾਵਤ ਹੋਏ ਬਿਨਾਂ ਨਹੀਂ ਰਹਿ ਸਕਦਾ। ਜਿਹੜਾ ਬੰਦਾ ਇਹਨੂੰ ਇਕ ਵਾਰ ਪੜ੍ਹ ਲਵੇਗਾ, ਉਹ ਸਰਦਾਰ ਸਾਹਬ ਦੀ ਜਾਦੂ ਕਰਨ ਵਾਲੀ ਲਿਖਤ ਦਾ ਭਾਣਾ ਮੰਨ ਲਵੇਗਾ। ਜਿਵੇਂ ਜਿਵੇਂ ਇਹ ਲਿਖਤ ਫੈਲਦੀ ਜਾਵੇਗੀ, ਉਵੇਂ ਉਵੇਂ ਸੱਚੀ ਕੌਮ ਭਗਤੀ ਤੇ ਸੱਚੀ ਦੇਸ਼ ਭਗਤੀ ਹੋਰ ਵੱਧ ਤੇ ਹੋਰ ਪੱਕੀ ਹੁੰਦੀ ਜਾਵੇਗੀ। ਤੇ ਇਹ ਕਿਸੇ ਬੰਦੇ ਦੇ ਵੱਸ ਦੀ ਗੱਲ ਨਹੀਂ ਕਿ ਜਿਹੜਾ ਆਪਣੇ ਦੇਸ਼ ਤੇ ਕੌਮ ਨੂੰ ਪਿਆਰ ਕਰਦਾ ਏ, ਉਹ ਏਸ ਕਿਤਾਬ ਨੂੰ ਸ਼ੁਰੂ ਕਰ ਕੇ ਖਤਮ ਕੀਤੇ ਬਿਨਾਂ ਨਹੀਂ ਛੱਡ ਸਕਦਾ।"

(ਦਸਤਖਤ)

**ਸੂਫ਼ੀ ਅੰਬਾ ਪ੍ਰਸ਼ਾਦ**

## 2. ਲੇਖਕ ਵੱਲੋਂ ਮੁਖਬੰਦ



ਮੇਰੀ ਕਿਤਾਬ ਦਾ ਮੁੱਖਬੰਦ ਏ ਕਿ ਜੋ ਕੁਝ ਇਹਦੇ ਵਿਚ ਲਿਖਿਆ ਗਿਆ ਏ, ਉਹਦੇ ਵਿਚ ਕੋਈ ਵੀ ਘਟਨਾ ਅਜਿਹੀ ਨਹੀਂ, ਜਿਸ ਦੀਆਂ ਇਤਿਹਾਸਕ ਨੀਹਾਂ ਨਾ ਹੋਣ, ਜਿਨ੍ਹਾਂ ਉੱਤੇ ਇਹ ਘਟਨਾਵਾਂ ਉਸਾਰੀਆਂ ਗਈਆਂ ਨੇ। ਮੈਨੂੰ ਆਪਣੇ ਆਪ ਨੂੰ ਲੇਖਕ ਕਹਿਣ ਦਾ ਕੋਈ ਅਧਿਕਾਰ ਨਹੀਂ। ਜੇ ਕੋਈ ਮਾਲੀ ਵੱਖ ਵੱਖ ਥਾਵਾਂ ਤੋਂ ਫੱਲ ਚੁਣ ਚੁਣ ਕੇ ਗੁਲਦਸਤਾ ਬਣਾ ਦੇਵੇ ਤਾਂ ਉਹ ਫੁੱਲ ਬਨਾਓਣ ਵਾਲਾ ਨਹੀਂ ਬਣ ਜਾਂਦਾ। ਏਸੇ ਤਰ੍ਹਾਂ ਮੈਂ ਵੀ ਇਹ ਫੁੱਲ ਚੁਣ ਚੁਣ ਕੇ ਇਕ ਥਾਂ ਇਕੱਠੇ ਕਰ ਦਿੱਤੇ ਨੇ। ਤੇ ਮੈਂ ਲੇਖਕ ਨਹੀਂ ਹਾਂ।

ਇਹ ਕਿਤਾਬ ਕਿਸੇ ਗਿਆਨੀ ਵਿਦਵਾਨ ਦੀ ਲਿਖੀ ਹੋਈ ਨਹੀਂ ਏ ਤੇ ਨਾ ਈ ਇਹ ਆਸ ਕੀਤੀ ਗਈ ਏ ਕਿ ਖਾਹ ਮਖਾਹ ਗਿਆਨੀ ਤੇ ਵਿਦਵਾਨਾਂ ਦੇ ਹੱਥਾਂ ਵਿਚ ਈ ਜਾਵੇ, ਸਗੋਂ ਮੈਂ ਆਪਣੀ ਏਸ ਸੇਵਾ ਏਸ ਗੱਲ 'ਚ ਸਫਲ ਸਮਝਾਂਗਾ ਕਿ ਬੱਚੇ ਇਹਨੂੰ ਪੜ੍ਹਨ ਤੇ ਉਹਨਾਂ ਨੇਕ ਦਿਲਾਂ ਵਾਲੇ ਬੰਦਿਆਂ ਦੀ ਨਕਲ ਕਰਨ, ਜਿਨ੍ਹਾਂ ਦਾ ਜ਼ਿਕਰ ਏਸ ਕਿਤਾਬ ਵਿਚ ਆਇਆ ਏ। ਵੱਡੇ ਆਦਮੀਆਂ ਨੂੰ ਮੇਰੀ ਬੇਨਤੀ ਏ ਕਿ ਉਹ ਆਪਣੇ ਬੱਚਿਆਂ ਦੇ ਹੱਥਾਂ ਵਿਚ ਮੇਰਾ ਇਹ ਨਿਮਾਣਾ ਜਿਹਾ ਤੋਹਫਾ ਦੇਣ। ਤੇ ਜੇ ਉਹ ਠੀਕ ਸਮਝਣ ਤਾਂ ਆਪ ਵੀ ਇਕ ਨਜ਼ਰ ਮਾਰ ਲੈਣ।

**ਦੇਸ਼ ਦਾ ਸੇਵਕ**
**ਅਜੀਤ ਸਿੰਘ**

# 3. ਮੁੱਢਲੇ ਸ਼ਬਦ

## ਹੁੱਬ-ਇ-ਵਤਨ ਜਾਂ ਦੇਸ਼ ਭਗਤੀ

ਹੁੱਬ ਦਾ ਅਰਥ ਏ ਮੁਹੱਬਤ, ਪ੍ਰੇਮ, ਪਿਆਰ। ਵਤਨ ਉਹ ਥਾਂ ਏ, ਜਿੱਥੇ ਸਾਡੇ ਬਾਪ ਦਾਦਾ, ਟੱਬਰ, ਖਾਨਦਾਨ ਹਮੇਸ਼ਾ ਤੋਂ ਰਹਿੰਦਾ ਰਿਹਾ ਏ। ਅੰਗਰੇਜ਼ੀ ਭਾਸ਼ਾ ਵਿਚ ਇਹਦੇ ਲਈ 'ਪੈਟ੍ਰੀਆਟਿਜ਼ਮ' ਏ। ਇਹ ਲਾਤੀਨੀ ਭਾਸ਼ਾ ਤੋਂ ਲਿਆ ਗਿਆ ਏ। ਪੈਟਰਾ ਦਾ ਅਰਥ ਬਾਪ ਹੁੰਦਾ ਏ। ਮਤਲਬ ਬਣਿਆ ਬਾਪ ਦਾਦਾ ਦੇ ਰਹਿਣ ਬਹਿਣ ਦੀ ਥਾਂ ਦਾ ਪਿਆਰ।

## ਸ਼ਬਦ ਹੁੱਬ-ਇ-ਵਤਨ

ਹਰੇਕ ਹਿੰਦੋਸਤਾਨੀ ਮਰਦਾਂ ਜਨਾਨੀਆਂ, ਏਥੇ ਤਕ ਕਿ ਬੱਚਿਆਂ ਦਾ ਵੀ ਫਰਜ਼ ਬਣਦਾ ਏ ਕਿ ਉਹ ਆਪਣੇ ਦੇਸ਼ ਨੂੰ ਪਿਆਰ ਕਰਨ। ਕਿਉਂਕਿ ਦੇਸ਼ ਦੀ ਖੁਸ਼ਹਾਲੀ 'ਤੇ ਈ ਉਹਨਾਂ ਦੀ ਖੁਸ਼ਹਾਲੀ ਅਤੇ ਬਦਹਾਲੀ ਨਿਰਭਰ ਕਰਦੀ ਏ ਤੇ ਇਹਦਾ ਪ੍ਰਭਾਵ ਉਹਨਾਂ ਦੀ ਹਾਲਤ 'ਤੇ ਪੈਂਦਾ ਏ।

ਸਾਰੇ ਜਾਣਦੇ ਨੇ ਕਿ ਸਭ ਤੋਂ ਪਹਿਲਾਂ ਅਸੀਂ ਆਪਣੇ ਟੱਬਰ ਅਤੇ ਦੋਸਤਾਂ ਤੇ ਮੁਹੱਬਤੀਆਂ ਨੂੰ ਪਿਆਰ ਕਰਦੇ ਹਾਂ। ਅਸੀਂ ਦਿਲ ਤੋਂ ਚਾਹੁੰਦੇ ਹਾਂ ਕਿ, ਸਗੋਂ ਕੋਸ਼ਿਸ਼ ਕਰਦੇ ਹਾਂ ਕਿ ਉਹ ਹਰ ਤਰ੍ਹਾਂ ਖੁਸ਼ ਰਹਿਣ। ਤੇ ਹਰੇਕ ਕੰਮ 'ਚ ਸਫਲ ਹੋਣ। ਜਿਹੜੀ ਗੱਲ ਸਾਡੇ ਦੋਸਤਾਂ, ਮੁਹੱਬਤੀਆਂ ਅਤੇ ਰਿਸ਼ਤੇਦਾਰਾਂ ਦੇ ਛੋਟੇ ਜਿਹੇ ਘੇਰੇ 'ਚ ਉੱਚਿਤ ਤੇ ਖਰੀ ਏ, ਉਹੀ ਜਿਵੇਂ ਜਿਵੇਂ ਅਸੀਂ ਵੱਡੇ ਹੁੰਦੇ ਜਾਂਦੇ ਹਾਂ ਤੇ ਸਾਡੇ ਸਬੰਧ ਵਧਦੇ ਜਾਂਦੇ ਨੇ ਤੇ ਸਾਡਾ ਘੇਰਾ ਵੱਡਾ ਹੁੰਦਾ ਜਾਂਦਾ ਏ। ਤਦ ਵੀ ਇਹ ਗੱਲ ਸਾਡੇ ਲਈ ਮੁਨਾਸਬ ਤੇ ਜ਼ਰੂਰੀ ਹੋ ਜਾਂਦੀ ਏ।

ਛੋਟੇ ਬੱਚੇ ਜਦ ਸਕੂਲ 'ਚ ਪੜ੍ਹਨ ਜਾਂਦੇ ਨੇ ਤਾਂ ਉਹਨਾਂ ਨੂੰ ਪੱਕੇ ਤੌਰ 'ਤੇ ਆਪਣੇ ਸਕੂਲ 'ਤੇ ਮਾਣ ਹੁੰਦਾ ਏ। ਤੇ ਉਹ ਹਰ ਵੇਲੇ ਆਪਣੇ ਸਕੂਲ ਦੀ ਮਸ਼ਹੂਰੀ ਤੇ ਵਧੀਆ ਹੋਣ ਦੀ ਧੁੰਮ ਦੀ ਇੱਛਾ ਕਰਦੇ ਹਨ। ਹਰੇਕ ਵਿਦਿਆਰਥੀ ਹਮੇਸ਼ਾ ਇਹ ਚਾਹੁੰਦਾ ਏ ਕਿ ਉਹਦਾ ਸਕੂਲ ਕ੍ਰਿਕਟ, ਫੁੱਟਬਾਲ, ਇਮਤਿਹਾਨਾਂ ਅਤੇ ਵਜ਼ੀਫਿਆਂ ਦੇ ਮਾਮਲੇ 'ਚ ਤੇ ਹੋਰ ਸਾਰੇ ਕੰਮਾਂ ਤੇ ਖੇਡਾਂ ਵਿਚ ਸਭ ਤੋਂ ਅੱਗੇ ਰਹੇ। ਇਹੋ ਗੱਲ ਵੱਡੇ ਆਦਮੀਆਂ ਦੀ ਹੁੰਦੀ ਏ। ਉਹ ਚਾਹੁੰਦੇ ਨੇ ਕਿ ਉਹਨਾਂ ਦਾ ਦੇਸ਼ ਈ ਤੇ ਉਹਨਾਂ ਦੀ

ਪਲਟਨ, ਉਹਨਾਂ ਦਾ ਜ਼ਿਲ੍ਹਾ, ਸ਼ਹਿਰ, ਮੁਹੱਲਾ, ਟੱਬਰ ਸਭ ਤੋਂ ਵੱਧ ਖੁਸ਼ਹਾਲ ਤੇ ਨੇਕ ਨਾਂ ਵਾਲਾ ਹੋਵੇ। ਤੇ ਉਹ ਆਪ ਉਹਦੀ ਨੇਕਨਾਮੀ ਤੇ ਖੁਸ਼ਹਾਲੀ ਵਿਚ ਵਾਧਾ ਕਰਦੇ ਰਹਿਣ। ਉਹ ਆਪਣੇ ਬੀਤੇ ਇਤਿਹਾਸ 'ਤੇ ਮਾਣ ਕਰਦੇ ਨੇ ਜਾਂ ਬੁਰਾਈਆਂ ਸੁਣ ਕੇ ਸ਼ਰਮਿੰਦੇ ਹੁੰਦੇ ਨੇ।

ਜੇ ਠੀਕ ਤਰ੍ਹਾਂ ਸਮਝਿਆ ਜਾਵੇ ਅਤੇ ਸਹੀ ਢੰਗ ਨਾਲ ਅਮਲ ਕੀਤੇ ਜਾਣ ਤਾਂ ਇਹ ਵਿਚਾਰ ਬਹੁਤ ਈ ਚੰਗਾ ਏ। ਕਿਉਂਕਿ ਜਿਹੜਾ ਬੰਦਾ ਆਪਣੇ ਗਵਾਢੀਆਂ ਦੇ ਭਲੇ ਲਈ ਜਤਨ ਕਰਦਾ ਏ, ਉਹ ਅਸਲ 'ਚ ਆਪਣੇ ਈ ਭਲੇ ਲਈ ਕੋਸ਼ਿਸ਼ ਕਰਦਾ ਹੁੰਦਾ ਏ।

ਇਕ ਮੁੰਡਾ ਆਪਣੇ ਸਕੂਲ ਦੀ ਨੇਕ-ਨਾਮੀ ਪੱਕੀ ਬਣੀ ਦੇਖਣ ਦੀ ਕੋਸ਼ਿਸ਼ ਕਰਦਾ ਏ। ਇਕ ਸਿਪਾਹੀ ਆਪਣੀ ਪਲਟਨ ਦੀ ਸ਼ਾਨ ਵਧਾਓਣਾ ਚਾਹੁੰਦਾ ਏ। ਉਹ ਦਿਲ 'ਚ ਮਹਿਸੂਸ ਕਰਦਾ ਏ ਕਿ ਲੋਕ ਓਸ ਤੋਂ ਏਸੇ ਗੱਲ ਦੀ ਆਸ ਕਰਦੇ ਨੇ। ਤੇ ਅਸੂਲ ਦੀ ਗੱਲ ਏ ਕਿ ਜਿੰਨੇ ਤੁਸੀਂ ਓਸ ਮੁੰਡੇ ਤੋਂ ਆਸ ਰੱਖੋਗੇ, ਉਹ ਓਨੀ ਈ ਕੋਸ਼ਿਸ਼ ਕਰੇਗਾ।

ਇਹੋ ਹਾਲ ਦੇਸ਼ ਪ੍ਰੇਮ ਤੇ ਦੇਸ਼ ਪ੍ਰੇਮੀਆਂ ਦਾ ਏ। ਉਹ ਲੋਕ ਅਸਲ ਵਿਚ ਆਪਣੀ ਕੌਮ ਤੇ ਦੇਸ਼ ਨਾਲ ਪਿਆਰ ਕਰਦੇ ਨੇ। ਤੇ ਉਹਦੇ 'ਤੇ ਮਾਣ ਵੀ ਕਰਦੇ ਨੇ। ਉਹ ਕਦੇ ਕੋਈ ਅਜਿਹਾ ਕੰਮ ਨਹੀਂ ਕਰਦੇ, ਜੀਹਦੇ ਨਾਲ ਉਹਨਾਂ ਦੀ ਕੌਮ ਜਾਂ ਦੇਸ਼ ਦੀ ਬਦਨਾਮੀ ਹੋਵੇ ਜਾਂ ਬੇਇੱਜ਼ਤੀ ਹੋਵੇ। ਸਗੋਂ ਉਹ ਆਪਣੇ ਜੀ ਜਾਨ ਨਾਲ ਇਹ ਕੋਸ਼ਿਸ਼ ਕਰਦੇ ਨੇ ਕਿ ਹਰੇਕ ਨੇਕ ਤੇ ਸ਼ਰੀਫ਼ਾਂ ਵਾਲਾ ਕੰਮ ਉਹ ਆਪਣੇ ਦੇਸ਼ ਤੇ ਕੌਮ ਲਈ ਕਰਨ ਤੇ ਓਸ ਤੋਂ ਵੀ ਦੋ ਪੈਰ ਅੱਗੇ ਵਧ ਕੇ ਧਰਨ। ਤੇ ਵਧਦੇ ਰਹਿਣ। ਸੋ, ਇਹਦੇ ਕਰ ਕੇ ਈ ਇਹ ਸਭ ਕੁਝ ਹੁੰਦਾ ਏ ਕਿ ਲੋਕ ਆਪਣੇ ਦੋਸਤਾਂ ਤੇ ਪਿਆਰਿਆਂ, ਆਪਦੀ ਕੌਮ ਤੇ ਦੇਸ਼ ਲਈ ਆਪਣੀ ਜਾਨ, ਮਾਲ ਤੇ ਹਰ ਸ਼ੈਅ ਦਾ ਬਲੀਦਾਨ ਦੇ ਦੇਂਦੇ ਨੇ। ਤਾਂ ਜੋ ਉਹਨਾਂ ਨੂੰ ਫਾਇਦਾ ਹੋਵੇ, ਉਹਨਾਂ ਦੀ ਕੌਮ ਤੇ ਦੇਸ਼ ਕਿਸੇ ਵੀ ਖਤਰੇ ਤੋਂ ਬਚ ਜਾਵੇ। ਹੋਰ ਲੋਕ ਉਹਨਾਂ ਬਾਰੇ ਚੰਗੇ ਵਿਚਾਰ ਰੱਖਣ।

ਸਾਡੇ ਦੇਸ਼ ਦੇ ਇਤਿਹਾਸ ਵਿਚ ਸੈਂਕੜੇ ਗੱਲਾਂ ਅਜਿਹੀਆਂ ਨੇ, ਜਿਨ੍ਹਾਂ ਤੋਂ ਪਤਾ ਲੱਗਦਾ ਏ ਕਿ ਸਾਡੇ ਦੇਸ਼ ਦੇ ਲੋਕਾਂ ਨੇ ਆਪਣੇ ਦੇਸ਼ ਤੇ ਕੌਮ ਲਈ ਜਾਨਾਂ ਵਾਰੀਆਂ ਤੇ ਆਪਣਾ ਧਨ ਦੌਲਤ ਦੇ ਦਿੱਤਾ। ਸਾਡੇ ਦੇਸ਼ ਦੀ ਜਿਹੜੀ ਇੱਜ਼ਤ ਤੇ ਸ਼ੁਹਰਤ ਦੂਜੇ ਦੇਸ਼ਾਂ ਵਿਚ ਏ, ਸਾਡਾ ਮਾਣ ਉਹਦੇ ਕਰ ਕੇ ਈ ਏ। ਪਰ ਅਸੀਂ ਆਪਣੀ ਕੁਝ ਦਿਨਾਂ ਦੀ ਨਲਾਇਕੀ ਕਰ ਕੇ ਇਹਨੂੰ ਗਵਾਓਣਾ ਸ਼ੁਰੂ ਕਰ ਦਿੱਤਾ ਸੀ। ਪਰ ਹੁਣ ਫੇਰ ਕੁਝ ਠੀਕ ਕਰਨ ਵੱਲ ਮੋੜਾ ਦਿੱਤਾ ਏ।

## ਅਸਲੀ ਦੇਸ਼ ਭਗਤੀ

ਹਰੇਕ ਬੰਦੇ ਨੂੰ ਯਾਦ ਰੱਖਣਾ ਚਾਹੀਦਾ ਏ ਤੇ ਇਹ ਬੜੀ ਜ਼ਰੂਰੀ ਗੱਲ ਏ ਕਿ ਜਿਹੜੇ ਲੋਕ ਸੱਚੇ ਮਨ ਨਾਲ ਆਪਣੇ ਦੇਸ਼ ਤੇ ਕੌਮ ਨੂੰ ਸੱਚਾ ਪਿਆਰ ਕਰਦੇ ਨੇ, ਉਹ ਤੁਰਤ ਫੁਰਤ ਦੀ ਤਾਰੀਫ, ਜਾਂ ਇਨਾਮ ਮਿਲਣ ਦੀ ਆਸ ਨਹੀਂ ਕਰਦੇ। ਕਿਉਂਕਿ ਕਿਸੇ ਵੇਲੇ ਦੇਸ਼ ਪ੍ਰੇਮੀ ਅਜਿਹਾ ਕੰਮ ਕਰਦੇ ਵੀ ਨੇ ਕਿ ਜਿਸ ਨੂੰ ਕੋਈ ਹੋਰ ਬੰਦਾ ਜਾਣ ਵੀ ਨਾ ਸਕੇ। ਤੇ ਨਾ ਹੀ ਉਹਦੇ ਲਈ ਕੋਈ ਤਾਰੀਫ ਹੋਵੇ। ਅਜਿਹੇ ਕੰਮ ਕਰਦੇ ਦੇਸ਼ ਪ੍ਰੇਮੀ ਸਿਰਫ ਆਪਣੇ ਧਰਮ ਯਾਨੀ ਫਰਜ ਨੂੰ ਪਾਲਦੇ ਹੋਏ ਕਰਦੇ ਨੇ।

ਉਦਾਹਰਣ ਵਜੋਂ 1857 ਈਸਵੀ ਦੇ ਸਿਪਾਹੀਆਂ ਦੇ ਯੁੱਧ ਵਿਚ ਇਕ ਸ਼ਹਿਜ਼ਾਦਾ, ਜਿਸ ਦਾ ਨਾਂ ਫ਼ੀਰੋਜ਼ ਸ਼ਾਹ ਸੀ, ਸਿਪਾਹੀਆਂ ਦੇ ਪੱਖ 'ਚ ਹੋ ਗਿਆ ਸੀ। ਉਹਦੇ ਨਾਲ ਬਹੁਤ ਈ ਥੋੜ੍ਹੇ ਬੰਦੇ ਸਨ। ਜਦ ਉਹ ਸੂਬਾ ਮੁਤਹਿੱਦਾ (ਉੱਤਰ ਪ੍ਰਦੇਸ਼) ਦੇ ਸ਼ਹਿਰ ਮੁਰਾਦਾਬਾਦ ਪਹੁੰਚਿਆ ਤਾਂ ਉਹਦੇ ਨਾਲ ਸਿਰਫ ਦੋ ਸੌ ਸਵਾਰ ਸਨ। ਅੰਗਰੇਜ਼ਾਂ ਦੀ ਫੌਜ ਓਸ ਵੇਲੇ ਮੇਰਠ ਵਿਚ ਆ ਗਈ ਸੀ। ਫ਼ੀਰੋਜ਼ ਸ਼ਾਹ ਨੂੰ ਰੋਹੀਲਿਆਂ ਦੇ ਨੱਵਾਬ ਰਾਮਪੁਰ ਨਾਲ ਲੜਨਾ ਪਿਆ। ਜਿਹੜਾ ਓਸ ਵੇਲੇ ਮੁਰਾਦਾਬਾਦ ਦੀ ਰਾਖੀ ਕਰ ਰਿਹਾ ਸੀ। ਇਹ ਮੁੱਠੀ ਭਰ ਫੌਜ ਰਾਮ ਗੰਗਾ ਦਰਿਆ ਦੇ ਕੰਢੇ ਬਣੇ ਇਕ ਕਿਲ੍ਹੇ ਵਿਚ ਲੜ ਰਹੀ ਸੀ। ਏਸੇ ਸਮੇਂ 'ਚ ਖਬਰ ਪਹੁੰਚੀ ਕਿ ਅੰਗਰੇਜ਼ਾਂ ਦੀ ਫੌਜ ਵੀ ਮੇਰਠ ਵੱਲੋਂ ਆ ਗਈ ਏ। ਹੁਣ ਸ਼ਹਿਜ਼ਾਦਾ ਦੋਹਾਂ ਪਾਸਿਆਂ ਤੋਂ ਘਿਰ ਗਿਆ ਤੇ ਉਹਨੂੰ ਵਿਸ਼ਵਾਸ ਹੋ ਗਿਆ ਕਿ ਉਹ ਤੇ ਉਹਦੇ ਸਾਰੇ ਸਾਥੀ ਅੰਗਰੇਜ਼ਾਂ ਦੇ ਘੇਰੇ 'ਚ ਫੱਸ ਜਾਣਗੇ। ਅੰਗਰੇਜ਼ੀ ਮੈਗਜ਼ੀਨ (ਗੋਲਾ ਬਾਰੂਦ) ਸ਼ਹਿਰ ਦੇ ਪੱਛਮੀ ਹਿੱਸੇ 'ਚ ਸੀ, ਜਿਧਰੋਂ ਅੰਗਰੇਜ਼ ਫੌਜ ਆਉਂਦੀ ਸੀ। ਫ਼ੀਰੋਜ਼ ਸ਼ਾਹ ਦੇ ਇਕ ਬਹਾਦਰ ਸਿਪਾਹੀ ਨੇ ਬੇਨਤੀ ਕੀਤੀ ਕਿ ਹਜ਼ੂਰ ਮੈਨੂੰ ਓਹਦੇ ਅੰਦਰ ਬੰਦ ਕਰ ਦਿਓ, ਜਿਥੇ ਗੋਲਾ ਬਾਰੂਦ ਪਿਆ ਏ। ਕਿਉਂਕਿ ਅੰਗਰੇਜ਼ ਆਉਂਦੇ ਈ ਇਹਦੇ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰਨਗੇ, ਤੇ ਜਦ ਉਹਨਾਂ ਦੇ ਹੱਥ ਗੋਲਾ ਬਾਰੂਦ ਲੱਗ ਗਿਆ ਤਾਂ ਉਹ ਸੌਖਿਆਂ ਈ ਤੁਹਾਡੇ 'ਤੇ ਕਬਜ਼ਾ ਕਰ ਲੈਣਗੇ। ਫ਼ੀਰੋਜ਼ ਸ਼ਾਹ ਨੇ ਉਹਦੀ ਇਹ ਗੱਲ ਨਾ ਮੰਨੀ। ਪਰ ਸਿਪਾਹੀ ਵੀ ਨਾ ਮੰਨਿਆ। ਉਹ ਓਹਲਾ ਕਰ ਕੇ ਮੈਗਜ਼ੀਨ ਵਾਲੇ ਮਕਾਨ ਅੰਦਰ ਜਾ ਕੇ ਲੁਕ ਗਿਆ ਤੇ ਅੰਦਰੋਂ ਬੂਹਾ ਬੰਦ ਕਰ ਲਿਆ। ਗੋਰਾ ਫੌਜ ਨੇ ਆਉਂਦਿਆਂ ਈ ਮੈਗਜ਼ੀਨ ਨੂੰ ਘੇਰੇ 'ਚ ਲੈ ਲਿਆ। ਜਦ ਉਹਨੇ ਦੇਖਿਆ ਕਿ ਸਾਰੀ ਗੋਰਾ ਫੌਜ ਅੰਦਰ ਆ ਚੁੱਕੀ ਏ ਤਾਂ ਉਹਨੇ ਬਾਰੂਦ ਦੇ ਢੇਰ 'ਤੇ ਬਲਦੀ ਤੀਲ੍ਹੀ ਸੁੱਟ ਦਿੱਤੀ। ਜੀਹਦੇ ਨਾਲ ਕਈ ਸੌ ਗੋਰੇ ਉੱਡ ਗਏ। ਤੇ ਅੰਗਰੇਜ਼ ਫੌਜ 'ਚ ਭਾਜੜ ਪੈ ਗਈ। ਫ਼ੀਰੋਜ਼ ਸ਼ਾਹ ਏਸ ਹਾਲਤ ਨੂੰ ਦੇਖ ਕੇ ਆਪਣੇ ਸਿਪਾਹੀਆਂ ਨੂੰ ਲੈ ਕੇ ਉਥੋਂ ਨਿੱਕਲ ਗਿਆ। ਉਹਨਾਂ ਸਾਰਿਆਂ ਦੀਆਂ ਜਾਨਾਂ ਬਚ ਗਈਆਂ। ਸਿਰਫ ਇਕ ਦੋ ਸਿਪਾਹੀ ਆਪਣੇ ਸਾਥੀਆਂ ਲਈ ਕੁਰਬਾਨ ਹੋ ਗਏ। ਉਹ ਅੰਦਰ ਜਾਣ ਵਾਲਾ ਸਿਪਾਹੀ ਆਪਣੇ ਦੇਸ਼ ਵਾਸੀਆਂ ਦੀ ਹੇਠੀ ਨੂੰ ਸਹਿ ਨਹੀਂ ਸੀ

ਸਕਦਾ। ਏਸ ਲਈ ਆਪਣੀ ਜਾਨ ਵਾਰ ਗਿਆ। ਤੇ ਹੋਰਾਂ ਨੂੰ ਆਓਣ ਵਾਲੀ ਮੁਸੀਬਤ ਤੋਂ ਬਚਾ ਲਿਆ।

ਆਪਣਾ ਦੇਸ਼ ਤੇ ਆਪਣੀ ਕੌਮ ਦੁਨੀਆ ਵਿਚ ਸਭ ਨੂੰ ਪਿਆਰੀ ਏ। ਅਸਲ 'ਚ ਇਹ ਸ਼ਰੀਰਕ ਭਾਵਨਾ ਨਹੀਂ ਏ, ਸਗੋਂ ਆਤਮਾ ਦੀ ਏ। ਕੋਈ ਅਜਿਹਾ ਬੰਦਾ ਨਹੀਂ, ਜਿਹੜਾ ਆਪਣੇ ਦੇਸ਼ ਨੂੰ ਸਭ ਤੋਂ ਚੰਗਾ ਨਾ ਮੰਨਦਾ ਹੋਵੇ। ਕਿਹੜਾ ਬੰਦਾ ਏ, ਜਿਹੜਾ ਆਪਣੀ ਕੌਮ ਨੂੰ ਸਭ ਤੋਂ ਵਧੀਆ ਨਾ ਮੰਨਦਾ ਹੋਵੇ? ਜਿਹੜੇ ਬੰਦੇ 'ਚ ਇਹ ਵਿਚਾਰ ਨਹੀਂ ਤਾਂ ਸਮਝ ਲਓ ਕਿ ਉਹ ਇਨਸਾਨ ਹੋਣ ਦੇ ਦਰਜੇ ਤੋਂ ਡਿੱਗ ਪਿਆ ਏ। ਤੇ ਉਹਦੀ ਕੌਮ ਅਤੇ ਦੇਸ਼ ਦੇ ਮਾੜੇ ਦਿਨ ਆਓਣੇ ਕੋਈ ਬਹੁਤੇ ਦੂਰ ਨਹੀਂ। ਸਾਡੇ ਦੇਸ਼ ਵਿਚ ਇਹ ਖਿਆਲ ਲਗਭਗ ਅੱਠ ਸੌ ਸਾਲਾਂ ਤੋਂ ਪੈਦਾ ਕੀਤਾ ਜਾ ਰਿਹਾ ਏ ਕਿ ਅਸੀਂ ਇਕ ਹੇਠਲੇ ਦਰਜੇ ਦੀ ਅਤੇ ਕਮਜ਼ੋਰ ਕੌਮ ਏ। ਅਸੀਂ ਗੁਲਾਮੀ ਲਈ ਬਣਾਏ ਗਏ ਹਾਂ। ਸਾਡਾ ਕੋਈ ਇਤਿਹਾਸ ਨਹੀਂ। ਸੰਖੇਪ 'ਚ ਇਹ ਕਿ ਸਾਡੇ ਕੋਲ ਕੋਈ ਅਜਿਹਾ ਮਸਾਲਾ ਨਹੀਂ, ਜੀਹਦੇ 'ਤੇ ਅਸੀਂ ਮਾਣ ਕਰ ਸਕੀਏ। ਤੇ ਸਾਡੀ ਕੌਮ ਵਿਚ ਆਤਮ-ਵਿਸ਼ਵਾਸ ਤੇ ਦੇਸ਼ ਭਗਤੀ ਦੀ ਭਾਵਨਾ ਪੈਦਾ ਨਹੀਂ ਹੋ ਸਕਦੀ।

ਅਸੀਂ ਉਹਨਾਂ ਮਾੜੀਆਂ ਘਟਨਾਵਾਂ ਨੂੰ ਦੁਹਰਾਓਣਾ ਨਹੀਂ ਚਾਹੁੰਦੇ, ਜਿਨ੍ਹਾਂ ਨਾਲ ਸਾਡੀ ਕੌਮ ਨੂੰ ਨਮਰਦ ਬਣਇਆ ਗਿਆ। ਸਾਡੀਆਂ ਹਿੰਮਤਾਂ ਤੋੜੀਆਂ ਗਈਆਂ। ਸਾਨੂੰ ਸਾਡੀ ਗਿਰਾਵਟ ਤੇ ਘਟੀਆ ਹੋਣ ਦਾ ਅਹਿਸਾਸ ਕਰਾਇਆ ਗਿਆ। ਤੇ ਬੋਦੇ ਤੇ ਡਰਾਕਲ ਦੱਸਿਆ ਗਿਆ। ਸਾਡੇ ਕੌਮੀ ਇਤਿਹਾਸ ਨੂੰ ਮੇਟਿਆ ਗਿਆ। ਤੇ ਬਹੁਤ ਈ ਬਈਮਾਨੀ ਤੇ ਕਮੀਨਗੀ ਨਾਲ ਉਹਦੇ ਵਿਚ ਵਾਧੇ ਘਾਟੇ ਕੀਤੇ ਗਏ। ਸਾਡੇ ਦੇਸ਼ ਤੇ ਕੌਮ ਨੂੰ ਸਾਡੀ ਵਧੀਆ ਤੇ ਅਸਲੀ ਪਰੰਪਰਾਵਾਂ ਤੋਂ ਵਾਂਝੇ ਤੇ ਅਣਜਾਣ ਬਣਾਇਆ ਗਿਆ। ਪਰ ਹੁਣ ਉਹ ਸਮਾਂ ਨਹੀਂ ਰਿਹਾ।

ਦੇਸ਼ ਪਿਆਰ ਦੀ ਭਾਵਨਾ ਸਾਰੀ ਦੁਨੀਆ 'ਚ ਫੈਲੀ ਹੋਈ ਏ। ਏਸ ਤੋਂ ਬਿਨਾਂ ਦੁਨੀਆਂ 'ਚ ਕੋਈ ਥਾਂ ਨਹੀਂ। ਭਾਵੇਂ ਉਹ ਜੰਗਲ ਤੇ ਉਜਾੜ ਹੋਣ। ਉਥੇ ਦੇ ਰਹਿਣ ਵਾਲੇ ਆਪਣੀਆਂ ਉਹਨਾਂ ਥਾਵਾਂ ਨੂੰ ਪਿਆਰ ਤੇ ਮੁਹੱਬਤ ਦੀਆਂ ਨਜ਼ਰਾਂ ਨਾਲ ਦੇਖਦੇ ਨੇ। ਕਰਟੀਨ ਲੋਕ (ਰੂਮ ਮਹਾਸਾਗਰ ਵਿਚ ਵਸੇ ਟਾਪੂ ਦੇ ਲੋਕ) ਦੇਸ਼ ਪ੍ਰੇਮ ਦੀ ਏਸ ਭਾਵਨਾ ਨੂੰ ਮਾਂ ਦੇ ਪਿਆਰ ਵਰਗਾ ਮੰਨਦੇ ਨੇ। ਕਿਉਂਕਿ ਮਾਂ ਤੋਂ ਵੱਧ ਹੋਰ ਕੋਈ ਨੇੜੇ ਦਾ ਰਿਸ਼ਤਾ ਨਹੀਂ। ਈਥੋਪੀਆ (ਅਫਰੀਕਾ ਮਹਾਦੀਪ 'ਚ ਇਕ ਦੇਸ਼) ਦੇ ਹਬਸ਼ੀਆਂ ਦਾ ਖਿਆਲ ਏ ਕਿ ਉਹਨਾਂ ਦੇ ਸਾਰੇ ਜੰਗਲ ਤੇ ਉਜਾੜ ਸਭ ਪਰਮਾਤਮਾ ਨੇ ਆਪ ਬਣਾਏ ਨੇ। ਤੇ ਬਾਕੀ ਸਾਰੀ ਦੁਨੀਆ ਫਰਿਸ਼ਤਿਆਂ ਦੀ ਬਣਾਈ ਹੋਈ ਏ। ਅਦਨ ਦੇ ਲੋਕਾਂ ਦਾ ਖਿਆਲ ਏ ਕਿ ਸੂਰਜ, ਚੰਦ, ਸਿਤਾਰੇ, ਫਿਰਦੇ ਤਾਰੇ ਇਹ ਸਭ ਉਹਨਾਂ ਲਈ ਹੀ ਬਣਾਏ ਗਏ ਨੇ। ਮਾਲਟਾ ਦੇ ਲੋਕ ਇਕ ਚੱਟਾਨ 'ਤੇ ਰਹਿੰਦੇ ਹੋਏ ਆਪਣੇ ਦੀਪ ਨੂੰ ਦੁਨੀਆ ਦਾ ਸਭ ਤੋਂ ਵਧੀਆ ਫੁੱਲ ਮਤਲਬ ਸਿਰ ਦਾ ਤਾਜ ਮੰਨਦੇ ਨੇ। ਕਰੇਬੀ (ਪੱਛਮੀ ਹਿੰਦ ਮਹਾਸਾਗਰ ਵਿਚਲੇ ਦੀਪਾਂ ਵਿਚ ਇਚ ਇਕ ਦੀਪ) ਦੇ ਲੋਕ ਆਪਣੇ

ਦੇਸ਼ ਨੂੰ ਸੁਰਗ ਦਾ ਦਰਜਾ ਦੇਂਦੇ ਨੇ। ਉਹ ਸਮਝਦੇ ਨੇ ਕਿ ਉਹਨਾਂ ਕੋਲ ਹੀ ਮਾਨਵਤਾ ਏ। ਇਹ ਹੱਕ ਪਰਮਾਤਮਾ ਨੇ ਦਿੱਤਾ ਏ। ਐਬੇ ਡੀ ਲਿੱਲੀ ਇਕ ਹਿੰਦੋਸਤਾਨੀ ਦਾ ਜ਼ਿਕਰ ਕਰਦਾ ਏ, ਜਿਹੜਾ ਆਪਣੇ ਦੇਸ਼ ਦੇ ਇਕ ਕੇਲੇ ਨੂੰ ਪੈਰਸ ਦੀ ਪ੍ਰਦਰਸ਼ਨੀ 'ਚ ਦੇਖ ਕੇ ਅੱਖਾਂ 'ਚ ਹੰਝੂ ਭਰ ਬੈਠਾ ਸੀ। ਉਹਨੂੰ ਲੱਗਿਆ ਕਿ ਜਿਵੇਂ ਉਹ ਆਪਣੇ ਦੇਸ਼ ਵਿਚ ਪਹੁੰਚ ਗਿਆ ਏ। ਜਦੋਂ ਇਕ ਫਰੰਗੀ ਨੇ ਅਮਰੀਕਾ ਦੇ ਅਸਲੀ ਵਸਨੀਕ ਨੂੰ ਸਲਾਹ ਦਿੱਤੀ ਕਿ ਉਹ ਦੂਜੀ ਥਾਂ ਜਾ ਕੇ ਵੱਸ ਜਾਣ ਤਾਂ ਉਹ ਬੋਲਿਆ ਸੀ ਕਿ ਅਸੀਂ ਆਪਣੇ ਬਜ਼ੁਰਗਾਂ ਦੀਆਂ ਹੱਡੀਆਂ ਨੂੰ ਇਹ ਕਿਵੇਂ ਕਹੀਏ ਕਿ ਉਹ ਉੱਠ ਕੇ ਸਾਡੇ ਪਿੱਛੇ ਪਿੱਛੇ ਕਿਸੇ ਬਗਾਨੇ ਦੇਸ਼ ਨੂੰ ਚੱਲਣ। ਬੋਸ ਮੈਨ ਬਿਆਨ ਕਰਦਾ ਏ ਕਿ ਅਫਰੀਕਾ ਦੇ ਗੋਲਡ ਕੋਸਟ ਦੇ ਹਬਸ਼ੀ ਆਪਣੇ ਵਤਨ 'ਚ ਦੱਬੇ ਜਾਣ ਦੇ ਏਨੇ ਚਾਹਵਾਨ ਨੇ ਕਿ ਜੇ ਕੋਈ ਬੰਦਾ ਕਿਤੇ ਦੂਰ ਮਰ ਜਾਵੇ ਤੇ ਉਹਦੇ ਦੋਸਤ ਉਹਦਾ ਮੁਰਦਾ ਆਪਣੇ ਦੇਸ਼ 'ਚ ਲਿਆਓਣ ਜੋਗੇ ਨਾ ਹੋਣ ਤਾਂ ਉਹ ਉਹਦਾ ਸਿਰ, ਇਕ ਬਾਂਹ, ਇਕ ਲੱਤ ਕੱਟ ਕੇ ਸਾਫ ਕਰ ਕੇ, ਉਹਨੂੰ ਪਾਣੀ 'ਚ ਉਬਾਲ ਕੇ ਆਪਣੇ ਦੇਸ਼ ਲੈ ਜਾਂਦੇ ਨੇ। ਤੇ ਉਥੇ ਸਤਿਕਾਰ ਨਾਲ ਉਹਨੂੰ ਦਫਨ ਕਰਦੇ ਨੇ।

ਜਾਵਾ ਦੇ ਲੋਕਾਂ ਨੂੰ ਆਪਣੇ ਦੇਸ਼ ਨਾਲ ਏਨੀ ਮੁਹੱਬਤ ਏ ਕਿ ਖੇਤੀ ਬਾੜੀ ਕਰਨ ਵਾਲੇ ਲੋਕਾਂ ਨੂੰ ਕਿੱਡਾ ਈ ਵੱਡਾ ਲੋਭ ਦੇ ਕੇ ਕੋਈ ਉਹਨਾਂ ਦੇ ਮਾਂ ਬਾਪ ਦੀਆਂ ਕਬਰਾਂ ਛੁਡਾਣ 'ਚ ਸਫਲ ਨਹੀਂ ਹੋ ਸਕਦਾ।

ਨਾਰਵੇ ਦੇ ਲੋਕ ਪਹਾੜਾਂ ਦੀਆਂ ਨੰਗੀਆਂ ਚੋਟੀਆਂ 'ਤੇ ਰਹਿ ਕੇ ਮਾਣ ਕਰਦੇ ਨੇ। ਉਹਨਾਂ ਨੇ ਆਪਣੇ ਸਿੱਕੇ ਰੁੱਕਸ (ਡਾਲਰ, ਇਕ ਸਿੱਕਾ) 'ਤੇ ਖੁਣਵਾਇਆ ਹੋਇਆ ਏ ਕਿ ਬਹਾਦਰੀ, ਜੋਸ਼, ਵਫਾਦਾਰੀ ਤੇ ਹੋਰ ਉੱਚੇ ਆਚਰਣ ਵਾਲੇ ਗੁਣ ਦੁਨੀਆ ਨੂੰ ਨਾਰਵੇ ਦੀਆਂ ਚੋਟੀਆਂ 'ਤੇ ਆ ਕੇ ਸਿੱਖਣੇ ਚਾਹੀਦੇ ਨੇ।

ਕੋਹਿਸਤਾਨ ਦੇ ਪਹਾੜਾਂ ਦਾ ਸਿਲਸਿਲਾ, ਜਿਹੜਾ ਸ਼ੀਰਾਜ਼ ਦੇ ਨੇੜੇ ਪੈਂਦਾ ਏ, ਉਹ ਭਾਵੇਂ ਬਿਲਕੁਲ ਸੁੱਕਾ ਰਹਿੰਦਾ ਏ, ਪਰ ਉਥੇ ਕੋਈ ਰੁੱਖ ਲਹੀਂ। ਪਰ ਉਥੋਂ ਦੇ ਰਹਿਣ ਵਾਲਿਆਂ ਨੂੰ ਆਪਣੇ ਪਹਾੜਾਂ ਦੀਆਂ ਟੀਸੀਆਂ ਨਾਲ ਬੇਅੰਤ ਪਿਆਰ ਏ। ਜਦ ਬਰਤਾਨੀਆ ਦੀ ਸਰਕਾਰ ਦੇ ਵਕੀਲਾਂ ਦਾ ਸੈਕਰੇਟਰੀ ਪਹਾੜਾਂ ਦੀਆਂ ਟੀਸੀਆਂ ਦੀ ਉਚਾਈ ਦਾ ਲੇਖਾ ਲਾ ਰਿਹਾ ਸੀ ਤਾਂ ਇਕ ਚਰਵਾਹਾ ਉਹਨੂੰ ਬੜੇ ਮਾਣ ਨਾਲ ਪੁੱਛਣ ਲੱਗਿਆ ਕਿ ਕੀ ਤੁਹਾਡੇ ਦੇਸ਼ ਵਿਚ ਵੀ ਪਹਾੜ ਅਜਿਹੇ ਸੁਹਣੇ ਹੁੰਦੇ ਨੇ? ਜਿਹੜੇ ਸਾਡੇ ਕਰਮਾਂ 'ਚ ਹਨ ਤੇ ਅਸੀਂ ਜਿਨ੍ਹਾਂ 'ਤੇ ਮਾਣ ਕਰਦੇ ਹਾਂ।

ਈਰਾਨ ਦੇ ਵਕੀਲ ਮਿਰਜ਼ਾ ਅੱਬੁਲਹਸਨ ਜਿਨ੍ਹਾਂ ਦਿਨਾਂ 'ਚ ਇੰਲਿਸਤਾਨ ਵਿਚ ਠਹਿਰੇ ਹੋਏ ਸਨ, ਉਹ ਅੰਗਰੇਜ਼ਾਂ ਨਾਲ ਗੱਲਾਂ ਬਾਤਾਂ ਕਰਦਿਆਂ ਇੰਜ ਬੋਲੇ, "ਬੇਸ਼ੱਕ ਸਾਡੇ ਘਰ ਤੁਹਾਡੇ ਘਰਾਂ ਵਾਂਗ ਸ਼ੀਸ਼ੇ ਵਾਂਗ ਚਮਕਦੇ ਤੇ ਸੁਖਾਂ ਦੇ ਵਧੀਆ ਸਾਮਾਨ ਨਾਲ ਭਰੇ ਹੋਏ ਨਹੀਂ। ਤੇ ਨਾ ਈ ਸਾਡੇ ਦੇਸ਼ 'ਚ ਇੰਗਲਿਸਤਾਨ ਵਰਗੀਆਂ ਗੱਡੀਆਂ ਤੇ ਦੌਲਤ ਏ। ਪਰ ਸਾਡੇ ਦੇਸ਼ ਵਿਚ ਬਹੁਤ ਵਧੀਆ ਕਿਸਮ ਦੇ ਮੇਵੇ ਬਹੁਤ ਨੇ। ਏਸ ਤੋਂ

ਵੱਡੀ ਗੱਲ ਇਹ ਕਿ ਸੂਰਜ ਸਾਨੂੰ ਲਗਭਗ ਰੋਜ਼ ਈ ਦਿਸਦਾ ਏ।"

ਫਰਾਂਸ ਦੇ ਲੋਕ ਆਪਣੇ ਦੇਸ਼ ਨਾਲ ਏਨੀ ਮੁਹੱਬਤ ਕਰਦੇ ਨੇ ਕਿ ਇਹ ਸਿਫਤ ਉਹਨਾਂ ਦਾ ਵਿਸ਼ੇਸ਼ ਗੁਣ ਸਮਝਿਆ ਜਾਂਦਾ ਏ। ਭਾਵੇਂ ਉਹ ਦੇਸ਼ ਤੋਂ ਕਿੰਨੇ ਈ ਫਾਸਲੇ 'ਤੇ ਹੋਣ, ਭਾਵੇਂ ਉਹਨਾਂ ਨੂੰ ਦੇਸ਼ ਤੋਂ ਦੂਰ ਰਹਿੰਦਿਆਂ ਕਿੰਨਾ ਈ ਚਿਰ ਹੋ ਗਿਆ ਹੋਵੇ, ਚਾਹੇ ਉਹਨਾਂ 'ਤੇ ਕਿੰਨੀ ਈ ਮੁਸੀਬਤ ਤੇ ਦੁੱਖ ਕਿਉਂ ਨਾ ਆਵੇ, ਪਰ ਉਹਨਾਂ ਕੋਲੋਂ ਦੇਸ਼-ਪ੍ਰੇਮ ਦੀ ਖ਼ੂਬੀ ਦੂਰ ਨਹੀਂ ਹੋ ਸਕਦੀ। ਉਹ ਭਾਵੇਂ ਕਿਤੇ ਵੀ ਹੋਣ, ਉਹ ਆਪਣੇ ਦੇਸ਼ ਦੇ ਹਿਤਾਂ ਤੇ ਇੱਜ਼ਤ ਉੱਤੇ ਆਪਣੇ ਸਾਰੇ ਨਿਜੀ ਸੁਖ, ਸਨਮਾਨ ਆਦਿ ਵਾਰ ਦੇਣ ਨੂੰ ਸਦਾ ਤਿਆਰ ਰਹਿੰਦੇ ਨੇ।

ਫਰਾਂਸੀਸੀਆਂ ਨੂੰ ਭਾਵੇਂ ਕਿੰਨਾ ਵੀ ਦੁੱਖ ਪਹੁੰਚਿਆ ਹੋਇਆ ਹੋਵੇ, ਜਾਇਦਾਦ ਜ਼ਬਤ ਹੋ ਗਈ ਹੋਵੇ, ਸਾਰਾ ਟੱਬਰ ਵੱਢ ਦਿੱਤਾ ਗਿਆ ਹੋਵੇ, ਉਹਨਾਂ ਸਾਰਿਆਂ ਨੂੰ ਮੁਸੀਬਤਾਂ 'ਚ ਪਾ ਦਿੱਤਾ ਗਿਆ ਹੋਵੇ, ਭਾਵੇਂ ਕੁਝ ਵੀ ਕਿਉਂ ਨਾ ਹੋਵੇ, ਪਰ ਉਹਨਾਂ ਨੂੰ ਫਰਾਂਸ ਦੀ ਇੱਜ਼ਤ ਸਭ ਤੋਂ ਵੱਧ ਪਿਆਰੀ ਹੁੰਦੀ ਏ। ਏਥੇ ਤਕ ਕਿ ਜੇ ਕੋਈ ਫਰਾਂਸੀਸੀ ਕਿਸੇ ਗੱਲੋਂ ਦੇਸ਼ ਤੋਂ ਕੱਢ ਦਿੱਤਾ ਗਿਆ ਹੋਵੇ ਤੇ ਕਿਸੇ ਜੰਗ ਆਦਿ ਕਰ ਕੇ ਉਹਨੂੰ ਆਪਣੀ ਦੇਸ਼ ਵਾਪਸੀ ਅਸੰਭਵ ਲੱਗਦੀ ਹੋਵੇ, ਪਰ ਓਸ ਲੜਾਈ 'ਚ ਜੇ ਉਹਦੀ ਕੌਮ ਦੀ ਜਿੱਤ ਹੋ ਰਹੀ ਹੋਵੇ ਤਾਂ ਫੇਰ ਉਹ ਆਪਣੇ ਦੇਸ਼-ਨਿਕਾਲੇ ਦੀ ਜ਼ਰਾ ਦੀ ਵੀ ਪਰਵਾਹ ਨਹੀਂ ਕਰਦਾ। ਉਹ ਆਪਣੇ ਦੇਸ਼ ਦੀ ਜਿੱਤ ਦੀ ਗੱਲ ਸੁਣ ਕੇ ਖੁਸ਼ ਹੁੰਦਾ ਏ ਤੇ ਮਸਤੀ 'ਚ ਨੱਚਦਾ ਏ।

ਜਿੰਨੇ ਅਰਬੀ ਲੋਕ ਈਰਾਨ 'ਚ ਰਹਿਦੇ ਨੇ, ਉਹਨਾਂ ਦੀ ਖੁਰਾਕ ਦੂਜੇ ਸਾਰੇ ਵਸਨੀਕਾਂ ਤੋਂ ਸਾਦਾ ਏ। ਉਹ ਖਜੂਰ ਖਾ ਕੇ ਈ ਗੁਜ਼ਾਰਾ ਕਰ ਲੈਂਦੇ ਨੇ। ਉੱਨੀਵੀਂ ਸਦੀ ਈਸਵੀ ਦੇ ਮੁੱਢ ਵਿਚ ਇਕ ਅਰਬੀ ਜਨਾਨੀ, ਜਿਸ ਦਾ ਟੱਬਰ ਫਾਰਸ 'ਚ ਆਣ ਵਸਿਆ ਸੀ, ਉਹ ਇਕ ਵਾਰੀ ਈਰਾਨ ਦੇ ਰੈਜ਼ੀਡੈਂਟ ਦੇ ਬੱਚਿਆਂ ਦੇ ਨਾਲ ਇੰਗਲਿਸਤਾਨ ਗਈ। ਜਦ ਉਹ ਉਥੋਂ ਮੁੜ ਕੇ ਆਈ ਤਾਂ ਸਾਰੇ ਮਰਦ ਤੇ ਜਨਾਨੀਆ ਉਥੋਂ ਦੀਆਂ ਗੱਲਾਂ ਸੁਨਣ ਲਈ ਉਹਦੇ ਦੁਆਲੇ 'ਕੱਠੇ ਹੋ ਗਏ। ਉਹਨੇ ਲੋਕਾਂ ਨੂੰ ਲੰਡਨ ਦੀਆਂ ਸੜਕਾਂ, ਗੱਡੀਆਂ, ਮਾਲ ਦੌਲਤ ਤੇ ਜ਼ਮੀਨ ਦੀ ਹਰਿਆਲੀ ਦੀ ਤਾਰੀਫ ਕੀਤੀ। ਸੁਨਣ ਵਾਲਿਆਂ ਨੂੰ ਇੰਗਲਿਸਤਾਨ ਦੀ ਖੁਸ਼ਹਾਲੀ ਬੜੀ ਚੰਗੀ ਲੱਗੀ ਤੇ ਉਹ ਆਪਣੇ ਦਿਲਾਂ 'ਚ ਇਹ ਗੱਲਾਂ ਲੈ ਕੇ ਘਰਾਂ ਨੂੰ ਜਾਣ ਈ ਲੱਗੇ ਸਨ ਕਿ ਓਸ ਅਰਬੀ ਜਨਾਨੀ ਨੇ ਕਿਹਾ-"ਉਹ ਦੇਸ਼ ਜਿਹੜਾ ਮੈਂ ਦੇਖਿਆ ਏ, ਉਹ ਇਕ ਚੀਜ਼ ਤੋਂ ਵਾਂਝਾ ਏ, ਨਹੀਂ ਤਾਂ ਉਹ ਬਹੁਤ ਚੰਗਾ ਹੋ ਜਾਂਦਾ।"

ਲੋਕਾਂ ਨੇ ਬੜੇ ਸ਼ੌਕ ਨਾਲ ਪੁੱਛਿਆ ਕਿ ਉਹ ਕੀ ਏ? ਉਹਨੇ ਬਹੁਤ ਦੁੱਖੀ ਅਵਾਜ਼ 'ਚ ਕਿਹਾ, "ਉਹ **ਖਜੂਰ ਦਾ ਦਰਖਤ** ਏ। ਮੈਂ ਜਦੋਂ ਤਕ ਉਥੇ ਰਹੀ, ਓਸ ਚੀਜ਼ ਲਈ ਅੱਖਾਂ ਪਾੜ ਪਾੜ ਕੇ ਚਾਰੇ ਪਾਸੇ ਦੇਖਿਆ, ਪਰ ਉਹ ਕਿਤੇ ਵੀ ਨਜ਼ਰ ਨਾ ਆਇਆ। '

ਇਹ ਸੁਣਦਿਆਂ ਸਾਰ ਅਰਬ ਵਾਲਿਆਂ ਦਾ ਵਿਚਾਰ ਓਸੇ ਵੇਲੇ ਬਦਲ ਗਿਆ। ਉਹਨਾਂ ਦੇ ਮਨਾਂ 'ਚ ਗੁੱਸਾ ਕਰਨ ਦੀ ਥਾਂ ਉਹਨਾਂ ਨੂੰ ਫਰੰਗੀਆਂ 'ਤੇ ਤਰਸ ਆਓਣ ਲੱਗ ਪਿਆ। ਤੇ ਆਖਣ ਲੱਗੇ ਕਿ ਅਫਸੋਸ ਕਿ ਫਰੰਗੀ ਏਨੇ ਬਦਨਸੀਬ ਨੇ ਕਿ ਉਹਨਾਂ ਨੂੰ ਅਜਿਹੇ ਦੇਸ਼ 'ਚ ਰਹਿਣਾ ਪੈ ਰਿਹਾ ਏ, ਜਿਥੇ ਛੁਹਾਰੇ ਦਾ ਰੁੱਖ ਵੀ ਨਹੀਂ ਹੁੰਦਾ। ਸੱਚ ਏ ਕਿ ਦੇਸ਼ ਪ੍ਰੇਮੀ ਨੂੰ ਆਪਣੇ ਦੇਸ਼ ਤੋਂ ਚੰਗਾ ਤਾਂ ਸੁਰਗ ਵੀ ਨਹੀਂ ਲੱਗਦਾ। ਅਸਲ 'ਚ ਜਿਹੜੇ ਬੰਦੇ ਨੂੰ ਆਪਣਾ ਦੇਸ਼ ਪਿਆਰਾ ਨਹੀਂ, ਉਹ ਉਹਦੀ ਇੱਜ਼ਤ ਦੀ ਕੋਈ ਪਰਵਾਹ ਨਹੀਂ ਕਰਦਾ। ਉਹ ਆਪਣੇ ਨਿੱਜੀ ਸੁਖਾਂ ਦੀ ਚਿੰਤਾ ਕਰਦਾ ਏ। ਉਹਦੇ ਤੇ ਕੁੱਤੇ ਵਿਚ ਕੋਈ ਫਰਕ ਨਹੀਂ। ਜੇ ਹੈਗਾ ਤਾਂ ਉਹ ਇਹ ਏ ਕਿ ਕੁੱਤਾ ਓਸ ਤੋਂ ਵੱਧ ਸ਼ਰੀਫ 'ਤੇ ਇਮਾਨਦਾਰ ਹੁੰਦਾ ਏ। ਕੁੱਤਾ ਏਸ ਲਈ ਈ ਪਲੀਦ ਗਿਣਿਆ ਜਾਂਦਾ ਏ ਕਿ ਉਹਨੂੰ ਆਪਣਾ ਟੁਕੜਾ ਪਾਓਣ ਵਾਲੇ ਨਾਲ ਪਿਆਰ ਹੋ ਜਾਂਦਾ ਏ। ਉਹ ਆਪਣੀ ਕੌਮ ਦੀ ਜ਼ਰਾ ਵੀ ਪਰਵਾਹ ਨਹੀਂ ਕਰਦਾ। ਸਗੋਂ ਦੂਜੇ ਨੂੰ ਦੇਖ ਕੇ ਭੌਂਕਦਾ ਏ, ਜਦਕਿ ਉਹਨੂੰ ਆਪਣਾ ਪ੍ਰਾਹੁਣਾ ਸਮਝ ਕੇ ਉਹਦੀ ਇੱਜ਼ਤ ਕਰਨੀ ਚਾਹੀਦੀ ਸੀ। ਉਹ ਉਹਦੇ ਨਾਲ ਲੜਦਾ ਏ। ਜਿਥੇ ਉਹਦਾ ਮਾਲਕ ਚਲਿਆ ਜਾਵੇ, ਤਾਂ ਉਹ ਆਪਣੀ ਪੁਰਾਣੀ ਥਾਂ, ਜਿਥੇ ਉਹਨੇ ਏਨੀ ਜ਼ਿੰਦਗੀ ਗੁਜ਼ਾਰੀ ਸੀ, ਉਹਦਾ ਖਿਆਲ ਕੀਤੇ ਬਿਨਾਂ ਮਾਲਕ ਦੇ ਨਾਲ ਚਲਿਆ ਜਾਂਦਾ ਏ। ਤੇ ਮੁੜ ਕੇ ਓਸ ਮਕਾਨ ਨੂੰ ਯਾਦ ਨਹੀਂ ਕਰਦਾ, ਜਿਥੇ ਏਨਾ ਚਿਰ ਰਿਹਾ ਸੀ। ਇਹਦਾ ਮਤਲਬ ਇਹ ਕਿ ਉਹਦੇ ਵਿਚ ਕੌਮ ਦਾ ਪ੍ਰੇਮ ਤੇ ਦੇਸ਼ ਭਗਤੀ ਦੋਵੇਂ ਖੂਬੀਆਂ ਨਹੀਂ ਹਨ। ਜਿਹੜੀਆਂ ਰੱਬ ਦੀਆਂ ਸਭ ਤੋਂ ਉੱਤਮ, ਸਗੋਂ ਰੂਹਾਨੀ ਸਿਫਤਾਂ ਹਨ। ਉਹਨੂੰ ਸਿਰਫ ਆਪਣੇ ਢਿੱਡ ਦੀ ਚਿੰਤਾ ਏ। ਉਹ ਰੋਟੀ ਵਾਸਤੇ ਠੋਕਰਾਂ ਖਾਂਦਾ ਏ, ਪੂਛ ਹਿਲਾਉਂਦਾ ਏ।

ਪੁਰਾਣੇ ਯੂਨਾਨ ਦੇ ਲੋਕ ਗੈਰਾਂ ਨੂੰ ਵਹਿਸ਼ੀ (ਅਸੱਭਿਅ ਜੰਗਲੀ) ਕਹਿ ਕੇ ਸੱਦਦੇ ਸਨ। ਭਾਵੇਂ ਉਹ ਕਿਸੇ ਵੀ ਦੇਸ਼ ਦਾ ਵਸਨੀਕ ਹੋਵੇ। ਭਾਵੇਂ ਮਿਸਰ ਦੇ ਪੜ੍ਹੇ ਲਿਖੇ ਤੇ ਸੱਭਿਅਤਾ ਵਾਲੇ ਲੋਕਾਂ ਦੀ ਗੱਲ ਹੋਵੇ। ਭਾਵੇਂ ਐਸ਼ਾਂ ਕਰਨ ਵਾਲੇ ਤੇ ਜੰਗਾਂ ਲੜਨ ਵਾਲੇ ਈਰਾਨੀ ਲੋਕਾਂ ਦੀ ਗੱਲ ਹੁੰਦੀ ਹੋਵੇ। ਭਾਵੇਂ ਅਸਵਦ ਮਹਾਸਾਗਰ ਦੇ ਉੱਤਰ ਵੱਲ ਰਸਣ ਵਸਣ ਵਾਲੇ ਲੋਕਾਂ ਦੀ ਗੱਲ ਚੱਲਦੀ ਹੋਵੇ। ਯੂਨਾਨੀਆਂ ਦੀਆਂ ਨਜ਼ਰਾਂ 'ਚ ਉਹ ਸਭ ਇੱਕੋ ਜਿਹੇ ਸਨ। ਉਹ ਯੂਨਾਨੀ ਹੋਣ ਕਰ ਕੇ ਦੂਜਿਆਂ ਨੂੰ ਇੱਜ਼ਤ ਦੀ ਨਜ਼ਰ ਨਾਲ ਦੇਖਣ ਨੂੰ ਤਿਆਰ ਈ ਨਹੀਂ ਸਨ।

ਦੂਰ ਜਾਣ ਦੀ ਕੀ ਲੋੜ ਏ, ਚੀਨ ਵਾਲੇ ਅੱਜਕਲ੍ਹ ਵੀ ਅੰਗਰੇਜ਼ਾਂ, ਫਰਾਂਸੀਸੀਆਂ, ਅਮਰੀਕਣਾਂ ਤੇ ਜਰਮਨ ਵਾਸੀਆਂ ਨੂੰ ਇੱਕੋ ਸਾਹੀਂ ਵਹਿਸ਼ੀ (ਅਸੱਭਿਅ) ਦੇ ਨਾਂ ਨਾਲ ਯਾਦ ਕਰਦੇ ਨੇ। ਉਹਨਾਂ ਦਾ ਵਿਚਾਰ ਏ ਕਿ ਦੁਨੀਆ 'ਚ ਚੀਨ ਈ ਅਜਿਹਾ ਦੇਸ਼ ਏ, ਜਿਹੜਾ ਇੱਜ਼ਤ ਦੀ ਨਜ਼ਰ ਨਾਲ ਦੇਖਣ ਦੇ ਕਾਬਲ ਏ। ਬਾਕੀ ਸਾਰੇ ਦੇਸ਼ ਅਸੱਭਿਅ ਤੇ ਆਪਣੀ ਹਸਤੀ ਕਰ ਕੇ ਗਿਣਤੀ 'ਚ ਨਹੀਂ ਆਉਂਦੇ। ਚੀਨ ਨੂੰ ਛੱਡ ਕੇ ਹੋਰ ਸਾਰੇ ਦੇਸ਼ਾਂ ਦੇ ਬੰਦੇ ਅਸੱਭਿਅ ਨੇ।

ਜਾਪਾਨ ਵੱਲ ਦੇਖੋ, ਉਹਨਾਂ ਲੋਕਾਂ ਨੇ ਆਪਣੀ ਜ਼ਿੰਦਗੀ ਦਾ ਮਕਸਦ ਇਹੋ ਸਮਝ ਰੱਖਿਆ ਏ ਕਿ ਆਪਣੇ ਦੇਸ਼ ਨੂੰ ਖੁਸ਼ਹਾਲ ਰੱਖੋ। ਆਪਣੇ ਬਜ਼ੁਰਗਾਂ ਦੀ ਇੱਜ਼ਤ ਨੂੰ ਬਰਕਰਾਰ ਰੱਖੋ। ਬੀਤੇ ਢਾਈ ਹਜ਼ਾਰ ਸਾਲਾਂ ਤੋਂ ਇਹਨਾਂ ਲੋਕਾਂ ਵਿਚ ਦੇਸ਼ ਭਗਤੀ ਅੰਦਰ ਵੜ ਕੇ ਬਹਿ ਚੁੱਕੀ ਏ ਕਿ ਨਿੱਕਲ ਨਹੀਂ ਸਕਦੀ। ਜਾਪਾਨੀ ਡਾਕਟਰ ਤਨੋਬੀ ਕਹਿੰਦਾ ਏ :-

> "ਅਸੀਂ ਆਪਣੇ ਦੇਸ਼ ਜਾਪਾਨ ਨੂੰ ਪਿਆਰ ਕਰਨਾ ਕਿਵੇਂ ਛੱਡ ਸਕਦੇ ਹਾਂ! ਕੋਈ ਕਿਸੇ 'ਤੇ ਜ਼ਰਾ ਕੁ ਅਹਿਸਾਨ ਕਰੇ, ਇਕ ਵਾਰ ਰੋਟੀ ਖਵਾ ਦੇਵੇ, ਜ਼ਰਾ ਜਿੰਨੀ ਸਹਾਇਤਾ ਕਰ ਦੇਵੇ ਤਾਂ ਬੰਦਾ ਉਹਦੀ ਮੁਹੱਬਤ ਯਾਦ ਰੱਖਦਾ ਏ। ਫੇਰ ਉਹ ਧਰਤੀ, ਜਿਹੜੀ ਸਾਨੂੰ ਦੋਵੇਂ ਵੇਲ਼ੇ ਰੋਟੀ ਦੇਂਦੀ ਏ, ਜੀਵਨ ਦੀਆਂ ਸਾਰੀਆ ਲੋੜਾਂ ਪੂਰੀਆਂ ਕਰਦੀ ਏ, ਜੀਹਦੇ 'ਤੇ ਸਾਡਾ ਸਾਰਾ ਜੀਵਨ ਨਿਰਭਰ ਏ, ਉਹਨੂੰ ਕਿਵੇਂ ਕੋਈ ਭੁੱਲ ਸਕਦਾ ਏ। ਉਹਦੇ ਨਾਲ ਪ੍ਰੇਮ ਕੁਦਰਤੀ ਤੇ ਜ਼ਰੂਰੀ ਏ। ਦੂਜੀ ਗੱਲ ਇਹ ਕਿ ਜਿਹੜੀ ਧਰਤੀ 'ਤੇ ਸਾਡੇ ਬਜ਼ੁਰਗਾਂ ਦੀ ਮਿੱਟੀ ਦੱਬੀ ਪਈ ਏ, ਕੀ ਅਸੀਂ ਉਹਦੀ ਬੇਇੱਜ਼ਤੀ ਕਦੇ ਬਰਦਾਸ਼ਤ ਕਰ ਸਕਦੇ ਹਾਂ?"

ਪ੍ਰੋਫੇਸਰ ਤੋਯੁਤਾਮੀ ਦਾ ਕਹਿਣਾ ਏ ਕਿ :-

> "ਜਾਪਾਨ ਸਾਡਾ ਦੇਵਤਾ ਏ ਤੇ ਉਹਦਾ ਪਿਆਰ ਤੇ ਉਹਦੀ ਪੂਜਾ ਸਾਡਾ ਸਭ ਦਾ ਪਹਿਲਾ ਧਰਮ ਏ। ਇਹੋ ਕਾਰਨ ਏ ਕਿ ਅਸੀਂ ਆਪਣੇ ਦੇਸ਼ ਦੀ ਮੁਹੱਬਤ ਨੂੰ ਆਪਣਾ ਧਰਮ ਮੰਨਦੇ ਹਾਂ।"

ਭਾਵੇਂ ਜਾਪਾਨੀ ਲੋਕ ਆਪਣੇ ਵਤਨ ਤੋਂ ਬਾਹਰ ਜਾਣ ਦੇ ਵਿਰੁੱਧ ਇਕ ਲੰਮੇ ਸਮੇਂ ਤਕ ਰਹੇ, ਪਰ ਸਮੇਂ ਦੇ ਰੰਗਾਂ ਨੂੰ ਦੇਖ ਕੇ ਉਹ ਸਮਝ ਗਏ ਕਿ ਕਿਵੇਂ ਸੱਭਿਅ ਪੱਛਮੀ ਕੌਮਾਂ ਦੂਜਿਆਂ ਨੂੰ ਸੱਭਿਅਤਾ ਸਿਖਾਓਣ ਲਈ ਦੂਜੇ ਦੇਸ਼ਾਂ 'ਤੇ ਕਬਜ਼ਾ ਕਰੀ ਜਾਂਦੀਆਂ ਨੇ। ਤੇ ਆਪਣੀ ਏਸ ਸੱਭਿਅਤਾ ਨੂੰ ਸਿਖਾਓਣ ਤੋਂ ਮੁੜਦੀਆਂ ਨਹੀਂ। ਉਹਨਾਂ ਨੇ ਇਹੋ ਠੀਕ ਸਮਝਿਆ ਏ ਕਿ ਉਹ ਆਪ ਈ ਅਜਿਹੀਆਂ ਲੋੜਾਂ ਦੀਆਂ ਚੀਜ਼ਾਂ ਨੂੰ ਦੂਜੇ ਦੇਸ਼ਾਂ ਵਿਚ ਜਾ ਕੇ ਲੈ ਆਓਣ। ਪੱਛਮੀ ਕੌਮਾਂ ਨੂੰ ਉਥੇ ਜਾਣ ਦੀ ਖੇਚਲ ਕਰਨ ਈ ਨਾ ਦੇਣ। ਚੀਨ ਵਾਂਗੂੰ ਉਥੇ ਵੀ ਆਪਣੀ ਸੱਭਿਅਤਾ ਸਿਖਾਓਣ ਵਾਲਿਆਂ ਦਾ ਅਖਾੜਾ ਨਾ ਬਣੇ ਤੇ ਨਾ ਈ ਭਾਰਤ ਵਾਂਗੂੰ ਅੰਗਰੇਜ਼ਾਂ ਨੂੰ ਇਹ ਮੌਕਾ ਦੇਣ ਕਿ ਉਹ ਆ ਕੇ ਸੱਭਿਅਤਾ ਸਿਖਾਓਣ। ਸਗੋਂ ਆਪਣਾ ਭਾਰ ਆਪ ਈ ਚੁੱਕਣ। ਤੇ ਗੋਰੇ ਲੋਕਾਂ ਦੀ ਪਿੱਠ 'ਤੇ ਭਾਰ ਲੱਦ ਕੇ ਉਹਨਾਂ ਵਿਚਾਰਿਆਂ ਦੀ ਪਿੱਠ ਦੂਹਰੀ ਕਿਉਂ ਕਰਨ।

ਜਾਪਾਨੀਆਂ ਨੇ ਇਕ ਇਹ ਵੀ ਜਾਦੂ ਕਰ ਕੇ ਦਿਖਾਇਆ ਕਿ ਉਹ ਆਮ ਵਿਚਾਰ, ਜਿਹੜਾ ਯੋਰਪ ਵਾਸੀਆਂ ਦੀ ਖੋਪੜੀ 'ਚ ਵੜ ਗਿਆ ਸੀ, ਕਿ ਉਹ ਸਾਰੀ ਦੁਨੀਆ 'ਤੇ ਰਾਜ ਕਰਨ ਦੇ ਕਾਬਲ ਨੇ। ਏਸੇ ਲਈ ਉਹਨਾਂ ਨੇ ਏਸ਼ੀਆ ਦੀਆਂ ਕੌਮਾਂ

ਗੁਲਾਮ ਬਨਾਉਣ ਲਈ ਈ ਬਣਾਈਆਂ ਗਈਆਂ ਨੇ। ਸਨ 1904/5 ਈ. ਦੀ ਜੰਗ ਵਿਚ ਇਹ ਵਿਚਾਰ ਉਹਨਾਂ ਦੇ ਦਿਮਾਗ ਵਿਚੋਂ ਕੱਢ ਦਿੱਤਾ। ਹੁਣ ਯੋਰਪ ਦੇ ਵਾਸੀ ਇਹ ਸਮਝਣ ਲੱਗ ਪਏ ਸਨ ਕਿ ਏਸ਼ੀਆ ਦੀਆਂ ਕੌਮਾਂ ਯੋਰਪੀ ਲੋਕਾਂ ਨਾਲੋਂ ਕਿਸੇ ਵੀ ਗੱਲੋਂ ਘੱਟ ਨਹੀਂ ਹਨ। ਸਗੋਂ ਉਹਨਾਂ ਤੋਂ ਵਧੀਆ ਹਨ। **ਭਾਵੇਂ ਜਾਪਾਨ ਵਿਚ ਵੀ ਹਿੰਦੋਸਤਾਨ ਵਾਂਗ ਕਈ ਧਾਰਮਕ ਵਿਸ਼ਵਾਸ ਮੰਨੇ ਜਾਂਦੇ ਨੇ। ਪਰ ਇਹ ਵਖਰੇਵਾਂ ਦੇਸ਼ ਦੀ ਮੁਹੱਬਤ ਨੂੰ ਘੱਟ ਨਹੀਂ ਕਰ ਸਕਿਆ। ਕਿਉਂਕਿ ਦੇਸ਼ ਦੀ ਭਲਾਈ ਸਭ ਨੂੰ ਪ੍ਰਵਾਨ ਏ।**

ਚੀਨ 'ਤੇ ਉਹਨਾਂ ਨੇ ਵਿਜੇ ਪ੍ਰਾਪਤ ਕੀਤੀ। ਰੂਸ ਨਾਲ ਡਟ ਕੇ ਟੱਕਰ ਲਈ। ਧਾਰਮਕ ਗੱਲਾਂ ਦਾ ਫੈਸਲਾ ਕਿਸੇ ਹੋਰ ਵੇਲੇ ਲਈ ਅੱਗੇ ਪਾ ਕੇ ਪਹਿਲਾਂ ਆਪਣੇ ਦੇਸ਼ ਦੇ ਦੁਸ਼ਮਣਾਂ ਨਾਲ ਰਲ਼ ਕੇ ਲੜਾਈ ਲੜੀ। ਦੇਸ਼ ਲਈ ਜਿਸ ਕਿਸਮ ਦੀਆਂ ਕੁਰਬਾਨੀਆਂ ਹੁਣੇ ਜਿਹੇ ਜਾਪਾਨ ਦੇ ਲੋਕਾਂ ਨੇ ਕਰ ਕੇ ਵਿਖਾਈਆਂ, ਉਹਨਾਂ ਦੀਆਂ ਉਦਾਹਰਣਾਂ ਇਤਿਹਾਸ ਵਿਚ ਨਹੀਂ ਮਿਲਦੀਆਂ।

ਬੈਰਨ ਕਾਨੀਕੋ ਕਸ਼ਾਰਾ ਦਾ ਬਿਆਨ ਏ ਕਿ ਯੋਰਪ ਤੇ ਜਾਪਾਨ ਵਿਚ ਫਰਕ ਏਨਾ ਏ ਕਿ ਜਾਪਾਨ ਆਪਣੇ ਬਜ਼ੁਰਗਾਂ ਤੇ ਉਹਨਾਂ ਦੇ ਇਤਿਹਾਸ ਨੂੰ ਇੱਜ਼ਤ ਦੀ ਨਜ਼ਰ ਨਾਲ ਦੇਖਦਾ ਏ ਤੇ ਉਹਨਾਂ ਦੀ ਇੱਜ਼ਤ ਕਾਇਮ ਰੱਖਣੀ ਆਪਣਾ ਧਰਮ ਸਮਝਦਾ ਏ। ਜਿਨ੍ਹਾਂ ਗੱਲਾਂ ਨੂੰ ਉਹਨਾਂ ਦੇ ਬਜ਼ੁਰਗ ਠੀਕ ਨਹੀਂ ਕਰ ਸਕੇ, ਉਹ ਆਉਣ ਵਾਲੇ ਚੰਗੇ ਸਮੇਂ ਲਈ ਛੱਡ ਦਿੱਤੀਆਂ ਜਾਂਦੀਆਂ ਨੇ। ਏਸ ਦੇ ਉਲਟ ਯੋਰਪੀ ਲੋਕ ਆਪਣੇ ਬਜ਼ੁਰਗਾਂ ਨੂੰ ਅਸੱਭਿਅ ਤੇ ਆਪਣੇ ਸੱਭਿਆਚਾਰ ਨੂੰ ਨਾ ਜਾਣਨ ਵਾਲੇ ਮੰਨਦੇ ਨੇ।

ਜਾਪਾਨੀਆਂ ਨੇ ਮੁਸੀਬਤ ਦੇ ਵੇਲ਼ੇ ਘਰੋਗੀ ਲੜਾਈ ਜਾਂ ਆਪਸੀ ਵਿਰੋਧਾਂ ਨੂੰ ਹਮੇਸ਼ਾ ਅੱਖੋਂ ਪਰੋਖੇ ਕੀਤਾ। ਸਨ 1904/5 ਈ. 'ਚ ਉਹਨਾਂ ਨੂੰ ਆਪਣੀ ਦੇਸ਼ ਭਗਤੀ ਜ਼ਾਹਰ ਕਰਨ ਦਾ ਸੁਹਣਾ ਮੌਕਾ ਮਿਲਿਆ ਸੀ। ਜਾਪਾਨੀ ਸਰਕਾਰ ਬੁਲਾਉਂਦੀ ਵੀ ਨਹੀਂ ਸੀ, ਪਰ ਅਣਗਿਣਤ ਲੋਕ, ਜਿਹੜੇ ਆਪਣੇ ਦੇਸ਼ ਲਈ ਜਾਨ ਵਾਰਨਾ ਚਾਹੁੰਦੇ ਸੀ, ਜੰਗ ਲੜਨਾ ਚਾਹੁੰਦੇ ਸੀ, ਉਹ ਜੰਗ ਦੇ ਮੈਦਾਨ ਵਿਚ ਕੁੱਦ ਪਏ ਸੀ। ਉਥੋਂ ਦੇ ਸਾਰੇ ਸ਼ਹਿਜ਼ਾਦੇ, ਅਮੀਰ ਤੇ ਰਈਸ ਲੋਕ ਆਮ ਸਿਪਾਹੀਆਂ ਦੇ ਨਾਲ ਮਿਲ ਕੇ ਵੈਰੀ ਨਾਲ ਜੰਗ ਕਰਦੇ ਸਨ। ਜਿਹੜੇ ਘਰ ਵਿਚ ਇੱਕੋ ਆਦਮੀ ਸੀ ਤੇ ਉਹ ਜੰਗ 'ਚ ਚਲਿਆ ਜਾਵੇ ਤਾਂ ਉਹਦੇ ਟੱਬਰ ਦੀ ਖਬਰਗੀਰੀ ਉਹਦੇ ਗਵਾਂਢੀ ਬੜੀ ਖੁਸ਼ੀ ਨਾਲ ਕਰਦੇ ਸਨ। ਜ਼ਿਮੀਂਦਾਰ ਲੋਕ ਆਪਣੀਆਂ ਅਸਾਮੀਆਂ ਦੇ ਕਰਜ਼ੇ ਤੇ ਮੁਜ਼ਾਰਿਆਂ ਲਈ ਆਪਣਾ ਹਿੱਸਾ ਛੱਡ ਦੇਂਦੇ ਸਨ। ਉਹਨਾਂ ਦੇ ਘਰਾਂ ਵਿਚ ਡਾਕਟਰ ਜਾਂਦੇ ਸਨ, ਪਰ ਉਹ ਫੀਸ ਮਾਫ ਕਰ ਦੇਂਦੇ ਸਨ।

ਜਾਪਾਨੀਆਂ ਨੂੰ ਆਪਣੇ ਬਜ਼ੁਰਗਾਂ ਨਾਲ ਏਨਾ ਪਿਆਰ ਤੇ ਸਤਿਕਾਰ ਏ ਕਿ ਜਦ ਉਹ ਆਪਣੇ ਦੇਸ਼ ਤੋਂ ਵਪਾਰ ਕਰਨ ਜਾਂ ਕਿਸੇ ਹੋਰ ਕੰਮ ਲਈ ਦੂਰ ਜਾਂਦੇ ਨੇ ਤਾਂ ਜਾਣ ਤੋਂ ਪਹਿਲਾਂ ਆਪਣੇ ਬਜ਼ੁਰਗਾਂ ਦੀਆਂ ਕਬਰਾਂ 'ਤੇ ਜਾ ਕੇ ਉਹਨਾਂ ਨੂੰ ਵਿੱਛੜਨ

ਵੇਲੇ ਦਾ ਸਲਾਮ ਕਰਦੇ ਨੇ।

ਆਪਣੇ ਦੇਸ਼ ਨੂੰ ਦੁਸ਼ਮਣਾਂ ਤੋਂ ਸੁਰੱਖਿਅਤ ਰੱਖਣ ਲਈ ਉਹਨਾਂ ਦਾ ਰਵਾਜ ਏ ਕਿ ਜਦ ਮੁੰਡੇ ਦੀ ਉਮਰ ਸਤਾਰਾਂ ਸਾਲ ਦੀ ਹੋ ਜਾਂਦੀ ਏ ਤਾਂ ਉਹਨੂੰ ਫੌਜ ਵਿਚ ਆਪਣਾ ਨਾਂ ਲਿਖਵਾਉਣਾ ਪੈਂਦਾ ਏ। ਤੇ ਚਾਲੀ ਸਾਲ ਦੀ ਉਮਰ ਤਕ ਜਦ ਕਦੇ ਦੇਸ਼ ਨੂੰ ਉਹਦੀ ਸੇਵਾ ਦੀ ਲੋੜ ਹੋਵੇ, ਤਾਂ ਬਿਨਾਂ ਹੀਲ ਹੁੱਜਤ ਉਹਨੂੰ ਤਿਆਰ ਰਹਿਣਾ ਪੈਂਦਾ ਏ।

ਜਦ ਸਾਰੀ ਦੁਨੀਆ ਦੇ ਜੰਗਲੀ, ਅਸੱਭਿਅ ਤੇ ਹਰ ਕਿਸਮ ਦੇ ਸੱਭਿਅ ਅਤੇ ਪੜ੍ਹੇ ਲਿਖੇ ਲੋਕਾਂ ਦਾ ਆਪਣੇ ਆਪਣੇ ਮੁਲਕਾਂ ਦੇ ਬਾਰੇ ਅਜਿਹਾ ਖਿਆਲ ਏ, ਜਿਹੜਾ ਅਸੀਂ ਉੱਪਰ ਦਰਜ ਕੀਤਾ ਏ, ਤਾਂ ਕੀ ਕਾਰਨ ਹੋ ਸਕਦਾ ਏ ਕਿ ਹਿੰਦੋਸ਼ਤਾਨ, ਜੀਹਨੂੰ ਦੂਜੇ ਦੇਸ਼ਾਂ ਦੇ ਲੋਕ ਵੀ ਸੁਰਗ ਵਰਗਾ ਕਹਿੰਦੇ ਨੇ (ਅਸਲ 'ਚ ਉਹ ਅਜਿਹਾ ਕਹਿੰਦੇ ਹੋਏ ਕੋਈ ਗੱਲ ਵਧਾ ਚੜ੍ਹਾ ਕੇ ਨਹੀਂ ਕਹਿੰਦੇ), ਦੇ ਲੋਕ ਆਪਣੇ ਦੇਸ਼ ਨਾਲ ਪਿਆਰ ਨਾ ਕਰਨ? ਜੀਹਦੇ ਵਿਚ ਦੁਨੀਆ ਦੀ ਅਜਿਹੀ ਕੋਈ ਨਅਮਤ ਨਹੀਂ, ਜਿਹੜੀ ਏਥੇ ਨਾ ਹੋਵੇ। ਸਾਰੀ ਦੁਨੀਆ ਮੁੱਢ ਕਦੀਮਾਂ ਤੋਂ ਹਿੰਦੋਸਤਾਨ ਤੋਂ ਸੱਭਿਅਤਾ ਸਿੱਖਦੀ ਰਹੀ ਏ। ਹਿੰਦੋਸਤਾਨ ਈ ਦੁਨੀਆ 'ਚ ਅਜਿਹਾ ਦੇਸ਼ ਏ, ਜਿਹੜਾ ਪਤਨ ਵੱਲ ਜਾਣਾ ਸ਼ੁਰੂ ਕਰ ਕੇ ਵਾਰ ਵਾਰ ਸੰਭਲਦਾ ਰਿਹਾ ਏ। ਨਹੀਂ ਤਾਂ ਜਦ ਕੋਈ ਦੇਸ਼ ਡਿਗਦਾ ਏ ਤਾਂ ਮੁੜ ਉੱਠ ਨਹੀਂ ਸਕਦਾ। ਕੀ ਸਾਨੂੰ ਦੂਜੇ ਦੇਸ਼ਾਂ ਦੇ ਲੋਕਾਂ ਵਾਂਗ ਆਪਣੇ ਦੇਸ਼ ਨੂੰ ਪਿਆਰ ਨਹੀਂ ਕਰਨਾ ਚਾਹੀਦਾ? ਆਪਣੇ ਦੇਸ਼ ਦੀ ਇੱਜ਼ਤ ਨਹੀਂ ਕਰਨੀ ਚਾਹੀਦੀ? ਆਪਣੇ ਦੇਸ਼ ਵਾਲਿਆਂ ਦੀ ਕਦਰ ਨਹੀਂ ਕਰਨੀ ਚਾਹੀਦੀ? ਤੇ ਜੇ ਉਹਨੂੰ ਸਾਡੀਆਂ ਸੇਵਾਵਾਂ ਦੀ ਲੋੜ ਪੈ ਜਾਵੇ ਤਾਂ ਉਹਦੀ ਸੇਵਾ ਕਰਨ 'ਚ ਕਸਰ ਛੱਡਨੀ ਚਾਹੀਦੀ ਏ? ਕੀ ਸਾਰੇ ਆਪਣਾ ਆਪਣਾ ਫਰਜ਼ ਪੂਰਾ ਕਰਨ ਤੋਂ ਉਰੇ ਪਰੇ ਹੋ ਕੇ ਰੱਬ ਨੂੰ ਮੂੰਹ ਦਿਖਾਉਣ ਦੇ ਕਾਬਲ ਰਹਿ ਜਾਵਾਂਗੇ?

**ਨਹੀਂ ਭਰਾਵੋ, ਉੱਕਾ ਨਹੀਂ! ਸਾਡਾ ਦੇਸ਼ ਕਿਸੇ ਵੀ ਗੱਲੋਂ ਕਿਸੇ ਹੋਰ ਦੇਸ਼ ਨਾਲੋਂ ਘੱਟ ਨਹੀਂ ਏ। ਤੇ ਨਾ ਹੀ ਅਸੀਂ ਕਿਸੇ ਤੋਂ ਕਿਸੇ ਗੱਲ ਵਿਚ ਨੀਵੇਂ ਹਾਂ। ਸਿਰਫ ਹਿੰਮਤ ਦੀ ਲੋੜ ਏ। ਸਿਰਫ ਸਾਨੂੰ ਏਸ ਗੱਲ ਦਾ ਪਤਾ ਹੋ ਜਾਣ ਦੀ ਦੇਰ ਏ ਕਿ ਤੁਸੀਂ ਵੀ ਜੇ ਕੋਸ਼ਿਸ਼ ਕਰੋ ਤਾਂ ਸਭ ਦੇ ਬਰਾਬਰ ਈ ਨਹੀਂ, ਸਗੋਂ ਵਧੀਆ ਬਣ ਸਕਦੇ ਹੋ। ਤੁਸੀਂ ਆਪਣੀ ਹੇਠੀ ਤੇ ਡਿੱਗੇ ਹੋਏ ਹੋਣ ਦਾ ਖਿਆਲ ਛੱਡ ਦਿਉ। ਤੁਸੀਂ ਨਾ ਜ਼ਲੀਲ ਹੋ, ਨਾ ਨੀਵੇਂ ਹੋ, ਤੇ ਨਾ ਈ ਨਿਕੰਮੇ ਹੋ। ਸਿਰਫ ਤੁਸੀਂ ਧੋਖੇ ਵਿਚ ਪਏ ਹੋਏ, ਸੁਫਨੇ 'ਚ ਡਰੇ ਹੋਏ ਹੋ। ਅੱਖਾਂ ਮਲ਼ ਕੇ ਖੋਲ੍ਹੋ। ਤੇ ਧਿਆਨ ਨਾਲ ਦੇਖੋ। ਤੁਸੀਂ ਉੱਕਾ ਜ਼ਲੀਲ ਨਹੀਂ ਹੋ। ਉੱਕਾ ਨੀਵੇਂ ਨਹੀਂ ਹੋ। ਕਿਸੇ ਤੋਂ ਕਿਸੇ ਵੀ ਗੱਲੋਂ ਘੱਟ ਨਹੀਂ ਹੋ। ਤੁਸੀਂ ਵੀ ਹੋਰਾਂ ਵਾਂਗ ਜੋ ਚਾਹੋਗੇ, ਸੋ ਕਰ ਲਉਂਗੇ। ਜੋ ਚਾਹੋਗੇ ਸੋ ਬਣ ਜਾਉਂਗੇ। ਸਿਰਫ ਮਨ ਨਾਲ ਪੱਕਾ ਇਰਾਦਾ ਕਰੋ। ਤੁਸੀਂ ਸਫਲ ਹੋ ਜਾਉਂਗੇ।**

ਮੈਂ ਇਹ ਇਤਿਹਾਸਕ ਘਟਨਾਵਾਂ ਸਿਰਫ ਏਸ ਲਈ 'ਕੱਠੀਆਂ ਕੀਤਆਂ ਨੇ ਕਿ

ਤੁਹਾਨੂੰ ਪਤਾ ਹੋ ਜਾਵੇ ਕਿ ਦੇਸ਼ ਕਿੰਨੀ ਪਿਆਰੀ ਚੀਜ਼ ਏ। ਇਹਦੇ ਵਾਸਤੇ ਹੋਰ ਕੌਮਾਂ ਨੇ ਕੀ ਕੁਝ ਕੀਤਾ ਏ। ਹੁਣ ਏਨਾ ਸਮਾਂ ਬੀਤ ਜਾਣ ਬਾਅਦ ਦੁਨੀਆ ਦੇ ਇਹਦੇ ਬਾਰੇ ਕੀ ਵਿਚਾਰ ਨੇ। ਇਹ ਕੁਝ ਵਰਕੇ ਲਾਇਕ ਤੇ ਕਾਬਲ ਲੋਕਾਂ ਲਈ ਨਹੀਂ ਲਿਖੇ ਗਏ। ਕਿਉਂਕਿ ਕਿਹੜੀ ਗੱਲ ਏ, ਜਿਹੜੀ ਉਹ ਨਹੀਂ ਜਾਣਦੇ? ਭਰੇ ਭਾਂਡੇ 'ਚ ਹੋਰ ਕੁਝ ਭਰਨਾ ਵਾਧੂ ਜਿਹੀ ਗੱਲ ਏ। ਮੈਂ ਇਹ ਏਸ ਲਈ ਲਿਖਿਆ ਏ ਕਿ ਸਕੂਲਾਂ ਦੇ ਮੁੰਡੇ, ਨੌਜਵਾਨ ਬੰਦੇ ਤੇ ਹਰੇਕ ਸ਼੍ਰੇਣੀ ਅਤੇ ਰੁਤਬੇ ਵਾਲੇ ਉਹ ਲੋਕ, ਜਿਨ੍ਹਾਂ ਕੋਲ ਇਤਿਹਾਸ ਦੇ ਖੁਸ਼ਕ ਵਰਕੇ ਦੇਖਣ ਦੀ ਵਿਹਲ ਨਹੀਂ, ਉਹ ਇਹਨਾਂ ਨੂੰ ਪੜ੍ਹ ਲੈਣਗੇ ਤੇ ਉਹਨਾਂ ਦਾ ਕੁਝ ਘੜੀਆਂ ਦਾ ਮਨ-ਪਰਚਾਵਾ ਹੋ ਜਾਵੇਗਾ। ਜੇ ਇਹ ਵਰਕੇ ਪੜ੍ਹਨ ਦਾ ਪ੍ਰਭਾਵ ਉਹਨਾਂ ਦੇ ਦਿਲਾਂ 'ਤੇ ਵੀ ਉਹੋ ਜਿਹਾ ਈ ਹੋਇਆ, ਜਿਹੋ ਜਿਹਾ ਲੇਖਕ ਚਾਹੁੰਦਾ ਏ, ਤਾਂ ਲੇਖਕ ਸਮਝੋ ਉਹਨਾਂ ਕੋਲੋਂ ਦਾਦ ਵਸੂਲ ਕਰ ਗਿਆ ਏ।

ਲੇਖਕ ਨੂੰ ਆਪਣੇ ਗਿਆਨ ਦਾ ਘਮੰਡ ਨਹੀਂ। ਏਨੀਆਂ ਗੱਲਾਂ ਜਾਨਣ ਦਾ ਮਾਣ ਵੀ ਨਹੀਂ। ਜ਼ਬਾਨ ਨੂੰ ਜਾਨਣ ਤੇ ਵਰਤਣ ਦੇ ਹੁਨਰ ਦਾ ਹੰਕਾਰ ਨਹੀਂ। ਕਿਉਂਕਿ ਉਰਦੂ ਮੇਰੀ ਮਾਤ੍ਰੀ ਭਾਸ਼ਾ ਨਹੀਂ। ਜੇ ਕੁਝ ਮਨ 'ਚ ਏ ਤਾਂ ਸਿਰਫ ਇਹ ਕਿ ਮੈਂ ਦੇਸ਼ ਦਾ ਨਿੱਕਾ ਜਿਹਾ ਸੇਵਕ ਹਾਂ। ਏਸ ਲਈ ਜਿਹੜੀ ਸੇਵਾ ਮੈਥੋਂ ਆਪਣੇ ਪਿਆਰੇ ਦੇਸ਼ ਲਈ ਸਰੀ, ਉਹ ਕਰ ਦਿੱਤੀ ਏ। ਬਸ ਇਹੀ ਮਨ ਦੀ ਗੱਲ ਏ। ਮੈਨੂੰ ਨਾ ਕਿਸੇ ਦੀ ਤਾਰੀਫ ਦੀ ਇੱਛਾ ਏ, ਨਾ ਨਿੰਦਿਆ ਦਾ ਡਰ ਏ, ਦੇਸ਼ ਦੀ ਸੇਵਾ ਕਰਨਾ ਮੇਰਾ ਪਹਿਲਾ ਫਰਜ਼ ਏ। ਏਸ ਲਈ ਜੋ ਕੁਝ ਮੇਰੇ ਕੋਲੋਂ ਹੋ ਸਕਿਆ, ਕਰ ਦਿੱਤਾ ਏ। ਜੋ ਹੋ ਸਕਦਾ ਏ, ਉਹਦੇ ਲਈ ਹਾਜ਼ਰ ਹਾਂ। ਇਹ ਕਿਤਾਬਾਂ ਵੀ ਓਸੇ ਸੇਵਾ ਦਾ ਇਕ ਹਿੱਸਾ ਹਨ।

**ਦੇਸ਼ ਦਾ ਸੇਵਕ**
**ਅਜੀਤ ਸਿੰਘ**

# 4. ਅਮਰੀਕਾ ਕੀਹਨੇ ਆਜ਼ਾਦ ਕਰਾਇਆ



(ਪੀਟਰਿਕ ਹੈਨਰੀ (26 ਅਪਰੈਲ 1725—5 ਫਰਵਰੀ 1807) ਵਰਜੀਨਆ ਅਮਰੀਕਾ ਦਾ ਪਹਿਲਾ ਤੇ ਛਵਾਂ ਗਵਰਨਰ — ਅਮਰੀਕਾ ਦੀ ਅਜਾਦੀ ਦਾ ਮੋਹਰੀ ਲੀਡਰ)

ਪੀਟਰਿਕ ਹੈਨਰੀ, ਜੌਨ ਹੈਨਰੀ ਵਾਸੀ ਅਬਰਡੀਨ (ਸਕੌਟਲੈਂਡ) ਦਾ ਪੁੱਤਰ ਸੀ। ਉਹ ਇਕ ਥਾਂ ਸਟੱਡਲੇ, ਜਿਹੜੀ ਸੂਬਾ ਵਰਜੀਨੀਆ ਤੇ ਜ਼ਿਲ੍ਹਾ ਹਨੋਵਰ ਵਿਚ ਹੈ , 'ਚ ਜੰਮਿਆ ਸੀ। ਜਦ ਉਹ ਛੋਟਾ ਸੀ ਤਾਂ ਕਿਸੇ ਨੂੰ ਏਸ ਗੱਲ ਦਾ ਚਿੱਤ ਚੇਤਾ ਵੀ ਨਹੀਂ ਸੀ ਕਿ ਇਹ ਕੋਈ ਵੱਡਾ ਆਦਮੀ ਬਣੇਗਾ। ਕਿਉਂਕਿ ਉਹਨੂੰ ਪੜ੍ਹਾਓਣ ਦੀਆਂ ਬੜੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ, ਪਰ ਕੋਈ ਸਫਲ ਨਾ ਹੋਈ। ਉਹ ਸਾਰਾ ਦਿਨ ਜਾਂ ਤਾਂ ਜੰਗਲਾਂ 'ਚ ਫਿਰਦਾ ਤੇ ਸ਼ਿਕਾਰ ਖੇਡਦਾ ਰਹਿੰਦਾ ਜਾਂ ਘਰ ਵਿਚ ਬੈਠਾ ਸਮਾਂ ਖਰਾਬ ਕਰਦਾ ਰਹਿੰਦਾ।

ਅਠਾਰਾਂ ਸਾਲ ਦੀ ਉਮਰ 'ਚ ਈ ਉਹਨੇ ਵਿਆਹ ਕਰਵਾ ਲਿਆ। ਕੁਝ ਸਮੇਂ ਤਕ ਉਹ ਖੇਤੀ ਬਾੜੀ ਕਰਦਾ ਰਿਹਾ। ਫੇਰ ਵਪਾਰ ਵੱਲ ਚਲਿਆ ਗਿਆ। ਪਰ ਵਪਾਰ 'ਚ ਉਹਨੂੰ ਸਫਲਤਾ ਨਾ ਮਿਲੀ। ਫੇਰ ਉਹਦਾ ਦਿਵਾਲਾ ਨਿੱਕਲ ਗਿਆ। ਉਹਦੀ ਹਾਲਤ ਬਹੁਤ ਭੈੜੀ ਹੋ ਗਈ। ਓਸੇ ਸਮੇਂ 'ਚ ਸੂਬਾ ਵਰਜੀਨੀਆ ਦੇ ਪਾਦਰੀਆਂ ਅਤੇ ਉਥੇ ਦੇ ਲੋਕਾਂ ਤੇ ਅਧਿਕਾਰੀਆਂ ਵਿਚ ਇਹ ਝਗੜਾ ਸ਼ੁਰੂ ਹੋ ਗਿਆ ਕਿ ਪਾਦਰੀ ਲੋਕਾਂ

ਨੂੰ ਗੁਜ਼ਾਰਾ ਦਿੱਤਾ ਜਾਵੇ ਜਾਂ ਨਾ ਦਿੱਤਾ ਜਾਵੇ? ਏਸ ਮੌਕੇ 'ਤੇ ਪੀਟਰਿਕ ਹੈਨਰੀ ਨੇ ਪਾਦਰੀਆਂ ਦਾ ਸਾਥ ਦਿੱਤਾ। ਏਸ ਕੰਮ ਲਈ ਉਹਨੇ ਜਿਹੜੇ ਭਾਸ਼ਣ ਕੀਤੇ, ਉਹਨਾਂ ਦੀ ਭਾਸ਼ਾ ਤੇ ਲੋਕਾਂ ਨੂੰ ਗੱਲ ਸਮਝਾਓਣ ਦੀ ਸ਼ਕਤੀ ਦਾ ਪਤਾ ਲੱਗਿਆ। ਜਿਸ ਤੋਂ ਉਹਦੇ ਸਾਰੇ ਵਤਨੀ ਹੈਰਾਨ ਰਹਿ ਗਏ। ਉਹਦੇ ਜਤਨ ਅਜਿਹੇ ਅਨਮੋਲ, ਨਵੇਂ ਤੇ ਬਿਨਾਂ ਕੱਟੇ ਜਾਣ ਵਾਲੇ ਤੇ ਤੁਰਤ ਅਸਰ ਕਰਨ ਵਾਲੇ ਸਨ ਕਿ ਉਹਨੂੰ ਲੋਕਾਂ ਨੇ

**"ਜਮਾਂਦਰੂ ਵਧੀਆ ਭਾਸ਼ਣਕਾਰ"**

ਦਾ ਖਿਤਾਬ ਦੇ ਦਿੱਤਾ। ਜਦ ਬਰਿਲਸਨ ਪਾਰਲੀਮੈਂਟ ਦੇ ਮਾਮਲੇ 'ਚ ਇਹ ਸਵਾਲ ਪੈਦਾ ਹੋਇਆ ਕਿ ਉਹਨੂੰ ਅਮਰੀਕਾ 'ਤੇ ਟੈਕਸ ਲਾਓਣ ਦਾ ਅਧਿਕਾਰ ਹੈਗਾ ਜਾਂ ਨਹੀਂ? ਅਸਲ 'ਚ ਪੀਟਰਿਕ ਦੇ ਬਾਰੇ ਇਹ ਗੱਲ ਬਿਲਕੁਲ ਠੀਕ ਆਖੀ ਗਈ ਏ ਕਿ

"ਇਨਕਲਾਬ ਦੀ ਗੇਂਦ ਨੂੰ ਪਹਿਲੀ ਚੋਟ ਪੀਟਰਿਕ ਹੈਨਰੀ ਨੇ ਦਿੱਤੀ ਸੀ"

ਸਾਰੇ ਉਹ ਲੋਕ, ਜਿਹੜੇ ਦੂਜੇ ਮੌਕਿਆਂ 'ਤੇ ਬਹੁਤ ਇਮਾਨਦਾਰ ਤੇ ਅਕਲਮੰਦ ਮਸ਼ਹੂਰ ਹੋਏ ਮੰਨੇ ਹੋਏ ਸਨ, ਭਾਵੇਂ ਉਹ ਆਪਣੇ ਦਿਲਾਂ ਵਿਚ ਏਸ ਗੱਲੋਂ ਬਹੁਤ ਨਾਰਾਜ਼ ਸਨ, ਪਰ ਉਹ ਪਿੱਛੇ ਹਟ ਗਏ ਤੇ ਡਰਦੇ ਮਾਰੇ ਮੂੰਹੋਂ ਕੁਝ ਬੋਲਦੇ ਨਹੀਂ ਸਨ। ਤੇ ਹੌਸਲਾ ਕਰ ਕੇ ਸਾਹਮਣੇ ਨਹੀਂ ਆਉਂਦੇ ਸਨ।

ਜਿਹੜੇ ਨਿਰਾਸ਼, ਬੇਆਸ ਤੇ ਨਫਰਤ ਦੇ ਮਾਹੌਲ 'ਚ ਜੀ ਰਹੇ ਸਨ, ਓਸ ਵੇਲੇ ਪੀਟਰਿਕ ਹੈਨਰੀ ਆਪਣੇ ਦੇਸ਼ ਵਾਸੀਆਂ ਦੀਆਂ ਹਿੰਮਤਾਂ ਨੂੰ ਸਹਾਰਾ ਦੇਣ ਲਈ ਤੇ ਅਮਰੀਕਾ ਵਾਲਿਆਂ ਨੂੰ 'ਆਜ਼ਾਦੀ' ਲਈ ਸੰਘਰਸ਼ ਚਲਾਓਣ ਲਈ ਖਲੋ ਗਿਆ।

"ਜਦ ਹਾਊਸ ਔਫ ਬਿਰਜੀਸ" ਦੇ ਬੰਦ ਹੋਣ 'ਚ ਹਾਲੇ ਤਿੰਨ ਦਿਨ ਬਾਕੀ ਸਨ ਤਾਂ ਹੈਨਰੀ ਨੇ "ਸਟੈਂਮਪ ਐਕਟ" ਦੇ ਬਾਰੇ ਪ੍ਰਸਤਾਵ ਪਾਸ ਕਰਾ ਲਿਆ। ਇਹ ਬਹੁਤ ਈ ਮਸ਼ਹੂਰ ਗੱਲ ਏ। ਕਿਉਂਕਿ ਅਮਰੀਕਾ 'ਤੇ ਬ੍ਰਿਟਿਸ਼ ਪਾਰਲੀਆਮੈਂਟ ਦੇ ਟੈਕਸ ਲਾਓਣ ਦੇ ਅਧਿਕਾਰਾਂ ਦਾ ਇਹ ਪਹਿਲਾ ਤਕੜਾ ਵਿਰੋਧ ਸੀ।

ਸਨ 1774 ਈ. ਵਿਚ ਉਹ ਪਹਿਲੀ ਵਾਰ ਅੰਤਰ-ਰਾਸ਼ਟਰੀ ਸਭਾ ਦਾ ਪੁਰਾਣਾ ਤੇ ਇੱਜ਼ਤ ਵਾਲੀ ਕਾਂਗਰਸ ਦਾ ਮੈਂਬਰ ਬਣਿਆ। ਓਸ ਇਜਲਾਸ ਵਿਚ ਸਾਰੇ ਦੇ ਸਾਰੇ ਮੈਂਬਰ ਡਰ ਦੇ ਮਾਰੇ ਹੋਏ ਘਬਰਾਏ ਬੈਠੇ ਸਨ। ਤੇ ਕਿਸੇ 'ਚ ਏਨਾ ਹੌਸਲਾ ਨਹੀਂ ਸੀ ਕਿ ਕੋਈ ਗੱਲ ਕਹਿ ਸਕੇ। ਕਿਉਂਕਿ ਬ੍ਰਿਟਿਸ਼ ਸਰਕਾਰ ਹਰੇਕ ਬੰਦੇ ਦਾ ਮੂੰਹ ਬੰਦ ਕਰਨ 'ਤੇ ਅੜੀ ਹੋਈ ਸੀ। ਸਾਰੇ ਜਣੇ ਨਾਰਾਜ਼ਗੀ 'ਚ ਸੜ ਰਹੇ ਸਨ ਤੇ ਬ੍ਰਿਟਿਸ਼ ਸਰਕਾਰ ਦਾ ਜੂਲਾ ਅਮਰੀਕਾ ਵਾਲਿਆਂ ਦੀਆਂ ਗਰਦਨਾਂ 'ਤੇ ਸੀ, ਜਿਸ ਨੂੰ ਚੁੱਕਣਾ ਉਹਨਾਂ ਦੀ ਸ਼ਕਤੀ ਤੋਂ ਬਾਹਰ ਲੱਗ ਰਿਹਾ ਸੀ। ਬ੍ਰਿਟਿਸ਼ ਸਰਕਾਰ ਨੇ ਆਖਰੀ ਸਮੇਂ ਤਕ ਡਿਪਲੋਮੇਸੀ ਤੇ, ਤਲਵਾਰ ਅਤੇ ਕਾਨੂੰਨ ਦੇ ਜ਼ੋਰ 'ਤੇ ਦਬਾਓ ਪਾਓਣ ਦਾ ਇਰਾਦਾ ਕਰ ਲਿਆ ਸੀ।

ਜਦ ਹੈਨਰੀ ਨੇ ਦੇਖਿਆ ਕਿ ਸਾਰੇ ਬੁੱਢੇ-ਬੁੱਢੇ, ਜਿਹੜੇ ਹਮੇਸ਼ਾ ਤਾਰੀਫਾ ਕਰਿਆ

ਕਰਦੇ ਸਨ ਤੇ ਕੌਮ ਤੇ ਦੇਸ਼ ਦੇ ਨੇਤਾ ਬਣ ਕੇ ਦੇਸ਼ ਨੂੰ ਰਾਹ ਵਿਖਾਓਣ ਦੀਆਂ ਗੱਲਾਂ ਕਰਈਆ ਕਰਦੇ ਸਨ ਤੇ ਇਹ ਕੁਝ ਕਰਨਾ ਚਾਹੁੰਦੇ ਵੀ ਸਨ! ਪਰ ਓਸ ਵੇਲੇ ਚੁੱਪ ਸਨ। ਤੇ ਜਾਨ ਬਚਾਉਂਦੇ ਫਿਰਦੇ ਸਨ। ਜੇ ਅਜਿਹੇ ਸਮੇਂ ਮੈਂ ਵੀ ਚੁੱਪ ਰਿਹਾ ਤੇ ਆਪਣੀ ਨਿੱਕੀ ਜਿਹੀ ਜਾਨ ਨੂੰ ਖਤਰੇ 'ਚ ਪਾਓਣ ਤੋਂ ਡਰਦਾ ਰਿਹਾ ਤਾਂ ਕੌਮ ਹਮੇਸ਼ਾ ਲਈ ਗੁਲਾਮ ਹੋ ਜਾਵੇਗੀ। ਉਹ ਉੱਠ ਖਲੋਤਾ ਤੇ ਮੌਕੇ ਤੇ ਮਾਮਲੇ ਦੀ ਲੋੜ ਨੂੰ ਸਮਝਦਿਆਂ ਸਭ ਤੋਂ ਚੰਗੀ ਸੋਚ ਤੇ ਬਹੁਤ ਈ ਵਧੀਆ ਤੇ ਸਪਸ਼ਟ ਸ਼ਬਦਾਂ 'ਚ ਬੋਲਿਆ, "ਸ਼੍ਰੀਮਾਨ ਜੀਓ! ਇਹ ਸਿਰਫ ਰਸਮਾਂ ਨਿਭਾਓਣ ਦਾ ਸਮਾਂ ਨਹੀਂ ਏ। ਹਾਊਸ ਦੇ ਸਾਹਮਣੇ ਏਸ ਦੇਸ਼ ਲਈ ਬਹੁਤ ਈ ਭਿਆਨਕ ਸਮੇਂ ਦਾ ਸਵਾਲ ਸਾਡੇ ਸਾਹਮਣੇ ਏ। ਬਹੁਤ ਜ਼ਰੂਰੀ ਸਵਾਲ ਇਹ ਏ ਕਿ :-

**"ਗੁਲਾਮੀ ਕਬੂਲ ਕਰਦੇ ਹੋਂ ਜਾਂ ਆਜ਼ਾਦੀ?"**

ਜੇ ਸਾਨੂੰ ਆਜ਼ਾਦੀ ਦੀ ਲੋੜ ਏ ਤਾਂ
**ਸਾਨੂੰ ਲੜਨਾ ਚਾਹੀਦਾ ਏ**
ਮੈਂ ਸ਼੍ਰਮਾਨ ਜੀਓ, ਫੇਰ ਦੁਹਰਾਂਦਾ ਹਾਂ ਤੇ ਜ਼ੋਰ ਦੇ ਕੇ ਕਹਿੰਦਾ ਹਾਂ
ਸਾਨੂੰ ਲੜਨਾ ਚਾਹੀਦਾ ਏ
ਹਥਿਆਰਾਂ ਤੇ ਕੌਮਾਂ ਦੇ ਰੱਬ ਨੂੰ ਤੁਸੀਂ ਅਪੀਲ ਕਰੋ
ਬਜ਼ੁਰਗੋ, ਹੁਣ ਇਹਦਾ ਕੋਈ ਫਾਇਦਾ ਨਹੀਂ, ਇਹ ਫਜ਼ੂਲ ਏ ਕਿ ਮਾਮਲੇ ਨੂੰ ਦਬਾ ਦਿੱਤਾ ਜਾਵੇ
**ਮੋਟੇ ਤੇ ਮਾਲਦਾਰ ਲੋਕ ਅਮਨ-ਅਮਨ ਦਾ ਰਾਗ ਗਾਓਣ ਤੇ ਰੌਲਾ ਪਾਓਣ**
ਪਰ ਹੁਣ ਅਮਨ ਨਜ਼ਰ ਨਹੀਂ ਆਉਂਦਾ। ਲੜਾਈ ਤਾਂ ਅਸਲ 'ਚ ਸ਼ੁਰੂ ਹੋ ਗਈ ਏ। ਹੁਣ ਜਿਹੜੀ ਹਵਾ ਉੱਤਰ ਵੱਲੋਂ ਆਵੇਗੀ, ਉਹ ਹਥਿਆਰਾਂ ਦੀ ਗੂੰਜ ਨਾਲ ਲਿਆਵੇਗੀ। ਸਾਡੇ ਸੈਨਿਕ ਜੰਗ ਦੇ ਮੈਦਾਨ ਵਿਚ ਪਹੁੰਚ ਚੁੱਕੇ ਨੇ। ਹੁਣ ਮੂੰਹ ਤੱਕਣ ਦਾ ਵੇਲ਼ਾ ਨਹੀਂ ਏ। ਕਿਉਂ ਵੇਲਾ ਅਜਾਈਂ ਗੰਵਾ ਰਹੇ ਹੋ? ਹੱਥ ਵਟਾਓ ਤੇ ਬਹਾਦਰੀ ਦੀ ਦਾਦ ਦਿਓ।
ਮਾਲਦਾਰ ਲੋਕ ਕੀ ਚਾਹੁੰਦੇ ਨੇ? ਉਹਨਾਂ ਨੂੰ ਕੀ ਮਿਲੇਗਾ? ਕੀ ਜ਼ਿਦਗੀ ਏਨੀ ਪਿਆਰੀ ਏ ਕਿ ਤੁਸੀਂ ਉਹਨੂੰ ਗੁਲਾਮੀ ਤੇ ਲੋਹੇ ਦੀਆਂ ਜ਼ੰਜੀਰਾਂ ਦੇ ਭਾਅ ਮੁੱਲ ਲੈਣਾ ਚਾਹੁੰਦੇ ਹੋ? ਤੇ ਕਬੂਲ ਕਰਦੇ ਹੋ?
ਹੇ ਸਰਵਸ਼ਕਤੀਮਾਨ ਪਰਮਾਤਮਾ! ਮੈਂ ਨਹੀਂ ਜਾਣਦਾ ਕਿ ਉਹ ਲੋਕ ਏਸ ਮੌਕੇ 'ਤੇ ਕੀ ਕਬੂਲ ਕਰਨਗੇ। ਪਰ ਮੈਂ ਤੇਰੇ ਸਾਹਮਣੇ

ਇਹ ਬੇਨਤੀ ਕਰਦਾ ਹਾਂ ਕਿ ਮੈਨੂੰ

**ਮੌਤ ਦੇ ਜਾਂ ਆਜ਼ਾਦੀ**

ਇਹ ਆਖਰੀ ਵਾਕ ਮੂੰਹੋਂ ਕੱਢਣ ਵੇਲੇ ਹੈਨਰੀ ਨੇ ਆਪਣੇ ਦੋਵੇਂ ਹੱਥ ਪਰਮਾਤਮਾ ਵੱਲ ਕੀਤੇ ਤੇ ਭਰਵੱਟਿਆਂ 'ਤੇ ਵੱਲ਼ ਪਾਏ, ਜਿਸ ਤੋਂ ਪਤਾ ਲੱਗਦਾ ਸੀ ਕਿ ਉਹ ਜੋ ਕੁਝ ਕਹਿ ਰਿਹਾ ਏ, ਓਸ ਤੋਂ ਉਹਦੇ ਮਨ ਦੇ ਅੰਦਰਲੇ ਹਾਲ ਦਾ ਪਤਾ ਲੱਗਦਾ ਏ। ਉਹ ਜੋ ਕੁਝ ਕਹਿੰਦਾ ਏ, ਉਹੀ ਚਾਹੁੰਦਾ ਏ। ਉਹਨੇ ਏਨੀ ਜ਼ੋਰਦਾਰ ਅਵਾਜ਼ 'ਚ ਕਿਹਾ ਕਿ ਹਰੇਕ ਬੰਦੇ ਦੇ ਮੂੰਹ 'ਤੇ ਇਹ ਵਾਕ ਤੇ ਵਿਚਾਰ ਜੰਮ ਗਿਆ ਕਿ :-

"ਲੜੋ ਤੇ ਮਰ ਜਾਓ ਜਾਂ ਆਜ਼ਾਦ ਹੋ ਕੇ ਜਿਓ"

ਇਹਦੇ ਬਾਅਦ ਹੈਨਰੀ ਬਹਿ ਗਿਆ।

ਚੰਗੇ ਕਰਮਾਂ ਨੂੰ ਹੈਨਰੀ ਨੇ ਆਪਣੇ ਜੀਵਨ ਵਿਚ ਈ ਏਸ ਕਰਾਂਤੀ ਦੇ ਫਲ਼ ਦਾ ਸੁਆਦ ਦੇਖ ਲਿਆ ਸੀ। ਜਿਸ ਦਾ ਉਹਨੇ ਮੁੱਢ ਧਰਿਆ ਸੀ। ਸਗੋਂ ਜੇ ਅਸੀਂ ਉਹਦੇ ਆਪਣੇ ਸ਼ਬਦਾਂ ਨੂੰ ਬੋਲੀਏ, ਜਿਹੜੇ ਉਹਨੇ ਕਰਾਂਤੀ ਦੇ ਮੁੱਢ ਵਿਚ ਆਖੇ ਸਨ ਕਿ

"ਮੈਂ ਅਮਰੀਕਾ ਨੂੰ ਆਜ਼ਾਦ ਦੇਖਾਂਗਾ ਅਤੇ ਦੁਨੀਆ
ਦੀਆਂ ਸਾਰੀਆਂ ਕੌਮਾਂ ਵਿਚ ਪਹਿਲੇ ਨੰਬਰ 'ਤੇ ਦੇਖਾਂਗਾ"

ਉਹਦੇ ਜੀਵਨ ਵਿਚ ਈ ਇਹ ਮਕਸਦ ਪੂਰਾ ਹੋ ਗਿਆ ਸੀ। ਤੇ ਉਹ ਭਵਿੱਖਬਾਣੀ ਸੱਚ ਹੋ ਗਈ ਸੀ।

ਜੇ ਇਕ ਅਣਪੜ੍ਹ ਖਿਡਾਰੀ ਮੁੰਡਾ ਏਨਾ ਵੱਡਾ ਕੰਮ ਕਰ ਸਕਦਾ ਏ, ਕੁਦਰਤ ਉਹਦੇ ਮੂੰਹ 'ਚ ਸਰਸਵਤੀ ਪਾ ਕੇ ਪ੍ਰਭਾਵਸ਼ਾਲੀ ਗੱਲਾ ਕਰਾ ਸਕਦੀ ਏ, ਤਾਂ ਕਿਹੜਾ ਏ ਜਿਹੜਾ ਇਹ ਕਹਿ ਸਕੇ ਕਿ ਕੋਈ ਦੂਜਾ ਆਪਣੇ ਦੇਸ਼ ਦੀ ਸੇਵਾ, ਜੇ ਕੁਦਰਤ ਚਾਹੁੰਦੀ ਹੋਵੇ ਤਾਂ ਨਾਂ ਕਰ ਸਕੇ। ਅਮੀਰ ਲੋਕ ਆਪਣੇ ਮਾਲ ਅਸਬਾਬ ਅਤੇ ਐਸ਼ ਅਰਾਮ ਨੂੰ ਖਤਰੇ 'ਚ ਪਾਉਣ ਤੋਂ ਡਰਿਆ ਕਰਦੇ ਨੇ। ਉਹ ਗਰੀਬਾਂ, ਮਸਕੀਨਾਂ ਤੇ ਦੁੱਖਾਂ ਦੇ ਮਾਰਿਆਂ ਹੋਇਆਂ ਲੋਕਾਂ ਦੀ ਪਰਵਾਹ ਨਹੀਂ ਕਰਦੇ ਹੁੰਦੇ। ਪਰ ਜਦ ਗਰੀਬ ਆਪਣੀਆਂ ਜਾਨਾਂ 'ਤੇ ਖੇਡ ਕੇ ਕੁਝ ਕਰ ਵਿਖਾਉਂਦੇ ਨੇ ਤਾਂ ਉਹ ਸਭ ਤੋਂ ਵੱਡਾ ਹਿੱਸਾ ਮੰਗਣ ਲਈ ਫਕੀਰਾਂ ਵਾਂਗ ਹੱਥ ਅੱਡਣ ਵਿਚ ਕੋਈ ਸ਼ਰਮ ਨਹੀਂ ਸਮਝਦੇ। ਇਤਿਹਾਸ ਹਮੇਸ਼ਾ ਆਪਣਾ ਚੱਕਰ ਜਾਰੀ ਰੱਖਦਾ ਏ। ਤੇ ਉਹ ਅਕਸਰ ਕੌਮਾਂ ਨੂੰ ਆਪਣਾ ਪ੍ਰਭਾਵ ਵਿਖਾ ਚੁੱਕਾ ਏ।

✲✲✲

# 5. ਹੈਮਪਡਨ



**(1594 — 24 ਜਨਵਰੀ 1643 ਇੰਗਲੈਂਡ ਦਾ ਸਿਆਸਤਦਾਨ ਜਿਸ ਨੇ ਰਾਜੇ ਚਾਰਲਿਸ ਪਹਿਲੇ ਦੀ ਮੁਖਾਲਫਤ ਕੀਤੀ ਤੇ ਜਮਹੂਰੀਅਤ ਦੀ ਨੀਂਹ ਰਖੀ)**

ਕੋਈ ਅੰਗਰੇਜ਼ ਦੇਸ਼ ਪ੍ਰੇਮੀ ਅਜਿਹਾ ਨਹੀਂ ਮਿਲੇਗਾ, ਜਿਹੜਾ ਹੈਮਪਡਨ ਨੂੰ ਆਪਣੀ ਜਾਨ ਤੋਂ ਵੱਧ ਪਿਆਰਾ ਤੇ ਦੇਵਤਿਆਂ ਤੋਂ ਵੱਧ ਪੂਜਨ ਯੋਗ ਨਾ ਸਮਝਦਾ ਹੋਵੇ। ਉਹਦੇ ਦੇਸ਼ ਪ੍ਰੇਮ ਵਿਚ ਖੁਦਗਰਜੀ ਦੀ ਹਵਾ ਵੀ ਨਹੀਂ ਲੱਗੀ ਸੁਣੀ ਸੀ। ਉਹਨੇ ਹਕੂਮਤ ਦਾ ਮੁਕਾਬਲਾ ਜ਼ਰੂਰ ਕੀਤਾ, ਪਰ ਉਹਨੇ ਕਦੇ ਕੋਈ ਅਪਰਾਧ ਨਹੀਂ ਸੀ ਕੀਤਾ। ਉਹ ਬਾਦਸ਼ਾਹ ਦੇ ਅਧਿਕਾਰ ਖੋਹਣ ਦੀ ਇੱਛਾ ਤੇ ਜਤਨ ਆਪਣੇ ਬਿਆਨਾਂ ਅਤੇ ਕਲਮ ਨਾਲ ਓਸ ਵੇਲੇ ਤਕ ਲਿਖਦਾ ਰਿਹਾ, ਜਦ ਤਕ ਕਿਸੇ ਵੀ ਬੰਦੇ ਕੋਲੋਂ ਇਹ ਸੰਭਵ ਨਹੀਂ ਸੀ। ਪਰ ਜਦ ਉਹਨੇ ਦੇਖਿਆ ਕਿ ਇਹਨਾਂ ਕਮਜ਼ੋਰ ਹਥਿਆਰਾਂ ਨਾਲ ਕੰਮ ਨਹੀਂ ਚੱਲਣਾ ਤੇ ਸਿੱਧੀ ਉਂਗਲ ਨਾਲ ਘਿਓ ਨਹੀਂ ਨਿੱਕਲਣਾ ਤਦ ਉਹਨਾਂ ਨੇ ਆਪਣੇ ਦੇਸ਼ ਦੀ ਆਜ਼ਾਦੀ ਬਰਕਾਰ ਰੱਖਣ ਦੀ ਖਾਤਰ ਉਹਨੂੰ ਹਥਿਆਰ ਚੁੱਕਣਾ ਪਿਆ। ਕਿਉਂਕਿ ਉਹ ਅਜਿਹੇ ਸਮੇਂ 'ਤੇ ਵੀ ਚੁੱਪ ਰਹਿੰਦਾ ਤਾਂ ਇਹ ਬਹੁਤ ਭਾਰੀ ਪਾਪ ਹੁੰਦਾ।

ਜੌਨ ਹੈਮਪਡਨ ਬਕਿੰਘਮ ਸ਼ਾਇਰ ਦੇ ਇਕ ਬਹੁਤ ਈ ਪੁਰਾਣੇ ਖਾਨਦਾਨ ਲਾਲ ਸਬੰਧ ਰੱਖਦਾ ਸੀ। ਜਿਹੜੇ ਲੋਕ ਏਸ ਗੱਲ ਨੂੰ ਮੰਨਦੇ ਨੇ ਕਿ ਸਿਆਸੀ ਮਾਮਲਿਆਂ 'ਚ

ਨੌਜਵਾਨਾਂ ਨੂੰ ਹਿੱਸਾ ਨਹੀਂ ਲੈਣਾ ਚਾਹੀਦਾ ਜਾਂ ਬੱਚਿਆਂ ਨੂੰ ਮੁਲਕ ਦੇ ਮਾਮਲਿਆਂ ਵਿਚ ਦਖਲ ਨਹੀਂ ਦੇਣਾ ਚਾਹੀਦਾ, ਉਹ ਇਹ ਦੱਸਣ ਕਿ ਫੇਰ ਕਿਉਂ ਜੌਹਨ ਹੈਮਪਡਨ ਨੂੰ ਸਿਰਫ ਤੇਰਾਂ ਸਾਲ ਦੀ ਉਮਰ ਵਿਚ, ਜਦ ਹਾਲੇ ਉਹ ਬੱਚਾ ਹੀ ਸੀ, ਆਪਣੇ ਜ਼ਿਲ੍ਹੇ ਵੱਲੋਂ ਅੰਗਰੇਜ਼ਾਂ ਨੇ ਆਪ ਪਾਰਲੀਆਮੈਂਟ ਦਾ ਮੈਂਬਰ ਚੁਣਿਆ ਤੇ ਨਿਯੁਕਤ ਕੀਤਾ ਸੀ? ਇਹ ਹਿੰਦੋਸਤਾਨੀਆਂ ਨੇ ਨਹੀਂ ਕੀਤਾ ਸੀ। ਸਗੋਂ ਅੰਗਰੇਜ਼ਾਂ ਨੇ ਆਪ ਆਪਣੇ ਦੇਸ਼ 'ਚ ਕੀਤਾ ਸੀ। ਇਹ ਸੰਭਵ ਏ ਕਿ ਇਹ ਕਿਹਾ ਜਾਵੇ ਕਿ ਹਰੇਕ ਮੁੰਡਾ ਹੈਮਪਡਨ ਨਹੀਂ ਹੋ ਸਕਦਾ। ਤਾਂ ਇਹ ਵੀ ਕਿਹਾ ਜਾ ਸਕਦਾ ਏ ਕਿ ਸਾਰੀ ਦੁਨੀਆ ਅਜਿਹੇ ਹੈਮਪਡਨਾਂ ਤੋਂ ਖਾਲੀ ਵੀ ਨਹੀਂ ਹੋ ਸਕਦੀ। ਫੇਰ ਵਿਸ਼ਵਾਸ ਨਾਲ ਕੌਣ ਕਹਿ ਸਕਦਾ ਏ ਕਿ ਕਿਹੜੇ ਦੇਸ਼ ਤੇ ਕਿਹੜੀ ਕੌਮ ਵਿਚ ਅਜਿਹਾ ਬੰਦਾ ਜੰਮ ਸਕਦਾ ਏ ਤੇ ਕਿਹੜੇ ਵਿਚ ਨਹੀਂ ਜੰਮ ਸਕਦਾ। ਬ੍ਰਿਟਿਸ਼ ਪਾਰਲੀਮੈਂਟ ਹੈਮਪਡਨ ਦੇ ਵੇਲੇ ਸੰਪੂਰਨ ਨਹੀਂ ਸੀ। ਪਰ ਹੁਣ ਸਾਡੇ ਵਿਚਾਰ 'ਚ ਪਾਰਲੀਮੈਂਟ ਦਾ ਖਿਆਲ ਪੈਦਾ ਹੋ ਚੱਲਿਆ ਏ ਤੇ ਜੇ ਸਾਨੂੰ ਹੌਸਲਾ ਦਿੱਤਾ ਜਾਂਦਾ ਜਾਂ ਰੁਕਾਵਟਾਂ ਪੈਦਾ ਨਾ ਕੀਤੀਆਂ ਜਾਂਦੀਆਂ ਤਾਂ ਜ਼ਰੂਰ ਅਸੀਂ ਵੀ ਆਪਣੀ ਯੋਗਤਾ ਦਾ ਇਮਤਿਹਾਨ ਕਰਾ ਦੇਂਦੇ।

ਸਾਡੇ ਨੌਜਵਾਨਾਂ ਨੂੰ ਸਿਆਸਤ ਵਿਚ ਹੱਥ ਪਾਉਣ ਤੋਂ ਰੋਕਣਾ, ਰੋਕਣ ਵਾਲਿਆਂ ਦੀ ਨੀਅਤ 'ਤੇ ਸ਼ੱਕ ਪੈਦਾ ਕਰਦਾ ਏ। ਤੇ ਇਹਦਾ ਅਸਰ ਉਲਟਾ ਹੋਵੇਗਾ। ਮਤਲਬ, ਦੇਸ਼ ਦਾ ਹਰੇਕ ਨੌਜਵਾਨ ਮੱਲੋਮੱਲੀ ਮੁਲਕ ਦੇ ਮਾਮਲਿਆਂ ਵੱਲ ਧਿਆਨ ਦੇਣ ਲੱਗ ਪਵੇਗਾ। ਜਿਸ ਤਰ੍ਹਾਂ ਕਿ ਅਸੀਂ ਦੇਖਦੇ ਹਾਂ ਇਹ ਨਿਰੰਤਰ ਹੋ ਰਿਹਾ ਏ। ਸਾਡੇ ਸੁੱਖ ਮੰਗਣ ਵਾਲੇ ਸਾਨੂੰ ਦੱਸਦੇ ਨੇ ਕਿ ਬੱਚਿਆਂ ਦੇ ਦੇਸ਼ ਦੇ ਮਾਮਲਿਆਂ ਵਿਚ ਪੈਣ ਨਾਲ ਉਹਨਾਂ ਦੇ ਆਚਰਣ ਅਤੇ ਹੋਰ ਗੁਣਾਂ ਵਿਚ ਫਰਕ ਆ ਜਾਂਦਾ ਏ। ਪਰ ਹੈਮਪਡਨ ਦੇ ਪਾਰਲੀਮੈਂਟ ਵਿਚ ਵੜਦਿਆਂ ਈ ਉਹਦੀ ਦੇਸ਼ ਭਗਤੀ ਅਤੇ ਹੋਰ ਚੰਗੇ ਗੁਣਾਂ ਵਿਚ ਜਾਨ ਪੈਦਾ ਹੋ ਗਈ। ਜਿਨ੍ਹਾਂ ਬਾਰੇ ਇਤਿਹਾਸਕਾਰਾਂ ਦਾ ਵਿਚਾਰ ਏ ਕਿ ਜੇ ਉਹ ਮੁਲਕ ਦੇ ਮਾਮਲਿਆਂ ਵਿਚ ਦਿਲਚਸਪੀ ਨਾ ਲੈਂਦੇ ਤਾਂ ਪੂਰੇ ਤੌਰ 'ਤੇ ਉਹਨਾਂ ਦੀ ਸ਼ਖਸੀਅਤ ਵਿਕਸਤ ਨਾ ਹੁੰਦੀ। ਏਸ ਛੋਟੀ ਉਮਰ ਦੇ ਵਿਚਾਰਵਾਨ ਤੋਂ ਉਹਦੇ ਵੇਲ਼ੇ ਦੇ ਸਾਰੇ ਸਿਰਕੱਢ ਬੰਦੇ ਸਲਾਹ ਲੈਂਦੇ ਤੇ ਮਸ਼ਵਰਾ ਕਰਦੇ ਸਨ। ਹੈਮਪਡਨ ਦੇ ਸੁਭਾਅ ਤੇ ਦਿਮਾਗ ਦੀਆਂ ਇਹ ਖ਼ੂਬੀਆਂ ਸਨ ਕਿ ਜਦ ਉਹ ਬਹੁਤ ਹੀ ਬੇਪਰਵਾਹੀ ਨਾਲ ਬਿਆਨ ਦੇਂਦਾ ਤਾਂ ਉਹ ਬਹੁਤ ਹੀ ਉੱਚਿਤ ਅਤੇ ਵਜ਼ਨਦਾਰ ਮਸ਼ਵਰਾ ਹੁੰਦਾ ਸੀ।

ਹੈਮਪਡਨ ਸਨ 1636 ਈ. ਤੋਂ ਪਹਿਲਾਂ ਕੋਈ ਵੱਡਾ ਤੇ ਮਸ਼ਹੂਰ ਆਦਮੀ ਨਹੀਂ ਸੀ। ਪਰ ਓਸੇ ਸਾਲ ਇੰਗਲਿਸਤਾਨ ਦੇ ਬਾਦਸ਼ਾਹ ਨੇ ਜਹਾਜ਼ਾਂ ਦਾ ਇਕ ਬੇੜਾ ਤਿਆਰ ਕਰਨ ਲਈ ਜਨਤਾ 'ਤੇ ਟੈਕਸ ਲਾ ਦਿੱਤਾ ਸੀ। ਇਹ ਟੈਕਸ ਬਹੁਤ ਸਖਤ ਸੀ। ਜਦ ਹੈਮਪਡਨ ਤੋਂ ਇਹ ਟੈਕਸ ਮੰਗਿਆ ਗਿਆ ਤਾਂ ਉਹਨੇ ਦੇਣ ਤੋਂ ਸਾਫ ਇਨਕਾਰ ਕਰ ਦਿੱਤਾ। ਹੁਕਮ ਨਾ ਮੰਨਣ ਦੇ ਅਪਰਾਧ 'ਚ ਉਹਦੇ ਖਿਲਾਫ ਮੁਕੱਦਮਾ ਚਲਾ ਦਿੱਤਾ ਗਿਆ। ਉਹ ਆਪ ਬਾਦਸ਼ਾਹ ਦੇ ਦਰਬਾਰ 'ਚ ਪੇਸ਼ ਹੋਇਆ। ਬਾਦਸ਼ਾਹ ਦਾ ਮਕਸਦ

ਤਾਂ ਏਸ ਮੁਕੱਦਮੇ ਤੋਂ ਇਹ ਸੀ ਕਿ ਜਨਤਾ ਦੇ ਦਿਲਾਂ ਵਿਚ ਡਰ ਬਹਿ ਜਾਵੇ। ਪਰ ਅਪਰਾਧੀ ਦੇ ਦਲੇਰੀ ਵਾਲੇ ਜਵਾਬ ਨੇ ਸਾਰੇ ਦੇਸ਼ ਨੂੰ ਕੁਦਰਤੀ ਤੌਰ 'ਤੇ ਓਸ ਦੇਸ਼ ਦਾ ਪਿਆਰਾ ਬਣਾ ਦਿੱਤਾ। ਉਹਨੂੰ ਕੌਮ ਦਾ ਸ਼ਹੀਦ ਆਖਿਆ ਗਿਆ। ਏਸ ਤਰ੍ਹਾਂ ਇਕ ਬੇਨਾਮ ਜਿਹਾ ਬੰਦਾ ਅਚਾਨਕ ਸਾਰੇ ਦੇਸ਼ ਵਿਚ ਮਸ਼ਹੂਰ ਹੋ ਗਿਆ। ਓਸ ਮੁੰਡੇ ਨੇ ਅਜਿਹੀ ਇਮਾਨਦਾਰੀ ਤੇ ਹਿੰਮਤ ਦਿਖਾ ਕੇ ਏਸ ਮੁਕੱਦਮੇ 'ਚ ਆਪਣੀ ਪੈਰਵੀ ਕੀਤੀ। ਭਾਵੇਂ ਬਾਦਸ਼ਾਹ ਨੇ ਓਸ ਤੋਂ ਟੈਕਸ ਤਾਂ ਜਬਰਦਸਤੀ ਭਰਾ ਲਿਆ, ਪਰ ਅਸਲ 'ਚ ਸਰਕਾਰ ਦੀਆਂ ਜੜ੍ਹਾਂ ਨੂੰ ਓਸੇ ਦਿਨ ਤੋਂ ਘੁਣ ਲੱਗਣ ਲੱਗ ਗਿਆ। ਅਦਾਲਤ ਦੇ ਬੇਇਨਸਾਫੀ ਅਤੇ ਅਨਿਆਂ ਵਾਲੇ ਫੈਸਲੇ ਨੇ ਅਚਾਨਕ ਕੌਮ ਦਾ ਧਿਆਨ ਪੂਰੇ ਤੌਰ 'ਤੇ ਅਦਾਲਤਾਂ ਦੀਆਂ ਕਾਰਵਾਈਆਂ ਵੱਲ ਫੇਰ ਦਿੱਤਾ। ਤੇ ਮੁਲਕ ਦੇ ਸਾਰੇ ਕਾਬਲ ਬੰਦਿਆਂ, ਜਿਹੜੇ ਕਰਾਂਤੀ ਦੀ ਬੁਨਿਆਦ ਰੱਖ ਰਹੇ ਸਨ, ਦੀ ਹਿੰਮਤ ਕਾਫੀ ਵੱਡੀ ਹੱਦ ਤਕ ਵਧਾ ਦਿੱਤੀ। ਉਹਨਾਂ ਨੂੰ ਪੂਰਾ ਮੌਕਾ ਮਿਲ ਗਿਆ ਕਿ ਉਹ ਜਨਤਾ ਦੀ ਏਸ ਨਾਰਾਜ਼ਗੀ ਦੀ ਅੱਗ ਨੂੰ, ਜਿਹੜੀ ਲੋਕਾਂ ਦੇ ਦਿਲਾਂ ਵਿਚ ਕਾਫੀ ਚਿਰ ਤੋਂ ਲੁਕੀ ਪਈ ਸੀ, ਹਵਾ ਦੇ ਕੇ ਭੜਕਾਉਣ ਦਾ ਮੌਕਾ ਜਾਣ ਨਾ ਦੇਣ। ਤਦੇ ਸੰਘਰਸ਼ ਤੇਜ਼ ਹੋ ਗਿਆ।

ਏਸ ਮੁਕੱਦਮੇ ਦੇ ਬਾਅਦ ਹੈਮਪਡਨ ਕੌਮ ਦਾ ਸਭ ਤੋਂ ਵੱਧ ਹਰਮਨ ਪਿਆਰਾ ਅਤੇ ਪਾਰਲੀਆਮੈਂਟ ਦਾ ਮੋਹਤਬਰ ਮੈਂਬਰ ਬਣ ਗਿਆ। ਇਤਿਹਾਸਕਾਰ ਕਲੇਅਰੀਐਂਡਨ ਕਹਿੰਦਾ ਏ ਕਿ ਓਸ ਦਿਨ ਤੋਂ ਸਾਰੀ ਕੌਮ ਉਹਨੂੰ ਦੇਸ਼ ਪ੍ਰੇਮੀਆਂ ਦਾ ਬਾਪ ਮੰਨਣ ਲੱਗ ਪਈ। ਤੇ ਉਹ ਕੌਮ ਦੀ ਕਿਸ਼ਤੀ ਦਾ ਮਲਾਹ ਬਣ ਗਿਆ। ਜੀਹਦੇ ਰਾਹੀਂ ਕੌਮ ਲਈ ਆਜ਼ਾਦੀ ਪ੍ਰਾਪਤ ਕੀਤੀ ਜਾ ਸਕਦੀ ਸੀ। ਜਿਹੜੀ ਕਿਸ਼ਤੀ ਹੁਣ ਤਕ ਹਕੂਮਤ ਦੀਆਂ ਸਖਤੀਆਂ ਦੇ ਤੂਫਾਨ ਵਿਚ ਘੁੰਮਣਘੇਰੀ ਵਿਚ ਫਸੀ ਹੋਈ ਸੀ, ਤੇ ਡੋਲੇ ਖਾ ਰਹੀ ਸੀ, ਅਤੇ ਡੁੱਬਣ ਈ ਵਾਲੀ ਸੀ, ਉਹਨੂੰ ਤਰ ਕੇ ਜਾਣ ਦੀ ਆਸ ਬੱਝ ਗਈ ਸੀ।

ਜਦ ਤੋਂ ਹੈਮਪਡਨ ਨੇ ਆਦਾਲਤਾਂ ਦੇ ਅਧਿਕਾਰਾਂ, ਜਿਹੜੇ ਬੇਅੰਤ ਸਨ, ਉੱਤੇ ਬੰਨ੍ਹਣ ਲਾਉਣ ਤੇ ਪੁਲ ਬੰਨ੍ਹਣ ਦਾ ਇਰਾਦਾ ਕੀਤਾ ਤੇ ਦੇਸ਼ ਦੀ ਸਰਕਾਰ ਵਿਚ ਸੁਧਾਰ ਲਿਆਉਣ ਦੀ ਨੀਅਤ ਕੀਤੀ, ਭਾਵੇਂ ਉਹ ਓਸ ਵੇਲ਼ੇ ਇਕ ਬੱਚਾ ਈ ਸੀ, ਇਹ ਉਹਦੇ ਖੇਡਨ ਦੇ ਦਿਨ ਸਨ। ਪਰ ਉਹਨੇ ਬੜੀ ਸੂਝ ਬੂਝ ਤੇ ਪਕਿਆਈ ਨਾਲ ਇਹ ਕੰਮ ਕਰਨਾ ਛੱਡ ਦਿੱਤਾ। ਉਹਨੇ ਬੜੀ ਗੰਭੀਰਤਾ ਨਾਲ ਆਪਣੇ ਨਾਲ ਚੱਲਣ ਵਾਲਿਆਂ ਅਤੇ ਉਹਨਾਂ ਦੀਆਂ ਆਦਤਾਂ ਦਾ ਖਿਆਲ ਰੱਖਿਆ। ਪਰ ਆਪਣੀ ਖੁਸ਼-ਰਹਿਣੀ ਤੇ ਖੁਸ਼ੀ ਵੰਡਣ ਦਾ ਤਰੀਕਾ ਜਾਰੀ ਰੱਖਿਆ। ਫੇਰ ਉਹਨੇ ਸਨ 1640 ਈ. 'ਚ ਪਾਰਲੀਮੈਂਟ 'ਚ ਏਨੀ ਮਿਹਨਤ, ਖੂਬਸੂਰਤੀ, ਲਿਆਕਤ ਅਤੇ ਹੁਸ਼ਿਆਰੀ ਤੋਂ ਕੰਮ ਲਿਆ, ਜਿਸ ਦੀ ਸਾਰੀ ਕੌਮ ਨੂੰ ਆਸ ਸੀ।

ਉਹ ਬਾਦਸ਼ਾਹ ਦੀ ਵਿਰੋਧੀ ਪਾਰਟੀ ਦੇ ਖਾਸ ਡਾਇਰੈਕਟਰ ਅਤੇ ਕੰਮ ਕਰਾਉਣ ਵਾਲਾ ਸੀ। ਉਹਦੇ ਹਵਾਲੇ 'ਚ ਸਭ ਤੋਂ ਅਹਿਮ ਕੰਮ ਇਹ ਸੀ ਕਿ ਉਹ ਬਾਦਸ਼ਾਹ ਦੇ

ਹਕੂਮਤ ਕਰਨ ਦੇ ਢੰਗਾਂ ਉੱਤੇ ਨਿਗਾਹ ਰੱਖੇ ਤੇ ਖਬਰਦਾਰੀ ਕਰੇ। ਕਿਉਂਕਿ ਉਥੇ ਬਾਦਸ਼ਾਹ ਦੀ ਪਾਰਟੀ ਦੇ ਲੋਕ ਸਕੌਟਲੈਂਡ ਦੇ ਵਾਸੀਆਂ ਨੂੰ ਭਾਂਤ ਭਾਂਤ ਦੇ ਲੋਭ ਲਾਲਚ ਦੇ ਕੇ ਉਹਨਾਂ ਨੂੰ ਆਪਣੇ ਕਾਬੂ ਵਿਚ ਰੱਖਦੇ ਸਨ ਤੇ ਆਜ਼ਾਦੀ ਮੰਗਣ ਵਾਲਿਆਂ ਤੋਂ ਵੱਖ ਕਰਨ ਦੀ ਕੋਸ਼ਿਸ਼ ਕਰਦੇ ਰਹਿੰਦੇ ਸਨ। ਉਹ ਉਹਨਾਂ ਵਿਚ ਆਪੋ ਵਿਚ ਫੁੱਟ ਪਾਉਣ ਦੀ ਪਾਲੀਸੀ ਨਾਲ ਆਪਣਾ ਮਤਲਬ ਸਿੱਧਾ ਕਰਨਾ ਚਾਹੁੰਦੇ ਸਨ। ਜਿਵੇਂ ਕਿ ਆਮ ਬੇਅਕਲਾਂ ਦੀਆਂ ਹਕੂਮਤਾਂ ਕਰਦੀਆਂ ਨੇ।

ਇੰਗਲਿਸਤਾਨ ਵਿਚ ਬਾਦਸ਼ਾਹ ਦਾ ਪੱਖ ਪੂਰਨ ਵਾਲੇ ਜਾਂ ਖੁਸ਼ਾਮਦੀ ਅਤੇ ਖੁਦਗਰਜ ਆਪਣੀ ਕੌਮ ਨੂੰ ਵੇਚਣ ਵਾਲੇ ਲੋਕਾਂ ਦੀ ਇਹ ਪਾਲੀਸੀ ਸੀ ਕਿ ਇੰਗਲਿਸਤਾਨ ਤੇ ਸਕੌਟਲੈਂਡ ਦੇ ਲੋਕਾਂ ਵਿਚ ਏਕਤਾ ਤੋੜੀ ਭੰਨੀ ਜਾਵੇ। ਜਦ ਕੋਈ ਇਕ ਕੌਮ ਆਪਣਾ ਹੱਕ ਜਾਂ ਨਿਆਂ ਮੰਗਦੀ ਏ ਤਾਂ ਉਹਦੇ ਮੁਕਾਬਲੇ ਲਈ ਦੂਜੀ ਕੌਮ ਨੂੰ ਖਲ੍ਹਿਆਰ ਦਿੱਤਾ ਜਾਂਦਾ ਏ। ਉਹ ਇਵੇਂ ਕਰਦੇ ਸਨ। ਪਰ ਹੈਮਪਡਨ ਨੇ ਬੜੇ ਸੋਹਣੇ ਤਰੀਕੇ ਨਾਲ ਦੋਹਾਂ ਕੌਮਾਂ ਨੂੰ ਉਹਨਾਂ ਦੇ ਅਧਿਕਾਰਾਂ ਤੇ ਨਫਾ ਨੁਕਸਾਨ ਤੋਂ ਜਾਣੂ ਕਰਾ ਦਿੱਤਾ ਸੀ। ਤਦੇ ਉਦੋਂ ਕੌਮ ਨੂੰ ਵੇਚਣ ਵਾਲਿਆਂ ਦੀ ਕੋਈ ਚਾਲ ਸਫਲ ਨਾ ਹੋਈ। ਤੇ ਆਜ਼ਾਦੀ ਪ੍ਰਾਪਤ ਕਰਨ ਲਈ ਦੋਵੇਂ ਕੌਮਾਂ ਵਿਚ ਇਕ ਮੱਤੇ 'ਤੇ ਸਹਿਮਤ ਹੋ ਗਈਆਂ। ਜਦ ਬਾਦਸ਼ਾਹ ਤੇ ਪਾਰਲੀਮੈਂਟ ਵਿਚਕਾਰ ਝਗੜਾ ਲਮਕ ਕੇ ਜੰਗ ਤਕ ਚਲਿਆ ਗਿਆ ਤਾਂ ਹੈਮਪਡਨ , ਬਾਦਸ਼ਾਹ ਦੇ ਸਹਾਇਕ ਅਰਲ ਔਫ ਐਕਸੈਸ ਦੀ ਕਮਾਨ 'ਚ ਜਿਹੜੀ ਫੌਜ ਸੀ, ਉਹਦਾ ਕਮਾਂਡਰ ਨਿਯੁਕਤ ਹੋਇਆ। ਤੇ ਉਹਨਾਂ ਲੋਕਾਂ ਦੇ ਅੱਗੇ ਰਿਹਾ, ਜਿਨ੍ਹਾਂ ਨੇ ਅਰਲ ਦੀ ਥਾਂ, ਜਿਹੜੀ ਬਕਿੰਗਘਮ ਸ਼ਾਇਰ 'ਚ ਏ, ਬਾਦਸ਼ਾਹ ਦੀ ਫੌਜ ਨਾਲ ਜੰਗ ਸ਼ੁਰੂ ਕੀਤੀ ਸੀ।

ਉਹਦੀ ਅਕਲਮੰਦੀ, ਉਹਦੀ ਇਮਾਨਦਾਰੀ ਤੇ ਨੇਕ-ਚਲਣੀ ਅਜਿਹੀ ਬੇਦਾਗ ਸੀ ਕਿ ਬਾਦਸ਼ਾਹ ਨੇ ਉਹਦਾ ਨਾਂ ਪਾਰਲੀਮੈਂਟ ਦੇ ਉਹਨਾਂ ਛੇ ਮੈਂਬਰਾਂ 'ਚ ਲਿਖ ਲਿਆ ਸੀ, ਜਿਨ੍ਹਾਂ ਤੋਂ ਖਾਸ ਕੰਮ ਲੈਣ ਦਾ ਪੱਕਾ ਇਰਾਦਾ ਸੀ। ਹੁਣ ਜੰਗ ਦੇ ਮੌਕੇ 'ਤੇ ਉਹਨੇ ਏਨੀ ਅਕਲਮੰਦੀ, ਡੂੰਘੀ ਸੂਝ, ਬਹਾਦਰੀ ਤੇ ਖਬਰਦਾਰੀ ਤੋਂ ਕੰਮ ਲਿਆ ਕਿ ਉਹ ਬਾਦਸ਼ਾਹ ਦੇ ਸਹਾਇਕ ਅਰਲ ਔਫ ਐਸਕਸ ਦੀ ਭਿਆਨਕ ਬਰਾਬਰੀ ਕਰਨ ਵਾਲਾ ਬਣ ਗਿਆ। ਜੇ ਉਹ ਸਮੇਂ ਤੋਂ ਪਹਿਲਾਂ ਮਾਰਿਆ ਨਾ ਜਾਂਦਾ ਤਾਂ ਅਰਲ ਦੀ ਸਾਰੀ ਫੌਜ ਤੇ ਸਾਥੀ ਉਹਦੇ ਨਾਲ ਮਿਲ ਜਾਂਦੇ। ਕਿਉਂਕਿ ਅਰਲ ਦੇ ਚਾਲ ਚਲਣ ਅਤੇ ਵਰਤਾਓ ਤੋਂ ਸਾਰੇ ਲੋਕ ਸਖਤ ਨਾਰਾਜ਼ ਸਨ।

ਏਸ ਮਸ਼ਹੂਰ ਬੰਦੇ ਦੀ ਜ਼ਿੰਦਗੀ ਦੇ ਹਾਲਾਤ ਇਤਿਹਾਸਕਾਰ ਕਰੈਂਡਨ ਨੇ ਲਿਖੇ ਨੇ। ਉਹ ਘਟਲਾਵਾਂ ਨੂੰ ਬਦਲਣ ਵਾਸਤੇ ਅਤੇ ਹਰ ਥਾਂ ਵਿਤਕਰੇ ਤੋਂ ਕੰਮ ਲੈਂਦਾ ਸੀ। ਉਹ ਏਸ ਕੰਮ ਲਈ ਮਸ਼ਹੂਰ ਸੀ। ਜਿਨ੍ਹਾਂ ਤੋਂ ਪਤਾ ਲੱਗਦਾ ਏ ਕਿ , ਫੇਰ ਵੀ ਓਸ ਦੁਸ਼ਮਣ ਨੇ ਹੈਮਪਡਨ ਦੀ ਏਨੀ ਤਾਰੀਫ ਕੀਤੀ ਏ, ਜਿਹੜੀ ਦੁਸ਼ਮਣ ਦੀ ਕਲਮ ਤੋਂ ਨਿੱਕਲਣ 'ਤੇ ਹੈਰਾਨੀ ਪੈਦਾ ਕਰਦੀ ਏ। ਕਿਉਂਕਿ ਵੱਡੇ ਤੋਂ ਵੱਡਾ ਦੋਸਤ ਵੀ ਕਿਸੇ ਨੇਕ

ਬੰਦੇ ਦੀ ਏਨੀ ਤਾਰੀਫ ਨਹੀਂ ਕਰ ਸਕਦਾ। ਸੱਚੀ ਗੱਲ ਤਾਂ ਇਹ ਏ ਕਿ ਉਹਦੇ ਵਿਚ ਹਰ ਕਿਸਮ ਦੀ ਸੂਝ ਬੂਝ, ਸਿਆਣਪ, ਤੇ ਨੇਕ ਸਿਫਤਾਂ ਸਨ, ਜਿਹੜੀਆਂ ਕਿਸੇ ਬੰਦੇ ਦੇ ਜੀਵਨ ਨੂੰ ਉੱਚੀਆਂ ਇੱਜ਼ਤਾਂ ਵਾਲਾ ਤੇ ਹਰਮਨ ਪਿਆਰਾ ਬਨਾਓਣ ਲਈ ਬਹੁਤ ਜ਼ਰੂਰੀ ਹੁੰਦੀਆਂ ਨੇ। ਇਹ ਸਾਰੇ ਗੁਣ ਉਹਨਾਂ ਵਿਚ ਬਹੁਤ ਉੱਚੇ ਦਰਜੇ ਦੇ ਸਨ। ਮੁਲਕ ਦੇ ਬਹੁਤ ਉਲਝੇ ਤੇ ਔਖੇ ਮਸਲਿਆਂ ਨੂੰ ਵੀ ਉਹ ਝੱਟ ਸਮਝ ਜਾਂਦੇ ਸਨ। ਉਹ ਦੂਜੇ ਦੇ ਦਿਲ ਦੇ ਅੰਦਰ ਲੁਕੀਆਂ ਚਾਲਾਂ ਤੇ ਇਰਾਦਿਆਂ ਨੂੰ ਵੀ ਛੇਤੀ ਸਮਝ ਜਾਂਦੇ ਸਨ। ਉਹ ਏਸ ਕਲਾ ਦੀਆਂ ਅੰਦਰੀਲੀਆਂ ਰਮਜ਼ਾਂ ਨੂੰ ਸਮਝਦੇ ਸਨ। ਉਹ ਆਪਣੇ ਇਰਾਦਿਆਂ ਨੂੰ ਏਸ ਸੀਮਾ ਤਕ ਲੁਕਾ ਕੇ ਰੱਖ ਸਕਦੇ ਸਨ ਕਿ ਜਿੰਨਾ ਕਿਸੇ ਲਈ ਵੀ ਸੰਭਵ ਹੋਵੇ। ਉਹ ਬਹਿਸ ਤੇ ਗੱਲਾਂ ਬਾਤਾਂ ਕਰਨ ਵਿਚ ਬਹੁਤ ਚੁਸਤ ਸਨ ਕਿ ਸੁਕਰਾਤ ਦੀ ਦਲੀਲਬਾਜ਼ੀ ਤੇ ਸਸਰੂ ਦੀ ਭਾਸ਼ਾਈ ਚਤੁਰਾਈ ਨੂੰ ਵੀ ਮਾਤ ਦੇ ਜਾਂਦੇ ਸਨ। ਉਹ ਆਪਣੀ ਜ਼ਬਾਨ ਦੀ ਮਿਠਤ ਨਾਲ ਆਪਣੇ ਵਿਰੋਧੀ ਨੂੰ ਆਪਣੇ ਕਾਬੂ 'ਚ ਕਰ ਕੇ ਆਪਣੇ ਨਾਲ ਟੋਰ ਲੈਂਦੇ ਸਨ। ਤੇ ਉਹਨੂੰ ਇਹ ਵੀ ਮਹਿਸੂਸ ਨਹੀਂ ਸਨ ਹੋਣ ਦੇਂਦੇ ਕਿ ਉਹਦੇ ਨਾਲ ਕੀ ਕਰ ਰਹੇ ਨੇ। ਉਹਨੂੰ ਆਪਣੇ ਦਾਬੇ ਹੇਠ ਲੈ ਰਹੇ ਨੇ! ਉਹਨਾਂ ਦਾ ਵਿਰੋਧੀ ਕਿੰਨਾ ਈ ਆਪਣੀ ਰਾਏ 'ਤੇ ਅੜਿਆ ਰਹੇ, ਪਰ ਅੰਤ 'ਚ ਉਹਨਾਂ ਦੇ ਪੱਖ 'ਚ ਹੋ ਜਾਂਦਾ ਸੀ। ਪਰ ਕਦੇ ਕਦੇ ਬਹਿਸਾਂ ਕਰਦਿਆਂ ਦੋਹਾਂ ਧਿਰਾਂ ਵਿਚ ਜ਼ਰੂਰ ਬੇਸੁਆਦੀ ਪੈਦਾ ਹੋ ਜਾਇਆ ਕਰਦੀ ਸੀ। ਇਹਦੇ ਬਾਵਜੂਦ ਉਹਨਾਂ ਦੇ ਵਿਰੋਧੀ ਨੂੰ ਕਦੇ ਮਾੜਾ ਖਿਆਲ ਨਹੀਂ ਆਉਂਦਾ ਸੀ, ਸਗੋਂ ਉਹ ਏਸ 'ਤੇ ਖੁਸ਼ ਹੋ ਜਾਇਆ ਕਰਦਾ ਸੀ। ਉਹਨਾਂ ਦਾ ਵਰਤਾਓ ਸਾਰਿਆਂ ਨਾਲ ਬਰਾਬਰ ਦਾ ਹੁੰਦਾ ਸੀ। ਜੀਹਦੇ ਵਿਚ ਕੋਈ ਬਨਾਵਟ ਨਹੀਂ ਹੁੰਦੀ ਸੀ। ਉਹਨਾਂ ਦੀ ਗੱਲ ਬਾਤ ਵਿਚ ਸੁਆਦਲੀਆਂ ਗੱਲਾਂ ਕਰਨ ਦੀ ਅਜਿਹੀ ਚਾਸ਼ਣੀ, ਗਿਆਨ ਤੇ ਜਾਣਕਾਰੀ ਭਰੀ ਹੁੰਦੀ ਸੀ ਕਿ ਉਹ ਆਪਣੇ ਵਿਰੋਧੀ ਦੀ ਅਕਲ, ਸੁਭਾਅ ਅਤੇ ਵਿਤਕਰਿਆਂ ਦੀ ਪੁਟ ਨੂੰ ਫੌਰਨ ਪਛਾਣ ਲੈਂਦੇ ਸਨ। ਉਹ ਤੁਰਤ ਫੁਰਤ ਦੂਜੇ ਦੇ ਸੁਭਾਅ ਨੂੰ ਸਮਝ ਜਾਂਦੇ ਸਨ। ਤੇ ਏਸ ਤਰ੍ਹਾਂ ਹਰਮਨ ਪਿਆਰੇ ਹੋ ਜਾਦੇ ਸਨ। ਅਜਿਹੀਆਂ ਵੱਡੀਆਂ ਖ਼ੂਬੀਆਂ ਕਰ ਕੇ ਉਹ ਏਸ ਗੱਲ ਨਹੀ ਮਸ਼ਹੂਰ ਸਨ ਕਿ ਉਹ ਪਾਰੀਮੈਂਟ ਦੇ ਮਾਮਲਿਆਂ 'ਤੇ ਸਾਰੇ ਪਾਸੇ ਸਮਝਣ ਵਾਲੇ ਜ਼ਹੀਨ ਬੰਦੇ ਸਨ। ਕੋਈ ਬੰਦਾ ਉਹਨਾਂ ਨੂੰ ਧੋਖਾ ਨਹੀਂ ਦੇ ਸਕਦਾ ਸੀ। ਤੇ ਕੋਈ ਉਹਨਾਂ ਦੀਆਂ ਨਜ਼ਰਾਂ ਤੋਂ ਦੂਰ ਨਹੀਂ ਸ਼ੀ ਰਹਿ ਸਕਦਾ । ਕੋਈ ਗੱਲ ਵੀ ਉਹਨਾਂ ਦੀਆਂ ਨਜ਼ਰਾਂ ਤੋਂ ਉਹਲੇ ਨਹੀਂ ਸੀ ਰਹਿ ਸਕਦੀ। ਉਹਨਾਂ ਨੂੰ ਆਪਣੀਆਂ ਭਾਵਨਾਵਾਂ ਅਤੇ ਹਾਲਾਤ 'ਤੇ ਪੂਰਾ ਕਾਬੂ ਰਹਿੰਦਾ ਸੀ। ਇਹਨਾਂ ਗੁਣਾਂ ਕਰ ਕੇ ਉਹ ਆਪਣੇ ਵਿਰੋਧੀਆਂ 'ਤੇ ਹਮੇਸ਼ਾ ਪਰਭਾਵੀ ਰਹਿੰਦੇ ਸਨ।

ਹੈਮਪਡਨ ਨੂੰ ਜਦੋਂ ਤਕ ਇਹ ਆਸ ਰਹੀ ਕਿ ਦੇਸ਼ ਦਾ ਕਾਨੂੰਨ ਠੀਕ ਠਾਕ ਹੋ ਸਕਦਾ ਏ, ਤੇ ਦੇਸ਼ ਦੇ ਪ੍ਰਬੰਧਕੀ ਹਾਲਾਤ ਦਾ ਊਠ ਸਿੱਧੇ ਪਾਸੇ ਬਹਿ ਸਕਦਾ ਏ ਤੇ ਏਸ ਕੰਮ ਲਈ ਦੇਸ਼ ਦੇ ਸੰਵਿਧਾਨ ਨੂੰ ਤੋੜਨ ਭੰਨਣ ਦੀ ਲੋੜ ਨਹੀਂ ਪਵੇਗੀ, ਤਦ ਤਕ

ਉਹ ਹੋਰ ਸਾਰੀਆਂ ਤਦਬੀਰਾਂ ਕਰਨ ਨੂੰ ਪਹਿਲ ਦੇਂਦਾ ਰਿਹਾ। ਜਿਥੇ ਤਕ ਹੋ ਸਕਦਾ ਸੀ, ਉਹਨੇ ਸਭ ਕੁਝ ਕੀਤਾ। ਜਿਵੇਂ ਬਾਦਸ਼ਾਹ ਦੇ ਸੁਭਾਅ ਨੂੰ ਠੀਕ ਰੱਖਿਆ ਜਾਵੇ। ਉਹਦੀਆਂ ਆਦਤਾਂ 'ਤੇ ਨਜ਼ਰ ਰੱਖੀ ਜਾਵੇ। ਕਿਉਂਕਿ ਜੇ ਹਕੂਮਤ ਇਕ ਬੰਦੇ ਦੀ ਰੱਖੀ ਈ ਗਈ ਏ ਤਾਂ ਉਹ ਵੀ ਦੇਸ਼ ਤੇ ਕੌਮ ਦੇ ਚੰਗੇ ਤੇ ਮਾੜੇ ਭਾਗਾਂ ਦਾ ਸਰੋਤ ਏ। ਪਰ ਬਾਦਸ਼ਾਹ ਆਪਣੇ 'ਤੇ ਲੱਗੀ ਲਗਾਮ ਨੂੰ ਆਪਣੇ ਮੂੰਹ ਵਿਚ ਰੱਖਦਾ ਨਹੀਂ ਸੀ। ਜਿਹੜਾ ਦੇਸ਼ ਦੇ ਪ੍ਰਬੰਧਕੀ ਤੇ ਕੌਮੀ ਆਜ਼ਾਦੀ ਲਈ ਜ਼ਰੂਰੀ ਸੀ, ਤੇ ਜਿਸ ਦੇ ਭਰੋਸੇ ਕੌਮ ਦੀ ਆਜ਼ਾਦੀ ਬਾਦਸ਼ਾਹ ਦੇ ਹੱਥਾਂ ਵਿਚ ਸੁਰੱਖਿਅਤ ਰਹਿ ਸਕਦੀ ਸੀ। ਪਰ ਬਾਦਸ਼ਾਹ ਏਸ ਫਿਕਰ 'ਚ ਸੀ ਤੇ ਅੰਦਰ ਈ ਅੰਦਰ ਅਜਿਹੇ ਢੰਗ ਤਰੀਕੇ ਸੋਚ ਰਿਹਾ ਸੀ, ਜੀਹਦੇ ਨਾਲ ਲੋਕਾਂ ਨੂੰ ਸ਼ਕੰਜੇ ਵਿਚ ਲਿਆ ਜਾ ਸਕੇ। ਖਾਸ ਤੌਰ 'ਤੇ ਉਹ ਲੋਕ, ਜਿਹੜੇ ਸੁਧਾਰ ਕਰਨਾ ਚਾਹੁੰਦੇ ਨੇ। ਅਤੇ ਦੇਸ਼ ਦੇ ਪ੍ਰਬੰਧਾਂ ਨੂੰ ਸਾਰੀਆਂ ਬੁਰਾਈਆ ਤੋਂ ਸਾਫ ਰੱਖਣਾ ਚਾਹੁੰਦੇ ਨੇ ਤੇ ਇਹਨੂੰ ਆਪਣਾ ਫਰਜ਼ ਜਾਣਦੇ ਨੇ।

ਏਸ ਲਈ ਮਜਬੂਰੀ ਕਰ ਕੇ ਈ ਹੈਮਪਡਨ ਨੂੰ ਆਪਣਾ ਕੰਮ ਕਰਨ ਦਾ ਤਰੀਕਾ ਬਦਲਣਾ ਪਿਆ ਤੇ ਪੱਕੇ ਤੌਰ 'ਤੇ ਓਸ 'ਤੇ ਕੰਮ ਕਰਨਾ ਪਿਆ। ਕਿਉਂਕਿ ਉਹਨਾਂ ਨੂੰ ਇਹ ਪੱਕਾ ਵਿਸ਼ਵਾਸ ਹੋ ਗਿਆ ਸੀ ਕਿ ਚਾਰਲਸ ਦੀਆਂ ਆਦਤਾਂ ਅਤੇ ਅਕਲ ਅਜਿਹੀ ਈ ਏ ਕਿ ਉਹਨੂੰ ਅਧਿਕਾਰ ਦੇਣਾ ਵੀ ਖਤਰੇ ਵਾਲੀ ਗੱਲ ਏ। ਇਹ ਨਾ ਤਾਂ ਕਿਸੇ ਹੋਰ ਢੰਗ ਨਾਲ ਠੀਕ ਹੋ ਸਕਦਾ ਏ, ਪਰ ਜੇ ਨਾ ਠੀਕ ਕੀਤਾ ਤਾਂ ਇਹਦਾ ਇੱਕੋ ਤਰੀਕਾ ਏ ਕਿ ਇਕ ਬੰਦੇ ਦਾ ਰਾਜ ਖਤਮ ਕਰ ਦਿੱਤਾ ਜਾਵੇ। ਏਸ ਤੋਂ ਛੁੱਟ ਉਹਨੂੰ ਕੌਮ ਦੇ ਦੁੱਖਾਂ ਦਾ ਇਲਾਜ ਕਰਨ ਦਾ ਹੋਰ ਤਰੀਕਾ ਨਾ ਲੱਭਿਆ। ਜਨਤਾ ਦਾ ਅਜਿਹਾ ਇਰਾਦਾ ਪਤਾ ਕਰ ਕੇ ਚਾਰਲਸ ਤੇ ਉਹਦੇ ਖੁਸ਼ਾਮਦੀ ਸਾਥੀ ਇਹ ਜ਼ਾਹਰ ਕਰਨਗੇ ਕਿ ਉਹ ਸੁਲਾਹ ਤੇ ਦੋਸਤੀ ਕਰਨਾ ਚਾਹੁੰਦੇ ਨੇ। ਪਰ ਹੈਮਪਡਨ ਏਸ ਜਾਲ 'ਚ ਨਾ ਫੱਸਿਆ ਤੇ ਹਰੇਕ ਕਿਸਮ ਦੀ ਸੁਲਾਹ ਤੇ ਸਫਾਈ ਨੂੰ ਖਤਰਨਾਕ ਧੋਖਾ ਕਹਿੰਦਾ ਰਿਹਾ।

ਅਫਸੋਸ ਕਿ ਏਨੀਆਂ ਚੰਗੀਆਂ ਆਦਤਾਂ ਤੇ ਸੁਭਾਅ ਵਾਲੇ ਦੇਸ਼ ਭਗਤ ਦੇ ਸਨ 1682 ਈ. 'ਚ ਚਾਲਗਰਯੂ ਦੀ ਲੜਾਈ ਵਿਚ ਦੋ ਗੋਲੀਆਂ ਮੋਢੇ ਵਿਚ ਲੱਗੀਆਂ ਤੇ ਏਸ ਸਦਮੇ ਨਾਲ ਈ ਉਹ ਕੁਝ ਦਿਨਾਂ ਵਿਚ ਗੁਜ਼ਰ ਗਿਆ। ਜਦ ਬਾਦਸ਼ਾਹ ਨੂੰ ਉਹਦੇ ਜ਼ਖਮੀ ਹੋਣ ਦੀ ਸੂਚਨਾ ਮਿਲੀ ਤਾਂ ਇਹਦੇ ਬਾਵਜੂਦ ਕਿ ਉਹ ਚਾਰਲਸ ਨਾਲ ਜੰਗ ਲੜ ਰਿਹਾ ਸੀ, ਤਾਂ ਵੀ ਉਹਨੇ ਆਪਣਾ ਖਾਸ ਡਾਕਟਰ ਉਹਦੇ ਇਲਾਜ ਲਈ ਭੇਜਿਆ। ਤੇ ਉਹਦੀ ਇਮਾਨਦਾਰੀ ਤੇ ਪੱਕੇ ਇਰਾਦੇ ਨਾਲ ਕੰਮ ਕਰਨ ਦੀ ਬਹੁਤ ਤਾਰੀਫ ਕੀਤੀ। ਤੇ ਜ਼ਖਮ ਲੱਗਣ 'ਤੇ ਅਫਸੋਸ ਜ਼ਾਹਰ ਕੀਤਾ।

ਹੈਮਪਡਨ ਦੇ ਦੇਸ਼ ਵਾਸੀ ਉਹਦੇ ਅਹਿਸਾਨ ਨੂੰ ਮੰਨਦੇ ਨੇ ਤੇ ਉਹਦੀ ਇੱਜ਼ਤ ਕਰਦੇ ਨੇ। ਇਕ ਵਾਰ ਓਸ ਖਾਨਦਾਨ ਦਾ ਇਕ ਬੰਦਾ ਸਰਕਾਰ ਦਾ ਕੁਝ ਪੈਸਾ ਦੇ ਨਾ ਸਕਿਆ। ਤਾਂ ਉਹ ਪੈਸਾ ਪਾਰੀਮੈਂਟ ਨੇ ਏਸ ਕਾਰਨ ਮੁਆਫ ਕਰ ਦਿੱਤਾ ਸੀ ਕਿ ਉਹਨਾਂ ਦੇ ਮਸ਼ਹੂਰ ਬਜ਼ੁਰਗ ਨੇ ਦੇਸ਼ ਦੀ ਵੱਡੀ ਸੇਵਾ ਕੀਤੀ ਸੀ। ਏਸ ਲਈ ਓਸ 'ਤੇ ਇਹ ਮਿਹਰਬਾਨੀ ਕੀਤੀ ਜਾਂਦੀ ਏ।

***

# 6. ਸਮਝਾਉਣ ਦਾ ਅਜੀਬ ਢੰਗ

**(ਥਾਂਗ ਪਰਵਾਰ ਦਾ ਰਾਜ ਚੀਨ ਵਿਚ ੧੭ਵੀਂ ਸਦੀ ਬੀ ਸੀ ਤੋਂ ੧੦੪੬ ਬੀ ਸੀ ਤਕ ਰਿਹਾ)**

ਇਕ ਦਿਨ ਚੀਨ ਦੇ ਸ਼ਹਿਨਸ਼ਾਹ ਹਿਊਨ ਥਾਂਗ ਆਪਣੀ ਰਾਜਧਾਨੀ ਪੀਕਿੰਗ ਵਿਚ ਇਕ ਬਾਗ ਦੀ ਸੈਰ ਕਰ ਰਿਹਾ ਸੀ। ਉਹਨਾਂ ਦਾ ਵਜ਼ੀਰ ਟੀ ਸ਼ੀ ਨਾਂ ਵਾਲਾ ਵੀ ਉਹਨਾਂ ਦੇ ਨਾਲ ਸੀ। ਗੱਲਾਂ ਗੱਲਾਂ 'ਚ ਚੀਨ ਦੀ ਪੁਰਾਣੀ ਸ਼ਾਨ ਤੇ ਗੌਰਵ ਦਾ ਦੁਨੀਆ ਦੇ ਮੁੱਢ ਤੋਂ ਲੈ ਕੇ ਹੁਣ ਦੇ ਜ਼ਮਾਨੇ ਤਕ ਦੀ ਗੱਲ ਆ ਗਈ। ਏਸ ਦੇਸ਼ ਦੀ ਹਕੂਮਤ ਕਿੰਨੀ ਵਧੀਆ ਏ ਤੇ ਇਹਦੇ ਕਾਨੂੰਨ ਕਿੰਨੇ ਸੰਪੂਰਨ ਨੇ।

ਸ਼ਹਿਨਸ਼ਾਹ ਨੇ ਵਜ਼ੀਰ ਤੋਂ ਪੁੱਛਿਆ, "ਟੀ ਸ਼ੀ! ਹਕੂਮਤ 'ਚ ਸਭ ਤੋਂ ਵੱਧ ਕੀਹਤੋਂ ਡਰਨਾ ਚਾਹੀਦਾ ਏ?"

ਵਜ਼ੀਰ ਨੇ ਕਿਹਾ ਕਿ, "ਜਹਾਨ ਨੂੰ ਸ਼ਰਣ ਦੇਣ ਵਾਲਿਓ! ਮੇਰਾ ਖਿਆਲ ਏ ਕਿ ਸਭ ਤੋਂ ਵੱਧ ਮੂਰਤੀ ਦੇ ਅੰਦਰਲੇ ਚੂਹੇ ਤੋਂ ਡਰਨਾ ਚਾਹੀਦਾ ਏ।"

ਬਾਦਸ਼ਾਹ ਏਸ ਉਪਮਾ ਨੂੰ ਨਾ ਸਮਝਿਆ। ਉਹਨੇ ਵਜ਼ੀਰ ਤੋਂ ਪੁੱਛਿਆ, "ਇਹ ਕੀ ਗੱਲ ਹੋਈ? ਮੈਂ ਤਾਂ ਤੇਰੀ ਗੱਲ ਨਹੀਂ ਸਮਝਿਆ?"

ਤਦ ਵਜ਼ੀਰ ਨੇ ਕਿਹਾ, "ਹਜ਼ੂਰ! ਮੇਰੇ ਦੇਸ਼ ਵਿਚ ਹਰੇਕ ਸ਼ਹਿਰ ਤੇ ਹਰੇਕ ਕਸਬੇ ਵਿਚ ਭਵਾਨੀ ਦੀ ਮੂਰਤੀ ਖੜ੍ਹੀ ਕੀਤੀ ਜਾਂਦੀ ਏ। ਉਹ ਲੱਕੜ ਦੀ ਬਣੀ ਹੋਈ ਹੁੰਦੀ ਏ। ਉਹ ਅੰਦਰ ਤੋਂ ਖਾਲੀ ਹੁੰਦੀ ਏ। ਤੇ ਉੱਤੇ ਰੰਗ ਰੋਗਨ ਕੀਤਾ ਗਿਆ ਹੁੰਦਾ ਏ। ਓਸ ਮੂਰਤੀ 'ਚ ਜਦ ਕੋਈ ਚੂਹਾ ਵੜ ਜਾਂਦਾ ਏ ਤਾਂ ਉਹਦਾ ਬਾਹਰ ਕੱਢਣਾ ਔਖਾ ਹੋ ਜਾਂਦਾ ਏ। ਕਿਉਂਕਿ ਜੇ ਅੱਗ ਵਿਚ ਪਾਈਏ ਤਾਂ ਲੱਕੜ ਦੀ ਮੂਰਤੀ ਸੜ ਜਾਂਦੀ ਏ। ਪਾਣੀ 'ਚ ਪਾਈਏ ਤਾਂ ਰੋਗਨ ਲਹਿ ਜਾਦਾ ਏ। ਏਸ ਲਈ ਮੂਰਤੀ ਦੇ ਬਚਾਓ ਵਿਚ ਚੂਹਾ ਸੁਰੱਖਿਅਤ ਰਹਿੰਦਾ ਏ। ਏਸ ਤਰ੍ਹਾਂ ਹਜ਼ੂਰ, ਹਰੇਕ ਸਰਕਾਰ ਵਿਚ ਬਹੁਤ ਸਾਰੇ ਨਲਾਇਕ ਲੋਕ ਬਾਦਸ਼ਾਹਾਂ ਦੇ ਸੁਭਾਅ ਦੇ ਅੰਦਰ ਵੜ ਜਾਂਦੇ ਨੇ। ਫੇਰ ਉਹਨਾਂ ਨੂੰ ਵੱਡੇ ਅਖਤਿਆਰ ਮਿਲ ਜਾਂਦੇ ਨੇ। ਫੇਰ ਉਹ ਹਕੂਮਤ ਨੂੰ ਬਰਬਾਦ ਕਰ ਦੇਂਦੇ ਨੇ। ਲੋਕ ਉਹਨਾਂ ਨੂੰ ਜਾਣਦੇ ਨੇ। ਉਹਨਾਂ ਦੇ ਹੋਣ 'ਤੇ ਦੁੱਖ ਦੱਸਦੇ ਨੇ। ਪਰ ਇਹਦੇ ਬਾਰੇ ਕਰ ਕੁਝ ਨਹੀਂ ਸਕਦੇ।"

ਅਸਲ ਵਿਚ ਨਲਾਇਕ ਲੋਕਾਂ ਦਾ ਵੱਡੇ ਅਖਤਿਆਰਾਂ ਦੇ ਮਾਲਕ ਬਣ ਜਾਣਾ ਹਮੇਸ਼ਾ ਹਕੂਮਤ ਤੇ ਦੇਸ਼ ਲਈ ਖਤਰਨਾਕ ਨੁਕਸਾਨ ਕਰਨ ਵਾਲਾ ਸਿੱਧ ਹੋ ਜਾਂਦਾ ਏ।

# 7. ਮਰਦਾਂ ਦਾ ਜੱਗ ਵਿਚ ਨਾਂ ਰਹਿ ਗਿਆ



(ਪਾਸਕੁਏਲ ਪਾਉਲੀ ਜਨਮ ਕੋਰਿਸਕਾ ੨੬ ਅਪਰੈਲ ੧੭੨੫ ਤੇ ਮੌਤ ਲੰਡਨ ੫ ਫਰਵਰੀ ੧੮੦੭, ਕੋਰਿਸਕਾ ਦਾ ਸਿਆਸਤ ਦਾਨ ਤੇ ਦੇਸ਼ ਭਗਤ ,ਜਿਸ ਨੇ ਜਨੋਇਆ ਦੀ ਗੁਲਾਮੀ ਖਤਮ ਕਰ ਕੇ ਲੋਕ ਪਖੀ ਰਾਜ ਸਥਾਪਤ ਕੀਤਾ। ਫਰਾਂਸ ਦੇ ਇਨਕਲਾਬ ਵੇਲੇ ਮਿਲਟਰੀ ਕਮਾਂਡਰ ਬਣਾਇਆ ਗਿਆ, ਪਰ ੧੭੯੩ ਵਿਚ ਕੋਰਿਸਕਾ ਦੀ ਅਜਾਦੀ ਲਈ ਫਰਾਂਸ ਵਿਰੁਧ ਜੰਗ ਲੜੀ ਪਰ ੧੭੯੪ ਵਿਚ ਫਰਾਂਸ ਨੇ ਦੇਸ਼ ਨਿਕਾਲਾ ਦੇ ਦਿਤਾ ਤੇ ਇੰਗਲੈਂਡ ਭੇਜ ਦਿਤਾ।

ਅਮਰੀਕਨ ਅਜਾਦੀ ਦੀ ਲੜਾਈ ਵਿਚ ਇਸ ਤੋਂ ਉਤਸ਼ਾਹਿਤ ਹੋ ਕੇ , ਅਮਰੀਕਨ ਅਜਾਦੀ ਦੇ ਪੁਤਰਾਂ ਨਾਮੀ ਜਥੇਬੰਦੀ ਦੇ ਲੀਡਰ ਮੇਕਨਟੋਸ਼ ਨੇ ਅਪਨੇ ਲੜਕੇ ਦਾ ਨਾਂ ਪਾਉਲੀ ਰਖੀਆ। ੧੭੬੮ ਵਿਚ ਨਿਊਯਾਰਕ ਟਾਇਮ ਨੇ ਪਾਉਲੀ ਪਿਉਲੀ ਨੂੰ ਧਰਤੀ ਤੇ ਮਹਾਨਤਮ ਵਿਅਕਤੀ ਕਿਹਾ।

ਕੋਰਿਸਕਾ ਇਕ ਟਾਪੂ ਹੈ ਇਟਲੀ ਦੇ ਪਛਮ ਤੇ ਫਰਾਂਸ ਦੇ ਦਖਣ ਪੂਰਬ ਵਿਚ )

ਦੇਸ਼ ਪ੍ਰੇਮੀ ਜਨਰਲ ਪਾਉਲੀ ਦਾ ਕਹਿਣਾ ਏ ਕਿ ਪਿਛਲੇ ਤੀਹ ਸਾਲਾਂ 'ਚ ਜਿਹੋ ਜਿਹੀ ਦੇਸ਼ ਭਗਤੀ ਦਾ ਸਬੂਤ ਕੋਰਸੀਕਾ ਦੀਪ ਦੇ ਲੋਕਾਂ ਨੇ ਦਿੱਤਾ ਏ, ਉਹਦੀ ਮਿਸਾਲ ਨਾ ਰੋਮ, ਨਾ ਸਪਾਰਟਾ ਅਤੇ ਨਾ ਈ ਥੀਅਬਸ ਵਿਚ ਮਿਲ ਸਕਦੀ ਏ।

ਏਸ਼ੀਆ ਵਿਚ ਜਿਸ ਤਰ੍ਹਾਂ ਹਿੰਦੋਸਤਾਨ ਬਹੁਤ ਸਾਰੇ ਬਾਹਰਲੇ ਮੁਲਕਾਂ ਦੇ ਕਬਜ਼ੇ ਵਿਚ ਰਿਹਾ ਏ। ਤੇ ਹਮੇਸ਼ਾ ਉਹਨਾਂ ਦਾ ਜ਼ੁਲਮ ਸਹਿੰਦਾ ਰਿਹਾ ਏ। ਯੋਰਪ ਵਿਚ ਉਹੀ

ਹਾਲ ਕੋਰਸੀਕਾ ਦੀਪ ਦਾ ਹੁੰਦਾ ਰਿਹਾ ਏ। ਇਹਦੇ 'ਤੇ ਯੋਰਪ ਦੇ ਬਹੁਤ ਸਾਰੇ ਮੁਲਕਾਂ ਦੇ ਬਾਦਸ਼ਾਹਾਂ ਦੀਆਂ ਹਕੂਮਤਾਂ ਰਹੀਆਂ ਨੇ। ਜਦ ਕਾਰਤਹਿਜ ਦਾ ਰਾਜ ਉੱਚੀਆਂ ਟੀਸੀਆਂ ਛੋਹ ਰਿਹਾ ਸੀ ਤਾਂ ਇਹ ਦੀਪ ਉਹਨਾਂ ਦੇ ਕਬਜ਼ੇ ਵਿਚ ਸੀ। ਉਹਦੇ ਬਾਅਦ ਰੋਮ ਨੇ ਪੀਤਸ ਲੋਕਾਂ ਦੇ ਹਵਾਲੇ ਕਰ ਦਿੱਤਾ। ਉਹਨਾਂ ਤੋਂ ਉਹਨਾਂ ਦੇ ਗਵਾਂਢੀ ਦੇਸ਼ ਜੇਨੋਵਾ ਨੇ ਖੋਹ ਲਿਆ। ਅਤੇ ਸਨ 1254 ਈ. 'ਚ ਏਸ ਦੀਪ ਦੇ ਮਾਲਕ ਬਣ ਬੈਠੇ।

ਗੇਨੋਵਾ ਦੇ ਲੋਕਾਂ ਨੇ ਏਸ ਦੀਪ ਦੇ ਗਰੀਬ ਲੋਕਾਂ 'ਤੇ ਅਜਿਹੀਆਂ ਸਖਤੀਆਂ ਕੀਤੀਆਂ ਤੇ ਜ਼ੁਲਮ ਕੀਤੇ ਕਿ ਉਹਨਾਂ ਨੂੰ ਪਿਛਲੇ ਹਾਕਮਾਂ ਦੇ ਸਾਰੇ ਜ਼ੁਲਮ ਭੁੱਲ ਗਏ। ਪਰ ਇਹ ਗੁਲਾਮੀ ਦਾ ਜੂਲਾ ਏਨਾ ਭਿਆਨਕ ਤੇ ਭਾਰਾ ਸੀ ਕਿ ਸੌਖਿਆਂ ਇਹਨੂੰ ਗਲੋਂ ਲਾਹਿਆ ਨਹੀਂ ਸੀ ਜਾ ਸਕਦਾ। ਤੇ ਨਾ ਈ ਤੋੜਿਆ ਜਾ ਸਕਦਾ ਸੀ। ਪਰ ਜਦੋਂ ਜ਼ੁਲਮ ਦੀ ਅੱਤ ਹੋ ਗਈ। ਕੌਮ ਦੀ ਜ਼ਿੱਲਤ ਤੇ ਖੁਆਰੀ ਅੰਤਲੇ ਦਰਜੇ 'ਤੇ ਪਹੁੰਚ ਗਈ ਤਾਂ ਮਜਬੂਰ ਤੇ ਤੰਗ ਹੋ ਕੇ ਉਹਨਾਂ ਨੂੰ ਜੰਗ ਦੀ ਤਿਆਰੀ ਕਰਨੀ ਈ ਪਈ। ਤੇ ਸਾਰਿਆਂ ਨੇ ਮਿਲ ਕੇ ਸਨ 1729 ਈ. 'ਚ ਬਗਾਵਤ ਕਰ ਦਿੱਤੀ। ਤ ਜੇਨੋਵਾ ਦੇ ਰਹਿਣ ਵਾਲਿਆਂ 'ਤੇ ਕਈ ਜਿੱਤਾਂ ਪ੍ਰਾਪਤ ਕਰ ਲਈਆਂ। ਫੇਰ ਓਸ ਅਸਾਧਾਰਨ ਮਾਹੌਲ ਵਿਚ ਤਿਹੋਡੋਰ ਨਿਓਹਾਫ ਨੂੰ ਬਾਦਸ਼ਾਹ ਚੁਣ ਲਿਆ ਗਿਆ। ਪਰ ਥੋੜ੍ਹੇ ਈ ਦਿਨਾਂ ਦੀ ਹਕੂਮਤ ਦੇ ਬਾਅਦ ਉਹਨੇ ਅਹੁਦੇ ਤੋਂ ਅਸਤੀਫਾ ਦੇ ਦਿੱਤਾ। ਪਰ ਕੋਰਸੀਕਾ ਵਾਲੇ ਆਪਣੇ ਲੀਡਰ ਦੇ ਥੱਲੇ ਕੌਮ ਦੀ ਮੁਕਤੀ ਲਈ ਸੰਘਰਸ਼ ਕਰਦੇ ਰਹੇ। ਆਖਰਕਾਰ ਸਨ 1755 ਈ. ਵਿਚ ਪਾਸਕੁਏਲ ਨਾਂ ਦਾ ਇਕ ਬੰਦਾ, ਜਿਹੜਾ ਓਸ ਵੇਲੇ ਨੇਪਸ (ਡਿਟਲੀ) 'ਚ ਪੜ੍ਹਾਈ ਕਰ ਰਿਹਾ ਸੀ, ਉਹਨੂੰ ਜਮਹੂਰੀ ਫੌਜ ਦਾ ਕਮਾਂਡਰ ਬਣਾ ਦਿੱਤਾ ਗਿਆ। ਪਾਸਕੁਏਲ ਨੂੰ ਏਸ ਤੋਂ ਵੱਧ ਖੁਸ਼ੀ ਤੇ ਤਸੱਲੀ ਕਿਵੇਂ ਹੋ ਸਕਦੀ ਸੀ। ਕਿਉਂਕਿ ਉਹਦੀ ਕੌਮ ਦੇ ਲੋਕ ਉਹਦੇ ਬਾਰੇ ਕਿੰਨੇ ਚੰਗੇ ਵਿਚਾਰ ਰੱਖਦੇ ਨੇ। ਤੇ ਪਿਆਰ ਕਰਦੇ ਨੇ। ਆਪਣੇ ਮੁਲਕ ਦੀ ਆਜ਼ਾਦੀ ਪ੍ਰਾਪਤ ਕਰਨ ਦੀ ਸੇਵਾ ਨੂੰ ਉਹਨੇ ਬਹੁਤ ਜੋਸ਼ ਤੇ ਹੌਸਲੇ ਨਾਲ ਕਬੂਲ ਕੀਤਾ। ਉਹਨੇ ਓਸ ਅਹੁਦੇ ਨੂੰ ਬਿਨਾਂ ਸੋਚੇ ਸਮਝੇ, ਸ਼ੁਹਰਤ ਅਤੇ ਰਾਜ ਕਰਨ ਦੇ ਸ਼ੌਕ ਨਾਲ ਕਬੂਲ ਨਹੀਂ ਕੀਤਾ, ਜਿਵੇਂ ਕਿ ਅਕਸਰ ਨੌਜਵਾਨ ਕਰਦੇ ਨੇ। ਬਲਕਿ ਇਹ ਖਾਲਸ ਦੇਸ਼ ਭਗਤੀ ਦੀ ਭਾਵਨਾ ਨਾਲ ਕੀਤਾ ਸੀ। ਕਿਉਂਕਿ ਉਹਨੂੰ ਆਪਣੇ ਫਰਜ਼ ਦਾ ਬੜਾ ਖਿਆਲ ਸੀ। ਉਹ ਏਸ ਮਹਾਨ ਕੰਮ ਦੀਆਂ ਜ਼ਿਮੇਦਾਰੀਆਂ, ਜਵਾਬਦੇਹੀਆਂ ਤੋਂ ਬੇਖਬਰ ਨਹੀਂ ਸੀ। ਉਹ ਸਾਰੇ ਖਤਰਿਆਂ ਤੇ ਮੁਸ਼ਕਲਾਂ ਨੂੰ ਵੀ ਚੰਗੀ ਤਰ੍ਹਾਂ ਸਮਝਦਾ ਸੀ। ਇਹ ਸਭ ਕੁਝ ਏਸ ਵੱਡੇ ਮਹਾਨ ਕੰਮ ਦੇ ਰਾਹ ਵਿਚ ਆਓਣਾ ਜ਼ਰੂਰੀ ਸੀ। ਉਹ ਇਨ੍ਹਾਂ ਸਾਰੀਆਂ ਗੱਲਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਉਹ ਸਭ ਕਿਸਮਾਂ ਦੀਆਂ ਕੁਰਬਾਨੀਆਂ ਦੇਣ ਲਈ ਤਿਆਰ ਸੀ। ਕਿਉਂਕਿ ਉਹ ਏਸ ਗੱਲ ਨੂੰ ਚੰਗੀ ਤਰ੍ਹਾਂ ਸਮਝਿਆ ਹੋਇਆ ਸੀ ਕਿ ਇਹਦੇ ਨਤੀਜੇ ਕੀ ਹੋ ਸਕਦੇ ਨੇ। ਉਹ ਜਾਣਦਾ ਹੋਇਆ ਨਿੱਜੀ ਕੁਰਬਾਨੀਆਂ ਦੇਣ ਲਈ ਤਿਆਰ ਸੀ ਅਤੇ ਜਾਣਦਾ ਸੀ ਕਿ ਜੇ ਉਹਦੇ ਵਿਚ ਦੇਸ਼ ਤੇ ਕੌਮ ਲਈ ਲਿਆਕਤ ਤੇ ਕਾਬਲੀਅਤ ਕਾਫੀ ਏ ਤਾਂ ਉਹ

ਆਪ ਦੇਸ਼ ਤੇ ਕੌਮ ਦਾ ਮਾਲ ਏ। ਉਹ ਆਪਣੇ ਆਪ ਨੂੰ ਸੇਵਾ 'ਚ ਲਾ ਦੇਣਾ ਚਾਹੁੰਦਾ ਸੀ। ਤੇ ਏਸੇ ਨੂੰ ਸੱਚੀ ਤੇ ਅਸਲੀ ਕੁਰਬਾਨੀ ਦੇਣ ਨੂੰ ਆਪਣਾ ਧਰਮ ਸਮਝਦਾ ਸੀ। ਉਹ ਸੋਚਦਾ ਸੀ ਕਿ ਜੇ ਉਹ ਆਪਣੇ ਦੇਸ਼ ਤੇ ਕੌਮ ਲਈ ਕੁਰਬਾਨੀਆਂ ਦੇਣ 'ਚ ਕਸਰ ਛੱਡੇਗਾ ਤੇ ਢਿੱਲ ਕਰੇਗਾ ਤਾਂ ਉਹ ਬਹੁਤ ਵੱਡਾ ਗੁਨਾਹ ਕਰ ਰਿਹਾ ਹੋਵੇਗਾ।

ਜਦ ਪਾਸਕੁਏਲ ਦੇ ਬੁੱਢੇ ਤੇ ਬਜ਼ੁਰਗ ਬਾਪ ਨੂੰ ਆਪਣੇ ਬੇਟੇ ਦੇ ਏਸ ਇਰਾਦੇ ਦਾ ਪਤਾ ਚੱਲਿਆ ਤਾਂ ਉਹ ਬਹੁਤ ਈ ਖ਼ੁਸ਼ ਹੋਇਆ ਕਿ ਉਹਦਾ ਬੇਟਾ ਆਪਣੀ ਜ਼ੁਲਮਾਂ ਦੀ ਭੰਨੀ ਹੋਈ ਕੌਮ ਤੇ ਦੇਸ਼ ਦੀ ਅਵਾਜ਼ ਸੁਣ ਕੇ ਉਹਦਾ ਹੁਕਮ ਮੰਨ ਕੇ ਅਮਲ ਕਰਨ ਨੂੰ ਤਿਆਰ ਹੋ ਗਿਆ ਏ। ਉਹਦਾ ਬਾਪ ਦੇਸ਼ ਭਗਤੀ, ਆਸ ਤੇ ਖੁਸ਼ੀ ਦਾ ਮਾਰਿਆ ਆਪਣੇ ਜਾਮੇ 'ਚ ਫੁੱਲਿਆ ਜਾਂਦਾ ਸੀ ਕਿ ਉਹਦਾ ਨੌਜਵਾਨ ਪੁੱਤਰ ਓਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਤਿਆਰ ਹੋਇਆ ਏ, ਜਿਸ ਲਈ ਵੱਡਾ ਹੌਸਲਾ ਚਾਹੀਦਾ ਏ। ਤਦ ਓਸ ਬਜ਼ੁਰਗ ਨੇ ਆਪਣੇ ਕੰਬਦੇ ਹੱਥਾਂ ਨਾਲ ਤੇ ਥਿੜਕਦੀ ਅਵਾਜ਼ ਨਾਲ ਹੇਠ ਲਿਖਿਆ ਵਿਦਾਅ ਵੇਲੇ ਦਾ ਭਾਸ਼ਣ ਤਿੱਤਾ:-

> **"ਹੇ ਮੇਰੇ ਜਿਗਰ ਦੇ ਟੁਕੜੇ! ਸ਼ਾਇਦ ਮੈਂ ਮੁੜ ਕੇ ਤੈਨੂੰ ਦੇਖ ਨਾ ਸਕਾਂ। ਪਰ ਮੇਰੀ ਰੂਹ ਹਮੇਸ਼ਾ ਤੇਰੇ ਨਾਲ ਰਵ੍ਹੇਗੀ। ਤੇਰਾ ਮਕਸਦ ਤੇ ਇਰਾਦਾ ਮਹਾਨ ਤੇ ਸ਼ਰੀਫਾਂ ਵਾਲਾ ਏ। ਤੇ ਮੈਨੂੰ ਭੋਰਾ ਵੀ ਸ਼ੱਕ ਨਹੀਂ ਕਿ ਰੱਬ ਤੈਨੂੰ ਬਰਕਤ ਦੇਵੇਗਾ। ਮੇਰੀ ਜ਼ਿੰਦਗੀ ਦਾ ਜਿਹੜਾ ਥੋੜ੍ਹਾ ਬਹੁਤਾ ਹਿੱਸਾ ਬਾਕੀ ਏ, ਉਹ ਮੈਂ ਤੇਰੇ ਲੇਖੇ ਲਾ ਦਿਆਂਗਾ। ਤੇ ਤੇਰੀ ਰੱਖਿਆ ਤੇ ਖੁਸ਼ਹਾਲੀ ਲਈ ਦੁਆ ਕਰਦਾ ਰਹਾਂਗਾ।"**

ਜਦ ਪਾਸਕੁਏਲ ਪਾਓਲੀ ਜਹਾਜ਼ ਤੋਂ ਉੱਤਰਿਆ ਤਾਂ ਕੋਰਸਕਦਾ ਵਾਲਿਆਂ ਵਿਚ ਬੜਾ ਜੋਸ਼ ਸੀ। ਉਹਨਾਂ ਨੂੰ ਜ਼ਾਲਮਾਂ ਦੇ ਪੰਜੇ ਵਿਚੋਂ ਨਿੱਕਲਣ ਦੀ ਪੂਰੀ ਤੇ ਪੱਕੀ ਆਸ ਸੀ। ਉਹਦੇ ਚਿਹਰੇ ਤੋਂ ਉਹ ਸਾਰੀਆਂ ਸਿਫਤਾਂ ਦੀ ਤਸਦੀਕ ਹੁੰਦੀ ਦਿਸਦੀ ਸੀ। ਉਹ ਸਿਫਤਾਂ ਉਹਦੇ ਚਾਲ ਚਲਣ ਤੋਂ ਨੇਕ ਗੁਣਾਂ ਦੀਆਂ ਸਨ। ਸਾਰੀਆ ਆਸਾਂ ਕੰਮ ਦੇ ਪੂਰੇ ਹੋਣ ਦੀਆਂ ਸਨ। ਉਹਦੀ ਅਕਲਮੰਦੀ ਨੂੰ ਮੰਨਿਆ ਜਾਂਦਾ ਸੀ। ਸਭ ਨੂੰ ਆਸਾਂ ਪੂਰੀਆਂ ਹੋਣ ਦੀ ਪੱਕੀ ਆਸ ਸੀ।

ਉਹਦੇ ਸ਼ਾਨਦਾਰ ਤੇ ਹਿਆ ਵਾਲੇ ਤੇ ਬਾਗੀਆਂ ਵਾਲੇ ਅੰਦਾਜ਼ ਵਾਲੀ ਮਰਦਾਵੀਂ ਸ਼ਕਲ ਤੋਂ ਗੰਭੀਰਤਾ ਅਤੇ ਸੋਚਵਾਨ ਵਾਲੀ ਦਿੱਖ ਦਿਸਦੀ ਸੀ। ਏਸੇ ਢੰਗ ਨੇ ਉਹਨੂੰ ਦਿਲਕਸ਼ ਤੇ ਹਰਮਨ ਪਿਆਰਾ ਬਣਾ ਦਿੱਤਾ ਸੀ। ਉਹ ਜੀਹਦੇ ਨਾਲ ਵੀ ਗੱਲ ਕਰਦਾ, ਅਜਿਹੀ ਸਾਦਗੀ ਤੇ ਹਮਦਰਦੀ ਭਰੇ ਲਹਿਜੇ ਨਾਲ ਕਰਦਾ ਕਿ ਲੋਕਾਂ ਦੇ ਦਿਲਾਂ ਵਿਚ ਖਾਹਮਖਾਹ ਉਹਦੀ ਥਾਂ ਬਣਦੀ ਜਾਂਦੀ। ਜਿਵੇਂ ਹੋਣਹਾਰਾਂ ਦੇ ਅੰਗ ਉਹਨਾਂ ਦੇ ਪੰਘੂੜਿਆਂ 'ਚ ਈ ਦਿਸ ਪੈਂਦੇ ਨੇ, ਵਾਲੀ ਗੱਲ ਵਾਂਗ ਉਹਦਾ ਵਿਹਾਰ ਦਿਸਦਾ ਸੀ। ਉਹਦੀ ਸਰਕਾਰੀ ਤਰੀਕੇ ਨਾਲ ਨਿਯੁਕਤੀ ਓਸ ਅਹੁਦੇ 'ਤੇ ਸੇਂਟ ਐਂਟੋਨਿਉਵਾਂਟ ਹਾਊਸ ਦੇ ਸਥਾਨ 'ਤੇ 6 ਜੁਲਾਈ 1755 ਈ. ਨੂੰ ਹੋਈ ਸੀ। ਜਿਸ ਵੇਲੇ ਪਾਓਲੀ ਨੂੰ ਆਪਣੇ ਦੀਪ

ਦੀ ਸਰਕਾਰ ਸੰਭਾਲੀ ਗਈ, ਓਸ ਵੇਲੇ ਉਥੇ ਦੇ ਹਾਲਾਤ ਬਹੁਤ ਵਿਗੜੇ ਤੇ ਖਿੱਲਰੇ ਹੋਏ ਸਨ। ਉਥੇ ਦੇ ਲੋਕਾਂ ਦੀ ਹਾਲਤ ਬੇਹੱਦ ਭੈੜੀ ਤੇ ਰੁਲ਼ਣ ਖੁਲ਼ਣ ਵਾਲੀ ਸੀ। ਲੋੜ ਏਸ ਗੱਲ ਦੀ ਸੀ ਕਿ ਆਮ ਜਨਤਾ ਦੀ ਹਾਲਤ ਬਹੁਤੀ ਛੇਤੀ ਆਪਣੀ ਤਿੱਖੀ ਅਕਲ ਤੇ ਸੂਝ ਬੂਝ, ਮਿਹਨਤ ਤੇ ਕੋਸ਼ਿਸ਼ ਨਾਲ ਠੀਕ ਕੀਤੀ ਜਾਵੇ ਤੇ ਉਹਦੇ ਵਿਚ ਸੁਧਾਰ ਕੀਤਾ ਜਾਵੇ।

ਜੇਨੋਵਾ ਵਾਲੇ, ਭਾਵੇਂ ਉਹਨਾਂ ਨੂੰ ਉਥੋਂ ਕੱਢਣ ਦੀਆ ਕੋਸ਼ਿਸ਼ਾਂ ਕਰ ਰਹੇ ਸਨ, ਫੇਰ ਵੀ ਉਹ ਦੀਪ ਦੇ ਵੱਡੇ ਹਿੱਸੇ 'ਤੇ ਕਬਜ਼ਾ ਕਰੀਂ ਬੈਠੇ ਸਨ। ਕੋਰਸੀਕਾ ਵਾਲਿਆਂ ਦੀ ਫੌਜ ਤੋਂ ਨਾ ਕਵਾਇਦ ਕਰਾਈ ਗਈ ਸੀ ਤੇ ਨਾ ਹੁਕਮ ਮੰਨਣਾ ਸਿਖਾਇਆ ਗਿਆ ਸੀ। ਉਹਨਾਂ ਦੇ ਲੀਡਰਾਂ ਵਿਚ ਨਾ ਏਕਤਾ ਸੀ ਤੇ ਨਾ ਈ ਵਿਸ਼ਵਾਸ। ਭਾਵੇਂ ਇਹ ਦੋਵੇਂ ਗੱਲਾਂ ਬਹੁਤ ਜ਼ਰੂਰੀ ਤੇ ਅਹਿਮ ਮੰਨੀਆਂ ਜਾਂਦੀਆਂ ਸਨ। ਪਰ ਨਾ ਈ ਉਹਨਾਂ ਕੋਲ ਦੁਸ਼ਮਣ ਨਾਲ ਲੜਨ ਵਾਸਤੇ ਚੰਗੇ ਹਥਿਆਰ ਈ ਸਨ, ਤੇ ਨਾ ਗੋਲਾ ਬਾਰੂਦ ਤੇ ਨਾ ਈ ਰੁਪਏ ਪੈਸੇ ਈ ਸਨ। ਪਰ ਤਾਂ ਵੀ ਪਾਓਲੀ ਨੇ ਦੁਸ਼ਮਣਾਂ ਨੂੰ ਦੀਪ ਦੇ ਸਾਰੇ ਅੰਦਰਲੇ ਸ਼ਹਿਰਾਂ ਦੇ ਇਲਾਕਿਆਂ ਵਿਚੋਂ ਕੱਢ ਦਿੱਤਾ। ਤੇ ਉਹਨਾਂ 'ਤੇ ਕਬਜ਼ਾ ਕਰ ਲਿਆ, ਪਰ ਦਰਿਆ ਦੇ ਕੰਢੇ ਵਾਲੇ ਇਲਾਕੇ ਉਹਨਾਂ ਦੇ ਕਬਜ਼ੇ ਹੇਠ ਰਹਿ ਗਏ। ਪਾਓਲੀ ਦੀ ਲੀਡਰਸ਼ਿਪ 'ਚ ਲੋਕਾਂ ਨੇ ਅਫਸਰਾਂ ਦੇ ਨਾਲ ਸਹਿਮਤ ਤੇ ਸਹਿਯੋਗ ਕਰਦੇ ਹੋਇਆਂ ਇੱਕਜਾਨ ਹੋ ਗਏ ਸਨ। ਪਾਓਲੀ ਨੇ ਦੁਸ਼ਮਣ ਨੂੰ ਘੇਰ ਕੇ ਤੰਗ ਕਰਨ ਲਈ ਬਹੁਤ ਸਾਰੇ ਤਕੜੇ ਤਰੀਕੇ ਵਰਤੇ ਸਨ। ਤੇ ਏਸ ਕੰਮ ਲਈ ਇਕ ਜੋਸ਼ੀਲਾ ਇਸ਼ਤਿਹਾਰ ਵੀ ਛਾਪ ਕੇ ਵੰਡਿਆ। ਜੀਹਦੇ ਵਿਚ ਕਿਹਾ ਗਿਆ ਸੀ ਕਿ ਕੋਰਸੀਕਾ ਵਾਸਤੇ ਠੀਕ ਤੇ ਬਹੁਤ ਜ਼ਰੂਰੀ ਏ ਕਿ ਉਹ ਆਪਣੇ ਆਪ ਨੂੰ ਤੇ ਦੇਸ਼ ਨੂੰ ਗੁਲਾਮੀ ਦੀਆਂ ਜ਼ੰਜੀਰਾਂ ਤੋਂ ਛੁਡਾਓਣ ਲਈ ਜਾਨ ਲੜਾ ਕੇ ਕੋਸ਼ਿਸ਼ਾਂ ਕਰਨ। ਕਿਉਂਕਿ ਇਹਦੇ ਵਿਚ ਅਸੀਂ ਚਿਰਾਂ ਤੋਂ ਫਸੇ ਹੋਏ ਹਾਂ।

ਇਹਨਾਂ ਗੱਲਾਂ ਤੋਂ ਜੇਨੋਵਾ ਵਾਲਿਆਂ ਨੂੰ ਏਸ ਗੱਲ ਦਾ ਡਰ ਪੈ ਗਿਆ ਕਿ ਕਿਉਂਕਿ ਇਹ ਅਨੁਭਵ ਉਹਨਾਂ ਨੇ ਬਹੁਤ ਕੁਝ ਗੰਵਾ ਕੇ ਪ੍ਰਾਪਤ ਕੀਤਾ ਏ, ਏਸ ਲਈ ਦੀਪ ਵਾਲੇ ਦਲੇਰ ਤੇ ਪੱਕੇ ਇਰਾਦੇ ਵਾਲੇ ਨੇ। ਉਹ ਇਹ ਸੋਚ ਤੇ ਦੇਖ ਕੇ ਘਬਰਾ ਗਏ ਕਿ ਦੀਪ ਵਾਲੇ ਆਪਦੇ ਦੇਸ਼ ਭਗਤ ਲੀਡਰਾਂ ਦੀ ਮਿਸਾਲ ਨੂੰ ਸਾਹਮਣੇ ਰੱਖ ਕੇ ਜੋਸ਼ 'ਚ ਬਹੁਤ ਭਰੇ ਹੋਏ ਨੇ। ਤੇ ਉਹ ਜੰਗ ਲਈ ਤਿਆਰ ਬੈਠੇ ਨੇ। ਜੇਨੋਵਾ ਵਾਲਿਆਂ ਨੇ ਸੁਲਾਹ ਸਫਾਈ ਕਰਨ ਦੀਆਂ ਕੋਸ਼ਿਸ਼ਾਂ ਕਰਨੀਆਂ ਚਾਹੀਆਂ। ਪਰ ਪਾਓਲੀ ਤੇ ਉਹਦੇ ਸਾਥੀ ਅਫਸਰਾਂ ਨੂੰ ਇਹ ਗੱਲ ਉੱਕਾ ਮਨਜ਼ੂਰ ਨਾ ਕੀਤੀ। ਸਗੋਂ ਇਹ ਅਖਵਾ ਕੇ ਭੇਜ ਦਿੱਤਾ ਕਿ ਸੁਲਾਹ ਤਦ ਹੋਵੇਗੀ, ਜਦ ਦੀਪ ਆਜ਼ਾਦ ਹੋ ਜਾਵੇਗਾ। ਤੇ ਉਹਦੀ ਖੁਦਮੁਖਤਿਆਰੀ ਮੰਨ ਲਈ ਜਾਵੇਗੀ। ਜਦ ਓਧਰੋਂ ਕੋਰਾ ਜਵਾਬ ਮਿਲਿਆ ਤੇ ਸੁਲਾਹ ਦੀਆਂ ਸਾਰੀਆਂ ਆਸਾਂ ਮਿਟ ਗਈਆਂ ਤਾਂ ਕੋਰਸੀਕਾ ਦੇ ਦੇਸ਼ ਭਗਤਾਂ ਦੀਆਂ ਮੁਸ਼ਕਲਾਂ ਹੋਰ ਵਧ ਗਈਆਂ। ਉਹਨਾਂ ਨੇ ਯੋਰਪ ਦੇ ਸਾਰੇ ਬਾਦਸ਼ਾਹਾਂ ਕੋਲ ਮੈਮੋਰੀਅਲ ਤੇ ਅਰਜ਼ੀਆਂ

ਭੇਜੀਆਂ। ਜਿਨ੍ਹਾਂ 'ਚ ਇਹ ਬੇਨਤੀ ਕੀਤੀ ਗਈ ਸੀ ਕਿ ਤੁਸੀਂ ਸਾਡੇ ਵਿਚਕਾਰ ਦਖਲ ਦਿਓ ਤੇ ਸਾਨੂੰ ਲੜਾਈ ਤੋਂ ਬਚਾਓ। ਪਰ ਜਨਤਾ ਸਮਝਦੀ ਸੀ ਕਿ ਤੁਸੀਂ ਭਾਵੇਂ ਕਿੰਨਾ ਈ ਰੌਲਾ ਪਾਓ ਕਿ ਸਾਨੂੰ ਡੁੱਬਦਿਆਂ ਨੂੰ ਬਚਾਓ, ਪਰ ਸਾਰੇ ਕਨੰ ਸੁਣਦੇ ਰਹਿਣਗੇ ਤੇ ਸਾਰੀਆਂ ਅੱਖਾਂ ਮੁਤਰ ਮੁਤਰ ਦੇਖਦੀਆਂ ਰਹਿਣਗੀਆਂ, ਪਰ

**ਕੋਈ ਸਹਾਇਤਾ ਨਹੀਂ ਕਰੇਗਾ**

ਇਹਦੀ ਥਾਂ ਕਿ ਕੋਈ ਗੈਰਮੁਲਕੀ ਉਹਨਾਂ ਦੀ ਸਹਾਇਤਾ ਕਰਦਾ, ਫਰਾਂਸ ਜੇਨੋਵਾ ਵਾਲਿਆਂ ਨਾਲ ਸੰਧੀ ਕਰ ਲਈ। ਤੇ ਛੇ ਪਲਟਨਾਂ ਨਾਲ ਜਿਹੜੇ ਕੋਰਸੀਕਾ ਵਿਚ ਘੇਰੇ ਵਿਚ ਲਏ ਹੋਏ ਸਨ, ਉਹਨਾਂ ਦੀ ਸਹਾਇਤਾ ਕੀਤੀ। ਉਹਨਾਂ ਚਾਰ ਵਰ੍ਹਿਆਂ 'ਚ ਜਿਨ੍ਹਾਂ ਨਾਲ ਇਹ ਸੰਧੀ ਹੋਈ ਸੀ, ਪਾਓਲੀ ਨੇ ਵਿਸ਼ੇਸ਼ ਤੌਰ 'ਤੇ ਦੇਸ਼ ਦੇ ਅੰਦਰਲੇ ਪ੍ਰਬੰਧਾਂ ਵੱਲ ਧਿਆਨ ਦਿੱਤਾ। ਤਾਂ ਜੋ ਇਹ 'ਕੱਠੇ ਹੋਏ ਦੁਸ਼ਮਣ ਮੁਲਕ ਵਿਚ ਲੁੱਟ ਮਾਰ ਕਰ ਕੇ ਤਬਾਹੀ ਨਾ ਕਰ ਸਕਣ। ਸਿਰਫ਼ ਇਕ ਮਾਮੂਲੀ ਜਿਹੀ ਲੜਾਈ ਦੀਪ ਕੋਪਰਾਜਾ ਵਿਚ ਹੋਈ ਸੀ। ਇਹ ਦੀਪ ਕੋਰਸੀਕਾ ਦੇ ਨੇੜੇ ਈ ਏ। ਇਹਦੇ 'ਤ ਜੇਨੋਵਾ ਵਾਲਿਆਂ ਦਾ ਕਬਜ਼ਾ ਸੀ। ਦੇਸ਼ ਭਗਤਾਂ ਨੇ ਏਸ ਦੀਪ ਨੂੰ ਸਨ 1767 ਈ. ਵਿਚ ਜਿੱਤ ਲਿਆ ਸੀ।

ਓਧਰ ਤਾਂ ਪਾਓਲੀ ਦੇ ਨਾਲ ਚੱਲਣ ਵਾਲੇ ਏਸ ਗੱਲ ਦੀ ਉਡੀਕ ਕਰ ਰਹੇ ਸਨ ਕਿ ਕਦੋਂ ਫਰਾਂਸੀਸੀਆਂ ਦੀ ਸੰਧੀ ਖਤਮ ਹੋਵੇ ਤ ਜੇਨੋਵਾ ਵਾਲਿਆਂ ਦੀ ਸਹਾਇਤਾ ਲਈ ਜਿਹੜੀ ਫੌਜ ਦੀਪ 'ਤੇ ਮੌਜੂਦ ਸੀ, ਉਹ ਹਟਾ ਲਈ ਜਾਵੇ। ਏਸੇ ਸਮੇਂ 'ਚ ਯੋਰਪ ਵਿਚ ਇਕ ਅਜਿਹੀ ਘਟਨਾ ਹੋਈ ਕਿ ਕੋਰਸੀਕਾ 'ਤੇ ਨਿਰਾਸ਼ਾ ਦੇ ਹਨੇਰੇ ਦਾ ਬੱਦਲ ਛਾ ਗਿਆ। ਤੇ ਉਹਦੇ ਬਹਾਦਰ ਸੈਨਿਕਾਂ ਦੇ ਹੌਸਲੇ ਢਹਿ ਗਏ। ਹੋਇਆ ਇਹ ਕਿ ਜਦੋਂ ਜੇਨੋਵਾ ਵਾਲਿਆਂ ਨੇ ਦੇਖਿਆ ਕਿ ਦੀਪ ਦੇ ਵਾਸੀ ਕਿਹੜੀ ਬਹਾਦਰੀ ਤੇ ਤਕੜੇ ਹੱਥੀਂ ਮੁਕਾਬਲਾ ਕਰ ਰਹੇ ਨੇ ਤੇ ਕਿਹੜੇ ਜ਼ੋਰ ਤੇ ਜਾਨ ਲੜਾ ਕੇ ਲੜ ਰਹੇ ਨੇ ਤੇ ਜਾਨ ਤੇ ਮਾਲ ਦਾ ਨੁਕਸਾਨ ਕਰ ਰਹੇ ਨੇ ਤਾਂ ਉਹਨਾਂ ਨੇ ਇਹ ਫੈਸਲਾ ਕੀਤਾ ਕਿ ਦੀਪ ਕੋਰਸੀਕਾ ਨੂੰ ਫਰਾਂਸ ਵਾਲਿਆ ਦੇ ਹੱਥ ਵੇਚ ਦਿੱਤਾ ਜਾਵੇ। ਉਹਨਾਂ ਨੇ ਸੰਧੀ ਪੱਤਰ ਲਿਖਿਆ ਤੇ ਸਾਰਾ ਕਬਜ਼ਾ ਤੇ ਸ਼ਾਹੀ ਅਧਿਕਾਰ ਉਹਨਾਂ ਦੇ ਹਵਾਲੇ ਕਰ ਕੇ ਆਪਣਾ ਦਖਲ ਹਟਾ ਲਿਆ। ਪਹਿਲਾਂ ਉਹਨਾਂ ਦਾ ਦੀਪਾਂ ਤੋਂ ਦਖਲ ਹਟਾਇਆ ਗਿਆ, ਜਿਨ੍ਹਾਂ ਵਿਚ ਫਰਾਂਸ ਦੀ ਫੌਜ ਪਹਿਲਾਂ ਤੋਂ ਈ ਮੌਜੂਦ ਸੀ। ਤੇ ਬਾਕੀ ਦੀਪਾਂ ਬਾਰੇ ਇਹ ਸ਼ਰਤ ਸੀ ਕਿ ਫਰਾਂਸ ਪਾਓਲੀ ਨਾਲ ਸੁਲਾਹ ਕਰ ਕੇ ਜਾਂ ਜੰਗ ਲੜ ਕੇ, ਜਿਵੇਂ ਵੀ ਹੋ ਸਕਿਆ, ਕਬਜ਼ਾ ਕਰ ਲਵੇਗਾ।

ਅਸਲ 'ਚ ਫਰਾਂਸੀਸੀ ਡਿਊਕ ਦੀ ਚਾਓਸੀਲ ਨੇ ਏਸ ਸੌਦੇ ਵਿਚ ਬੜਾ ਧੋਖਾ ਖਾਧਾ। ਹਾਲਾਂਕਿ ਉਹ ਜੇਨੋਵਾ ਵਾਲਿਆਂ ਦੀ ਹਾਲਤ ਪਹਿਲਾਂ ਈ ਦੇਖ ਚੁੱਕਾ ਸੀ। ਉਹਨੂੰ ਆਪਣੇ ਤਜਰਬੇ ਤੋਂ ਫਾਇਦਾ ਲੈਣਾ ਚਾਹੀਦਾ ਸੀ। ਪਰ ਉਹਨੇ ਖਿਆਲ ਕੀਤਾ ਕਿ ਫਰਾਂਸ ਓਸ ਦੀਪ ਵਾਲਿਆਂ ਨੂੰ ਜਿੱਤ ਲਵੇਗਾ ਤੇ ਉਹਨੂੰ ਬਹੁਤੀ ਔਖਿਆਈ ਨਹੀਂ

ਹੋਵੇਗੀ। ਪਰ ਉਹਨੇ ਏਸ ਗੱਲ ਦਾ ਅੰਦਾਜ਼ਾ ਨਾ ਲਾਇਆ ਕਿ ਉਥੇ ਦੇ ਲੋਕ, ਜਿਹੜੇ ਅਸਲੀ ਦੇਸ਼ ਭਗਤ ਨੇ, ਆਪਣੀ ਸਭ ਤੋਂ ਪਿਆਰੀ ਚੀਜ਼ ਆਜ਼ਾਦੀ ਲੈਣ ਦੀ ਕੋਸ਼ਿਸ਼ ਵਿਚ ਲੱਗੇ ਹੋਏ ਨੇ। ਉਹਨੇ ਉੱਪਰ ਲਿਖੇ ਵਜ਼ੀਰ ਨੇ ਪਾਓਲੀ ਨੂੰ ਸੁਨੇਹਾ ਭੇਜਿਆ ਕਿ ਤੈਨੂੰ ਏਸ ਦੀਪ ਦਾ ਕਮਾਂਡਰ-ਇਨ-ਚੀਫ ਬਣਾ ਦਿੱਤਾ ਜਾਵੇਗਾ। ਸਿਰਫ ਫਰਕ ਇਹ ਹੋਵੇਗਾ ਕਿ ਤੈਨੂੰ ਆਪਣੇ ਆਪ ਨੂੰ ਫਰਾਂਸ ਦੇ ਅਧੀਨ ਸਮਝਣਾ ਹੋਵੇਗਾ।

ਜੇ ਕੋਰਸੀਕਾ ਹਿੰਦੋਸਤਾਨ ਵਿਚ ਹੁੰਦਾ ਤੇ ਪਾਓਲੀ ਤੇ ਉਹਦੇ ਸਾਥੀ ਹਿੰਦੋਸਤਾਨੀ ਹੁੰਦੇ ਤਾਂ ਕਮਾਂਡਰ-ਇਨ-ਚੀਫ ਦਾ ਅਹੁਦਾ ਤਾਂ ਵੱਡੀ ਗੱਲ ਸੀ, ਉਹ ਤਾਂ ਨਿੱਕੇ ਮੋਟੇ ਖਿਤਾਬ ਲਈ ਈ ਸਾਰੇ ਦੇਸ਼ ਵਾਸੀ ਆਪਣੇ ਸਿਰ ਕਟਵਾ ਦੇਂਦੇ। ਪਰ ਪਾਓਲੀ ਕੋਰਸੀਕਾ ਦਾ ਰਹਿਣ ਵਾਲਾ ਅਤੇ ਦੇਸ਼ ਭਗਤ ਸੀ। ਉਹ ਇਕ ਜ਼ਾਲਮ ਦੇ ਪੰਜੇ ਵਿਚ ਕਦ ਅਜਿਹੀ ਜ਼ਲੀਲ ਜਿਹੀ ਜ਼ਿੰਦਗੀ ਕਬੂਲ ਕਰ ਸਕਦਾ ਸੀ? ਤੇ ਗ਼ੈਰ ਦਾ ਗ਼ੁਲਾਮ ਬਣ ਸਕਦਾ ਸੀ? ਉਹਨੇ ਓਸ ਪ੍ਰਸਤਾਵ ਨੂੰ ਬਹੁਤ ਭੈੜੀ ਜਿਹੀ ਚੀਜ਼ ਸਮਝ ਕੇ ਹੌਸਲੇ ਨਾਲ ਇਹਨਾਂ ਸ਼ਬਦਾਂ ਨਾਲ ਠੁਕਰਾ ਦਿੱਤਾ ਕਿ :-

> **"ਇਹ ਪਹਾੜ ਜਿਹੜੇ ਮੇਰੇ ਮੁਲਕ ਦੇ ਚਾਰੇ ਪਾਸੇ ਹਨ, ਉਹ ਗਲ਼ ਜਾਣ, ਜੇ ਮੈਂ ਆਪਣਾ ਮਕਸਦ ਛੱਡ ਦਿਆਂ, ਜਿਹੜਾ ਮੈਂ ਮਾੜੇ ਤੋਂ ਮਾੜੇ ਤੇ ਛੋਟੇ ਤੋਂ ਛੋਟੇ ਦੇਸ਼ਵਾਸੀ ਨਾਲ ਰਲ਼ ਕੇ ਕੀਤਾ ਹੋਇਆ ਏ।"**

ਜਦ ਫਰਾਂਸੀਸੀ ਵਜ਼ੀਰ ਨੇ ਵੇਖਿਆ ਕਿ ਲੋਭ ਲਾਲਚ ਤੇ ਚਲਾਕੀ ਨਾਲ ਮਕਸਦ ਪੂਰਾ ਨਹੀਂ ਹੁੰਦਾ ਤਾਂ ਉਹਨੇ ਫੈਸਲਾ ਕੀਤਾ ਕਿ ਤਲਵਾਰ ਦੇ ਜ਼ੋਰ 'ਤੇ ਉਹਨਾਂ ਤੋਂ ਈਨ ਮਨਵਾਈ ਜਾਵੇ। ਉਹਨੇ ਜਿੰਨੀ ਵੀ ਫੌਜ ਓਸ ਵੇਲੇ ਦੀਪ 'ਤੇ ਮੌਜੂਦ ਸੀ, ਉਹਨੂੰ ਇਕ ਜਰਨੈਲ ਦੀ ਕਮਾਨ 'ਚ ਦੇ ਕੇ ਦੀਪ 'ਤੇ ਹਮਲਾ ਕਰ ਦਿੱਤਾ। ਪਰ ਉਹਦੀ ਮੁੱਠੀ ਭਰ ਫੌਜ ਹਮਲੇ ਲਈ ਥੋੜ੍ਹੀ ਸਾਬਤ ਹੋਈ। ਏਸ ਕਰ ਕੇ ਪੰਜ ਹਜ਼ਾਰ ਦੀ ਤਾਜ਼ਾ ਦਮ ਫੌਜ ਵੀ ਬੁਲਾਈ ਗਈ।

ਫਰਾਂਸੀਸੀਆਂ ਦੀ ਇਹ ਫੌਜ ਹਰ ਤਰ੍ਹਾਂ ਦੀ ਜਿੱਤ ਦੀ ਆਸ 'ਚ ਦੀਪ ਵਿਚ ਵੜੀ। ਕਿਉਂਕਿ ਉਹਨਾਂ ਦਾ ਖਿਆਲ ਸੀ ਕਿ ਪਾਓਲੀ ਦੀ ਬਿਨਾਂ ਸਿਖਲਾਈ ਵਾਲੀ ਫੌਜ ਸਾਡੀ ਫੌਜ ਦਾ ਮੁਕਾਬਲਾ ਨਹੀਂ ਕਰ ਸਕੇਗੀ। ਉਹ ਬਹੁਤ ਛੇਤੀ ਹਾਰ ਕੇ ਭੱਜ ਜਾਵੇਗੀ। ਪਰ ਜਦ ਏਸ ਬਿਨਾਂ ਸਿਖਲਾਈ ਵਾਲੀ ਫੌਜ ਨਾਲ ਫਰਾਂਸੀਸੀਆਂ ਦੀ ਸੁਖਾਂ 'ਚ ਰਹੀ ਫੌਜ ਦਾ ਵਾਹ ਪਿਆ ਤਾਂ ਉਹਨਾਂ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ। ਪਹਿਲੇ ਹਮਲੇ ਵਿਚ ਤਾਂ ਫਰਾਂਸੀਸੀ ਸਫਲ ਹੋਏ ਤੇ ਉਹਨੇ ਦੁਸ਼ਮਣ ਦੇ ਕਈ ਮੋਰਚੇ ਖੋਹ ਲਏ। ਫੇਰ ਉਹ ਏਸ ਸਫਲਤਾ ਦੇ ਨਸ਼ੇ 'ਚ ਪਾਓਲੀ ਦੀ ਫੌਜ ਦਾ ਪਿੱਛਾ ਕਰਦੀ ਅੱਗੇ ਵਧਦੀ ਗਈ। ਤੇ ਪਾਓਲੀ ਦੇ ਧੋਖੇ 'ਚ ਆ ਗਈ। ਪਾਓਲੀ ਨੇ ਆਣਾ ਪੈਂਤੜਾ ਸੋਚ ਕੇ ਬਣਾਇਆ ਹੋਇਆ ਸੀ। ਉਹਨਾਂ ਦੇ ਛੇ ਸੱਤ ਹਜ਼ਾਰ ਬੰਦੇ ਫਰਾਂਸੀਸੀਆਂ 'ਤੇ ਜਨਰਲ ਪਾਓਲੀ ਦੇ ਭਰਾ ਜਨਰਲ ਕਲੇਮੈਂਟ ਦੀ ਕਮਾਨ ਹੇਠ ਉਹਨਾਂ 'ਤੇ ਟੁੱਟ ਕੇ

ਪੈ ਗਏ। ਪਾਓਲੀ ਆਪ ਆਪਣੀ ਫੌਜ ਲੈ ਕੇ ਓਸ ਕਿਲੇ 'ਤੇ ਹਮਲਾ ਕਰਨ ਲੱਗ ਪਿਆ, ਜਿਹੜਾ ਪਹਿਲੇ ਹਮਲੇ 'ਚ ਉਹਨਾਂ ਦੇ ਹੱਥੋਂ ਨਿੱਕਲ ਗਿਆ ਸੀ। ਫਰਾਂਸ ਦਾ ਜਨਰਲ ਦੇ ਲਿਓਦਾ ਆਪਣੇ ਦਿਲ 'ਚ ਸੋਚਦਾ ਸੀ ਕਿ ਤੋਪਾਂ ਤੋਂ ਬਿਨਾਂ ਪਾਓਲੀ ਦੀ ਫੌਜ ਕੀ ਕਰੇਗੀ? ਉਹ ਕਿਲੇ ਦੀ ਰਾਖੀ ਕਰਦਾ ਰਿਹਾ। ਪਰ ਕੋਰਸੀਕਾ ਵਾਲਿਆਂ ਨੇ ਕਿਲੇ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ। ਤੇ ਉਹਨੂੰ ਅਸਲੀ ਫੌਜ ਤੋਂ ਬਿਲਕੁਲ ਵੱਖਰਾ ਕਰ ਦਿੱਤਾ। ਤਦ ਕਿਲੇ ਵਾਲੀ ਫੌਜ ਦੀ ਰਸਦ ਚਾਰੇ ਪਾਸੇ ਤੋਂ ਬੰਦ ਹੋ ਗਈ। ਬਾਹਰ ਵਾਲੀ ਫੌਜ ਦਾ ਜਰਨਲ ਆਪਣੀ ਸਾਰੀ ਫੌਜ ਇਕੱਠੀ ਕਰ ਕੇ ਜਾਣ ਬੁੱਝ ਕੇ ਖਤਰੇ 'ਚ ਕੁੱਦ ਪਿਆ। ਖਿੱਲਰੀ ਫੌਜ ਨਾਲ ਕੋਰਸੀਕਾ ਦੀ ਫੌਜ 'ਤੇ ਹਮਲਾ ਬੋਲ ਦਿੱਤਾ। ਜੀਹਦੇ ਵਿਚ ਉਹਨਾਂ ਦਾ ਆਪਣਾ ਚੋਖਾ ਨੁਕਸਾਨ ਹੋਇਆ। ਉਹਨਾਂ ਨੂੰ ਪਿੱਛੇ ਹਟਨਾ ਪਿਆ। ਲਗਭਗ ਤਿੰਨ ਸੌ ਬੰਦੇ ਮਾਰੇ ਗਏ। ਫਰਾਂਸੀਸੀ ਜਰਨੈਲ ਦੀ ਲਿਓਦਾ ਨੇ ਏਸ ਸ਼ਰਤ 'ਤੇ ਸੁਲਾਹ ਕੀਤੀ ਕਿ ਚਾਰ ਤੋਪਾਂ, ਤੇ ਸ਼ਾਹੀ ਫੌਜ ਦਾ ਝੰਡਾ ਕੋਰਸੀਆ ਵਾਲਿਆਂ ਨੂੰ ਦਿੱਤਾ ਜਾਵੇਗਾ। ਏਸ ਲੜਾਈ ਵਿਚ ਕੋਰਸੀਕਾ ਦਾ ਕੋਈ ਵੀ ਬੰਦਾ ਨਹੀਂ ਮਰਿਆ।

ਏਸ ਹਾਰ ਦੇ ਬਾਅਦ, ਜਿਹੜੀ ਪਾਓਲੀ ਤੇ ਉਹਦੇ ਬਹਾਦਰ ਸਾਥੀਆਂ ਤੋਂ ਪ੍ਰਾਪਤ ਕੀਤੀ ਸੀ, ਫਰਾਂਸ ਦਾ ਜਨਰਲ ਮਾਨਸ਼ੀਰ ਦੀ ਸਿਓਲਨ ਇਕ ਸਥਾਨ ਬਸੀਟਾ ਕੋਹਟ ਗਿਆ। ਜਿੱਥੇ ਜੇਤੂ ਲੋਕ ਆਪਣੇ ਇਲਾਕਿਆਂ 'ਤੇ ਕਬਜ਼ਾ ਕਰੀ ਬੈਠੇ ਸਨ। ਫਰਾਂਸ ਦਾ ਜਨਰਲ ਆਪਣੀ ਬਦਨਾਮੀ ਤੋਂ ਘਬਰਾ ਕੇ ਫਰਾਂਸ ਵਾਪਸ ਚਲਿਆ ਗਿਆ। ਤੇ ਉਹਦੀ ਥਾਂ 'ਤੇ ਕੱਚੀ ਨਿਯੁਕਤੀ ਮਾਰਬਿਓਫ ਦੀ ਕੀਤੀ ਗਈ। ਪਾਓਲੀ ਤੇ ਓਸ ਜਨਰਲ ਵਿਚਕਾਰ ਸੁਲਾਹ ਹੋ ਗਈ। ਪਰ ਮਾਰਬਿਓਫ ਦਾ ਇਕ ਵਿਰੋਧੀ ਕਹਦੀਮੋਰ ਨਾਂ ਦਾ ਫਰਾਂਸੀਸੀ ਸੀ। ਉਹ ਫਰਾਂਸੀਸੀ ਫੌਜ ਦਾ ਐਜੂਟੈਂਟ ਜਨਰਲ ਸੀ। ਉਹਨੇ ਪਾਓਲੀ ਨੂੰ ਇਕ ਹੁੱਜਤ ਇਹ ਕਰ ਦਿੱਤੀ ਕਿ ਏਸ ਸੰਧੀ ਵਿਚ ਇਹ ਨਹੀਂ ਕਿ ਕੋਰਸੀਕਾ ਤੇਰੇ ਖਿਲਾਫ ਲੜਾਈ ਨਾ ਕਰਨ ਦਾ ਪਾਬੰਦ ਹੈ ਜਾਂ ਨਹੀਂ, ਮਤਲਬ ਉਹਦੇ 'ਤੇ ਇਹ ਸ਼ਰਤ ਲਾਗੂ ਨਹੀਂ ਹੁੰਦੀ।

ਹਰੇਕ ਦੇਸ਼ ਵਿਚ ਨਮਕ ਹਰਾਮ, ਗੱਦਾਰ ਤੇ ਮੌਕਾ-ਪ੍ਰਸਤ ਲੋਕ ਹੁੰਦੇ ਨੇ। ਅਮਰੀਕਾ ਦੀ ਆਜ਼ਾਦੀ 'ਚ ਅੜਿੱਕਾ ਡਾਹੁਣ ਵਾਲਾ ਬੈਨੀਡਿਕਟ ਅਰਨਲਡ ਸੀ। ਮਸੀਹ ਦਾ ਸ਼ਗਿਰਦ ਯਹੂਦਾ ਵੀ ਉਹਦੇ ਖਿਲਾਫ ਗਵਾਹ ਬਣਿਆ ਸੀ। ਜਿਨ੍ਹਾਂ ਲੋਕਾਂ ਨੂੰ ਢਿੱਡ ਭਰ ਕੇ ਰੋਟੀ ਮਿਲਦੀ ਏ, ਉਹ ਪੇਟ ਦੇ ਕੁੱਤੇ ਬਣ ਕੇ ਟੁਕੜੇ ਪਾਓਣ ਵਾਲਿਆਂ ਦੇ ਨਾਲ ਨਾਲ ਤੁਰਦੇ ਰਹਿੰਦੇ ਨੇ। ਉਹਨਾਂ ਨੂੰ ਆਪਣੇ ਮੁਸੀਬਤਾਂ ਦੇ ਮਾਰੇ ਦੇਸ਼-ਵਾਸੀਆਂ ਦੇ ਨਾਲ ਕੋਈ ਹਮਦਰਦੀ ਨਹੀਂ ਹੁੰਦੀ। ਉਹ ਸਿਰਫ ਖ਼ੁਦਗਰਜੀ ਤੇ ਕਮੀਨਗੀ ਨਾਲ ਬੱਝੇ ਰਹਿੰਦੇ ਨੇ। ਕੋਰਸੀਕਾ ਵਿਚ ਕੁਝ ਖਾਨਦਾਨ ਅਜਿਹੇ ਸਨ, ਜਿਹੜੇ ਪਾਓਲੀ ਦੀ ਦੇਸ਼-ਭਗਤੀ ਦੀ ਕਦਰ ਨਹੀਂ ਕਰਦੇ ਸਨ। ਤੇ ਉਹਨਾਂ ਨੂੰ ਕੌਮ ਦੀ ਗੁਲਾਮੀ ਤੇ ਜ਼ਲੀਲ ਹੋਣ ਦੀ ਕੋਈ ਪਰਵਾਹ ਨਹੀਂ ਸੀ।

ਖੈਰ, ਡੀਮੋਰੀਅਰ ਨੇ ਅਜਿਹੇ ਨਮਕਹਾਮਾਂ ਦੀ ਇਕ ਫੌਜ ਖੜ੍ਹੀ ਕਰ ਲਈ। ਤੇ ਅਸੋਲਾ ਰੂਸਾ ਦੇ ਸਥਾਨ 'ਤੇ ਹਮਲਾ ਕਰ ਕੇ ਕਿਲਾ ਗਰੇਮਾਲਟ 'ਤੇ ਅਚਾਨਕ ਹਮਲਾ ਕਰ ਕੇ ਓਸ 'ਤੇ ਕਬਜ਼ਾ ਕਰ ਲਿਆ। ਪਰ ਇਹ ਲੜਾਈ ਵੀ ਛੇਤੀ ਈ ਖਤਮ ਹੋ ਗਈ। ਤੇ ਕੋਰਸੀਕਾ ਦੇ ਦੇਸ਼ ਭਗਤ ਫੌਰਨ ਮੌਕਾ ਲੱਭ ਕੇ ਪ੍ਰਬੰਧ ਕਰਨ ਵਿਚ ਲੱਗ ਗਏ।

ਆਪਣੀਆਂ ਜਿੱਤਾਂ ਕਰ ਕੇ ਤੇ ਦੁਸ਼ਮਣ ਦੇ ਘਬਰਾ ਜਾਣ ਕਰ ਕੇ ਉਹਨਾਂ ਨੇ ਇਰਾਦਾ ਕਰ ਲਿਆ ਕਿ ਹੁਣ ਫਰਾਂਸੀਸੀਆਂ ਦੇ ਕਬਜ਼ੇ ਵਾਲੀਆਂ ਸਾਰੀਆਂ ਥਾਵਾਂ 'ਤੇ ਉਹਨਾਂ ਨੂੰ ਦੇਸ਼ ਵਿੱਚੋਂ ਭਜਾ ਦਿਆਂਗੇ। ਇਹ ਫੈਸਲਾ ਕੀਤਾ ਗਿਆ ਕਿ ਫਰਾਂਸੀਸੀਆਂ ਉੱਤੇ ਇੱਕੋ ਵਾਰ ਹਮਲਾ ਕੀਤਾ ਜਾਵੇ। ਤੇ ਓਲਟੀਆ ਦੇ ਸਥਾਨ 'ਤੇ ਜਿਹੜੀਆ ਛੇ ਪਲਟਨਾਂ ਬੈਠੀਆਂ ਨੇ, ਉਹ ਕਤਲ ਕਰ ਦਿੱਤੀਆਂ ਜਾਣ। ਪਰ ਇਹ ਫੌਜ ਤਾਂ ਕਤਲ ਕੀਤੀ ਨਾ ਜਾ ਸਕੀ, ਪਰ ਹਮਲਾ ਜ਼ਰੂਰ ਕੀਤਾ ਗਿਆ। ਲਾਮਾਰਕ ਦੀ ਕਮਾਨ 'ਚ ਜਿਹੜੀ ਪਲਟਨ ਸੀ, ਉਹਦਾ ਇਕ ਹਿੱਸਾ ਪੀਟਰ ਮੋਨਿਉ ਦੇ ਸਥਾਨ 'ਤੇ ਜ਼ਬਰਦਸ਼ਤ ਹਮਲਾ ਕਰ ਕੇ ਕੱਟ ਵੱਢ ਦਿੱਤਾ ਗਿਆ। ਥਾਂ ਥਾਂ 'ਤੇ ਛੋਟੀਆਂ ਮੋਟੀਆਂ ਲੜਾਈਆਂ ਸ਼ੁਰੂ ਹੋ ਗਈਆਂ। ਤੇ ਜੰਗ ਮੁੱਢ ਤੋਂ ਫੇਰ ਸ਼ੁਰੂ ਹੋ ਗਈ। ਪਰ ਏਸ ਵਾਰ ਬਹੁਤ ਗੱਜ ਵੱਜ ਕੇ ਸੁਰੂ ਹੋਈ।

ਭਾਵੇਂ ਸ਼ੁਰੂ 'ਚ ਪਾਓਲੀ ਤੇ ਉਹਦੇ ਸਾਥੀਆਂ ਦੀ ਜਿੱਤ ਹੋਈ, ਪਰ ਅਖੀਰ 'ਚ ਉਹਨਾਂ ਨੂੰ ਪਤਾ ਲੱਗ ਗਿਆ ਕਿ ਇਹ ਸਫਤਲਾ ਬਹੁਤੇ ਚਿਰ ਦੀ ਨਹੀਂ ਸੀ। ਫਰਾਂਸ ਸਰਕਾਰ ਨੇ ਕੌਂਟ ਦੀ ਵਾਕਸ ਦੀ ਕਮਾਨ ਹੇਠ ਵੀਹ ਪਲਟਨਾਂ ਅਤੇ ਦੂਜੇ ਸਮੁੰਦਰੀ ਬੇੜੇ ਵੀ ਭੇਜ ਦਿੱਤੇ। ਪਾਓਲੀ ਜਿਸ ਬੰਦੇ ਦੀ ਹੋਸ਼ਮੰਦੀ ਤੇ ਬਹਾਦਰੀ ਨੂੰ ਜਾਣਦਾ ਸੀ, ਭਾਵੇਂ ਦੀਪ ਵਾਲਿਆਂ ਦੀ ਹਾਲਤ ਬਹੁਤ ਮੰਦੀ ਸੀ, ਪਰ ਉਹ ਜ਼ਰਾ ਵੀ ਡਰੇ ਹੋਏ ਤੇ ਨਿਰਾਸ਼ ਨਹੀਂ ਸਨ। ਸਗੋਂ ਜਿੰਨੇ ਡਰ ਦਾ ਭਾਰ ਵੱਧ ਸੀ, ਉਹ ਓਨੇ ਈ ਜੋਸ਼ ਵਿਚ ਸਨ। ਉਹਨਾਂ ਵਿਚ ਆਪਣੀ ਗੁਲਾਮੀ ਨੂੰ ਆਜ਼ਾਦੀ 'ਚ ਬਦਲਣ ਦੀ ਇੱਛਾ ਓਨੀ ਈ ਵੱਧ ਹੋ ਗਈ ਸੀ। ਉਹਨਾਂ ਨੇ ਇਰਾਦਾ ਕਰ ਲਿਆ ਸੀ ਕਿ ਜੀਵਾਂਗੇ ਤਾਂ ਆਜ਼ਾਦ ਹੋ ਕੇ ਈ। ਨਹੀਂ ਤਾਂ ਗੁਲਾਮੀ ਦੀ ਏਸ ਜਿੰਦਗੀ ਨਾਲੋਂ ਕਬਰਾਂ 'ਚ ਜਾ ਸੌਣਾ ਸੌ ਦਰਜੇ ਚੰਗਾ ਸਮਝਾਂਗੇ।

ਏਸ ਭਿਆਨਕ ਤੇ ਡਰਾਓਣੀ ਫੌਜ ਦਾ ਮੁਕਾਬਲਾ ਉਹਨਾਂ ਬਹਾਦਰਾਂ ਨੇ ਬੜੀ ਹਿੰਮਤ ਤੇ ਬਹਾਦਰੀ ਨਾਲ ਕੀਤਾ। ਤੇ ਆਪਣੇ ਦੇਸ਼ ਦੀ ਇਕ ਇਕ ਇੰਚ ਧਰਤੀ ਨੂੰ ਆਪਣੇ ਖ਼ੂਨ ਨਾਲ ਤਰ ਕੇ ਉਹਨਾਂ ਦੇ ਹਵਾਲੇ ਕੀਤਾ। ਕਿਉਂਕਿ ਫਰਾਂਸ ਦੀ ਫੌਜ ਬੇਅੰਤ ਸੀ ਤੇ ਬਹੁਤ ਈ ਵਧੀਆ ਹਥਿਆਰਾਂ ਵਾਲੀ ਸੀ। ਜਦ ਦੇਸ਼-ਭਗਤ ਪਾਓਲੀ ਤੇ ਉਹਨਾਂ ਦੇ ਸ਼ੇਰਾਂ ਵਾਲੇ ਦਿਲਾਂ ਵਾਲੇ ਸਾਥੀ ਮਜਬੂਰ ਹੋ ਗਏ ਤਾਂ ਆਪਣੇ ਪਿਆਰੇ ਦੇਸ਼ ਦੀ ਧਰਤੀ ਨੂੰ ਜ਼ਾਲਮ ਤੇ ਜਾਬਰ ਦੁਸ਼ਮਣ ਦੇ ਹਵਾਲੇ ਕਰ ਕੇ ਚਲੇ ਗਏ।

ਕੋਰਸੀਕਾ ਦੀ ਫੌਜ ਦੇ ਇਕ ਸਾਰਜੈਂਟ ਨੇ, ਜਿਹੜਾ ਜੇਨੋਵਾ ਵਾਲਿਆਂ ਦੇ ਹੱਥੋਂ ਲੜਾਈ 'ਚ ਮਾਰਿਆ ਗਿਆ ਸੀ, ਪਾਓਲੀ ਨੂੰ ਆਪਣੇ ਅਖੀਰਲੇ ਸਮੇਂ ਵਿਚ ਇਹ ਚਿੱਠੀ ਲਿਖੀ ਸੀ :-

"ਮੈਂ ਤੁਹਾਨੂੰ ਸਲਾਮ ਅਰਜ਼ ਕਰਦਾ ਹਾਂ। ਮੇਰੇ ਬੁੱਢੇ ਬਾਪ ਦੀ ਖਬਰਗੀਰੀ ਕਰਦੇ ਰਹਿਣਾ। ਦੋ ਚਾਰ ਪਲਾਂ 'ਚ ਮੈਂ ਉਹਨਾਂ ਲੋਕਾਂ 'ਚ ਜਾ ਰਲ਼ਾਂਗਾ, ਜਿਹੜੇ ਆਪਣੇ ਦੇਸ਼ ਵਾਸਤੇ ਬੇਹੱਦ ਬਹਾਦਰੀ ਨਾਲ ਲੜ ਕੇ ਸੁਰਗ ਵਿਚ ਚਲੇ ਗਏ ਨੇ।"

ਕੋਰਸੀਕਾ ਦੇ ਰਹਿਣ ਵਾਲੇ, ਜਿਹੜੇ ਗਿਣਤੀ 'ਚ ਬਹੁਤ ਈ ਘੱਟ ਸਨ, ਤੇ ਨਿੱਕੇ ਦੀਪ ਦੇ ਰਹਿਣ ਵਾਲੇ ਸਨ। ਉਹਨਾਂ ਨੂੰ ਬਾਹਰ ਤੋਂ ਸਮੁੰਦਰੀ ਬੇੜੇ ਦੀ ਤੇ ਹਰ ਰਸਦ ਵਗੈਰਾ ਦੀ ਸਹਾਇਤਾ ਨਹੀਂ ਮਿਲ ਸਕਦੀ ਸੀ। ਦੁਸ਼ਮਣ ਬਹੁਤ ਜ਼ਬਰਦਸਤ ਤੇ ਗਿਣਤੀ 'ਚ ਬੇਅੰਤ ਸੀ। ਏਸ ਲਈ ਅਖੀਰ ਨੂੰ ਦੁਸ਼ਮਣ ਤੋਂ ਹਾਰ ਗਏ। ਪਰ ਉਹਨਾਂ ਦੀ ਦੇਸ਼-ਭਗਤੀ ਅਤੇ ਦਲੇਰੀ ਦੀਆਂ ਤਸਵੀਰਾਂ ਉਹਨਾਂ ਦੇ ਦੁਸ਼ਮਣਾਂ ਦੇ ਦਿਲਾਂ 'ਚ ਵੀ ਬਾਕੀ ਨੇ। ਤੇ ਹੋਰ ਸਾਰੇ ਯੋਰਪ ਵਿਚ ਉਹ ਲੋਕ ਇੱਜ਼ਤ ਦੀ ਨਜ਼ਰ ਨਾਲ ਦੇਖੇ ਜਾਂਦੇ ਨੇ। ਹਾਰ ਤੇ ਜਿੱਤ ਤਾਂ ਰੱਬ ਦੇ ਹੱਥ ਵਿਚ ਏ। ਜਿਵੇਂ ਇਕ ਸ਼ਾਇਰ ਨੇ ਕਿਹਾ ਏ ਏ:-

ਸ਼ਿਕਸਤ ਵ ਫਤਿਹ ਨਸੀਬੋਂ ਸੇ ਹੈ ਵਲੇ ਐ ਮੀਰ
ਮੁਕਾਬਲਾ ਤੋ ਦਿਲ-ਇ-ਨਾਦਾਂ ਨੇ ਖ਼ੂਬ ਕੀਯਾ

ਇਹ ਪਤਾ ਕਰਨ ਲਈ ਕਿ ਪਾਓਲੀ ਕਿਸ ਕਿਸਮ ਦਾ ਦੇਸ਼-ਭਗਤ ਸੀ, ਅਸੀਂ ਹੇਠਾਂ ਉਹਦੇ ਸੈਕਰੇਟਰੀ ਦੀ ਚਿੱਠੀ ਜਿਹੜੀ ਉਹਨੇ ਆਪਣੇ ਭਰਾ ਦੇ ਨਾਂ ਇਕ ਥਾਂ ਲਾਗ ਹਾਰਨ ਤੋਂ ਲਿਖੀ ਸੀ, ਲਿਖ ਰਹੇ ਹਾਂ :-

"ਮੇਰੇ ਪਿਆਰੇ ਭਰਾ! ਮੈਂ ਤੈਨੂੰ ਆਪਣੇ ਦੋਸਤਾਂ ਵਿਚੋਂ ਇਕ ਬੰਦੇ ਨੂੰ ਮਿਲਾਓਣ ਦੀ ਦਲੇਰੀ ਕੀਤੀ ਏ। ਅੱਜ ਰਾਤ ਨੂੰ ਅਸੀਂ ਇਹ ਤੈਅ ਕਰ ਲਵਾਂਗੇ ਕਿ ਕਿਹੜੇ ਤਰੀਕੇ ਨਾਲ ਜਹਾਜ਼ ਦੇ ਰਾਹੀਂ ਏਥੋਂ ਬਾਹਰ ਨਿੱਕਲੀਏ। ਸਾਡੀ ਗਿਣਤੀ ਏਥੇ ਕੁਲ ਮਿਲਾ ਕੇ 537 ਏ। ਤੇ ਚਾਰ ਹਜ਼ਾਰ ਫਰਾਂਸੀਸੀ ਫੌਜ ਤੋਂ ਚਾਰੇ ਪਾਸੇ ਤੋਂ ਘੇਰੇ ਹੋਏ ਹਾਂ। ਸਾਡਾ ਜਰਨੈਲ ਜਦ ਬਹੁਤੀ ਮੁਸੀਬਤ 'ਚ ਹੁੰਦਾ ਏ, ਓਨਾਂ ਈ ਠੰਢੇ ਦਿਮਾਗ ਵਾਲਾ ਹੁੰਦਾ ਏ। ਉਹ ਆਪਣੀਆਂ ਗੱਲਾਂ ਦੱਸਦਾ ਹੋਇਆ ਸਾਡਾ ਹੌਸਲਾ ਲਗਾਤਾਰ ਵਧਾਉਂਦਾ ਰਹਿੰਦਾ ਏ। ਆਪਣੀਆਂ ਗੱਲਾਂ ਨਾਲ ਸਾਨੂੰ ਤਸੱਲੀ ਦੇਂਦਾ ਰਹਿੰਦਾ ਏ। ਕਲ੍ਹ ਕੈਂਪ 'ਚ ਉਹ ਇਕ ਪਹਾੜੀ 'ਤੇ ਚੜ੍ਹ ਗਿਆ। ਤੇ ਉਹਨੇ ਆਪਣੇ ਸਿਪਾਹੀਆਂ ਨੂੰ ਹੇਠ ਲਿਖਿਆ ਭਾਸ਼ਣ ਦਿੱਤਾ। ਮੈਂ ਉਹ ਤੁਹਾਨੂੰ ਭੇਜ ਰਿਹਾ ਹਾਂ। ਸਾਡਾ ਇਰਾਦਾ ਏ ਕਿ ਜੇ ਅਸੀਂ ਕਿਤੇ ਭੱਜ ਨਾ ਸਕੇ ਤਾਂ ਉਥੇ ਈ ਉਡੀਕਾਂਗੇ ਕਿ ਹੁਣ ਕੀ ਹੁੰਦਾ ਏ। ਤੇ ਕਦੋਂ ਕੁਦਰਤ ਸਾਨੂੰ ਸਾਡੇ ਦੇਸ਼ ਵਿਚ ਲਿਆਓਣਾ ਚਾਹੁੰਦੀ ਏ। ਜਨਰਲ ਪਾਓਲੀ ਦਾ ਭਾਸ਼ਣ ਹੇਠ ਲਿਖਿਆ ਹੋਇਆ ਏ।":-

"ਹੇ ਮੇਰੇ ਬਹਾਦਰ ਸਾਥੀਓ! ਹੁਣ ਸਾਡਾ ਅਖੀਰਲਾ ਸਮਾਂ ਆ ਪਹੁੰਚਿਆ ਏ। ਉਹ ਮਾੜਾ ਵੇਲਾ, ਜਿਹੜਾ ਉਹ ਬੀਤੇ ਤੀਹ ਸਾਲਾਂ ਦੀ ਜੰਗ 'ਚ ਨਹੀਂ ਸੀ ਲਿਆ ਸਕੀ। ਨਾ ਜੇਨੋਵਾ ਵਾਲਿਆਂ ਦੀ ਹੇਠੀ ਲਿਆ ਸਕੀ ਤੇ ਨਾ ਯੋਰਪ ਦੀਆਂ ਫੌਜਾਂ ਮਿਲ

ਕੇ ਅਜਿਹਾ ਕੁਝ ਕਰ ਸਕੀਆਂ। ਸਿਰਫ ਸੋਨੇ ਨੇ ਉਹ ਵੇਲ਼ਾ ਲਿਆ ਕੇ ਸਾਡੇ ਸਾਹਮਣੇ ਖੜ੍ਹਾ ਕਰ ਦਿੱਤਾ ਏ। ਸਾਡੇ ਦੇਸ਼ ਦੇ ਬਦਨਸੀਬ ਲੋਕ ਆਪਣੇ ਮੰਦੇ ਕੰਮ ਕਰਨ ਵਾਲੇ ਅਫਸਰਾਂ ਤੋਂ ਧੋਖਾ ਖਾ ਕੇ ਉਹਨਾਂ ਜ਼ੰਜੀਰਾਂ ਨੂੰ ਆਪਣੇ ਗਲ਼ਾਂ 'ਚ ਪਾਉਣ ਵਾਲੇ ਨੇ, ਜਿਹੜੀਆਂ ਉਹਨਾਂ ਵਾਸਤੇ ਬਣਾਈਆਂ ਜਾ ਰਹੀਆਂ ਨੇ। ਸਾਡਾ ਉਹ ਪ੍ਰਬੰਧਕੀ ਕੰਮ ਜਿਹੜਾ ਬਹੁਤ ਈ ਵਧੀਆ ਗਿਣਿਆ ਜਾਂਦਾ ਸੀ, ਖਰਾਬ ਕਰ ਦਿੱਤਾ ਗਿਆ ਏ। ਸਾਡੇ ਬਹੁਤ ਸਾਰੇ ਦੋਸਤ ਕਤਲ ਹੋ ਗਏ ਨੇ ਜਾਂ ਕੈਦ ਕਰ ਲਏ ਗਏ ਨੇ। ਤੇ ਸਾਡੇ ਲਈ ਜਿਹੜੀ ਬਦਕਿਸਮਤੀ ਏ, ਉਹ ਇਹ ਕਿ ਆਪਣੇ ਮੁਲਕ ਦੇ ਉਜਾੜਾ ਤੇ ਬਰਬਾਦੀ ਦੇਖਣ ਲਈ ਤੇ ਉਹਨਾਂ 'ਤੇ ਹੰਝੂ ਵਗਾਉਣ ਲਈ ਬਾਕੀ ਰਹਿ ਗਏ ਨੇ। ਹੁਣ ਹੋਰ ਕੀ ਬਾਕੀ ਰਿਹਾ ਏ? ਕੁਝ ਵੀ ਤਾਂ ਨਹੀਂ। ਬਸ ਇਹੀ ਕਿ ਕੈਦ ਤੇ ਗੁਲਾਮੀ ਨੂੰ ਕਬੂਲ ਕਰ ਲਈਏ ਜਾਂ ਜਾਨ ਦੇ ਦੇਈਏ। ਕੀ ਤੁਸੀਂ ਲੋਕਾਂ ਵਿਚੋਂ ਕੋਈ ਬਦਨਸੀਬੀ ਤੇ ਬਦਬਖ਼ਤੀ ਦੀ ਛੋਟੀ ਜਿਹੀ ਜ਼ਿੰਦਗੀ ਨੂੰ ਜ਼ੁਲਮਾਂ ਤੇ ਬੇਇਨਸਾਫੀਆਂ ਦੇ ਗੁਲਾਮ ਹੋ ਕੇ ਜਿਊਣਾ ਚਾਹਵੇਗਾ? ਹਾਏ! ਓ ਮੇਰੇ ਦੋਸਤੋ! ਏਸ ਬੇਸ਼ਰਮੀ ਤੇ ਬੇਇੱਜ਼ਤੀ ਦੇ ਖਿਆਲ਼ ਨੂੰ ਅੰਤਾਂ ਦੀ ਨਫਰਤ ਤੇ ਭੈੜੀਆਂ ਨਜ਼ਰਾਂ ਨਾਲ ਦੇਖਦਿਆਂ ਆਪਣੇ ਅੰਦਰੋਂ ਕੱਢ ਸੁੱਟੋ। ਫਰਾਂਸ ਦੀਆਂ ਮਿਹਰਬਾਨੀਆਂ ਤੇ ਪੈਸਿਆਂ ਦਾ ਲੋਭ ਮੈਨੂੰ ਮੇਰੇ 'ਤੇ ਕੋਈ ਅਸਰ ਨਹੀਂ ਕਰ ਸਕੇ। ਉਹ ਮੈਨੂੰ ਬੇਈਮਾਨ ਬਨਾਉਣ 'ਚ ਕਦੇ ਸਫਲ ਨਹੀਂ ਹੋਏ। ਉਹ ਮੈਨੂੰ ਬਈਮਾਨ ਬਨਾਉਣ 'ਚ ਉੱਕਾ ਈ ਅਸਫਲ ਰਹੇ ਨੇ। ਮੈਨੂੰ ਭਰੋਸਾ ਤੇ ਵਿਸ਼ਵਾਸ ਏ ਕਿ ਉਹਨਾਂ ਦੇ ਹਥਿਆਰਾਂ ਨੇ ਮੈਨੂੰ ਨੀਵਾਂ ਨਹੀਂ ਕੀਤਾ। ਸਾਡੇ 'ਤੇ ਜਿੱਤ ਪ੍ਰਾਪਤ ਕਰਨ ਦੇ ਬਾਅਦ ਮੌਤ ਤੋਂ ਵੱਧ ਪਿਆਰੀ ਕੋਈ ਚੀਜ਼ ਨਹੀਂ ਹੁੰਦੀ। ਤਦ ਸਾਨੂੰ ਦੇਰ ਨਹੀਂ ਕਰਨੀ ਚਾਹੀਦੀ। ਜਾਂ ਤਾਂ ਹੱਥ 'ਚ ਤਲਵਾਰ ਫੜ ਕੇ ਆਪਣੇ ਦੁਸ਼ਮਣਾਂ ਨੂੰ ਵੱਢਦਿਆਂ ਨਿੱਕਲ ਜਾਣਾ ਚਾਹੀਦਾ ਏ ਤੇ ਜਾਂ ਫੇਰ ਕਿਸੇ ਦੂਰ ਬਹੁਤ ਦੂਰ ਦੇ ਸਥਾਨ 'ਤੇ ਜਾ ਕੇ ਚੰਗੇ ਸਮੇਂ ਤੇ ਮੌਕੇ ਦੀ ਉਡੀਕ ਕਰਨੀ ਚਾਹੀਦੀ ਏ। ਤਾਂ ਜੋ ਆਪਣੇ ਦੁਸ਼ਮਣਾਂ ਤੋਂ ਆਪਣੇ ਦੇਸ਼ 'ਤੇ ਜਿਹੜੀਆ ਪੀੜਾਂ ਸਹਿਣੀਆਂ ਪਈਆਂ ਨੇ, ਉਹਨਾਂ ਦਾ ਬਦਲਾ ਲੈਣਾ ਚਾਹੀਦਾ ਏ। ਜਾਂ ਆਪਣੇ ਇੱਜ਼ਤ ਵਾਲੇ ਚਾਲ ਚਲਣ ਨੂੰ ਜਿਸ ਤਰ੍ਹਾਂ ਕਿ ਅਸੀਂ ਹੁਣ ਤਕ ਬਰਕਰਾਰ ਰੱਖ ਸਕੇ ਹਾਂ ਤੇ ਥੋੜ੍ਹੀ ਜਿਹੀ ਜ਼ਿੰਦਗੀ ਨੂੰ ਇੱਜ਼ਤ ਦੀ ਮੌਤ ਮਰ ਕੇ ਖਤਮ ਕਰ ਦੇਣਾ ਚਾਹੀਦਾ ਏ।"

ਏਸ ਸੰਖੇਪ, ਪਰ ਦਿਲ ਨੂੰ ਹਿਲਾ ਦੇਣ ਵਾਲੇ ਭਾਸ਼ਣ ਦੇ ਬਾਅਦ ਓਸ ਸ਼ੇਰਾਂ ਵਰਗੇ ਦਿਲ ਵਾਲੇ ਸਰਦਾਰ ਨੇ ਆਪਣੀ ਕਿਸਮਤ ਦੇ ਸਾਂਝੀਆਂ, ਆਪਣੇ ਨਾਲ ਰਹੇ ਸਾਥੀਆਂ ਨੂੰ ਗਲ਼ ਨਾਲ ਲਾਇਆ ਤੇ ਜੱਫੀਆਂ ਪਾਈਆਂ। ਜਦ ਰਾਤ ਹੋਈ ਤਾਂ ਫਰਾਂਸ ਦੇ ਫੌਜੀਆਂ ਦੇ ਵਿਚੋਂ ਸ਼ੇਰਾਂ ਵਾਂਗ ਲੜਦਾ ਹੋਇਆ ਇਕ ਖਾਨਕਾਹ ਤਕ ਪਹੁੰਚ ਗਿਆ। ਉਥੇ ਦੋ ਦਿਨਾਂ ਤਕ ਲੁਕਿਆ ਰਿਹਾ। ਉਥੋਂ ਇਕ ਅੰਗਰੇਜ਼ ਫੌਜ ਦੇ ਰਾਹੀਂ ਲਾਗ ਹਾਰਨ ਪਹੁੰਚ ਗਿਆ। ਉਥੇ ਉਹਦੇ ਨਾਲ ਸ਼ਰਨਾਰਥੀਆਂ ਵਾਲਾ ਸਲੂਕ ਨਹੀਂ ਕੀਤਾ ਗਿਆ, ਸਗੋਂ ਬਹਾਦਰਾਂ ਤੇ ਜਿੱਤਾਂ ਪ੍ਰਾਪਤ ਕਰਨ ਵਾਲਿਆਂ ਵਾਂਗ ਕੀਤਾ ਗਿਆ। ਜਿੰਨੇ ਵੀ ਅੰਗਰੇਜ਼ੀ ਜਹਾਜ਼ੀ ਉਥੇ ਸਨ, ਸਾਰਿਆਂ ਨੇ ਉਹਨੂੰ ਤੋਪਾਂ ਨਾਲ ਸਲਾਮੀ ਦਿੱਤੀ। ਤੇ ਝੰਡੇ ਲਹਿਰਾਏ। ਭਾਵੇਂ ਓਸ ਵੇਲੇ ਉਥੇ ਮੀਂਹ ਬਹੁਤ ਪੈ ਰਿਹਾ ਸੀ। ਤਾਂ ਵੀ ਹਰੇਕ ਅਹੁਦੇ ਦੇ ਲੋਕ ਉਹਨੂੰ ਦੇਖਣ ਆਏ। ਉਹਨਾਂ ਨੇ ਖੁਸ਼ੀ ਦੇ ਨਾਅਰੇ ਲਾਏ। ਉਹਨਾਂ ਦੇ ਲਾਲ ਇਹ ਬਹਾਦਰ ਸਰਦਾਰ ਸ਼ਹਿਰ ਵਿਚ ਵੜਿਆ। ਅੰਗਰੇਜ਼ ਕੌਮ ਜਿਹੜੀ ਹਮੇਸ਼ਾ ਤੋਂ ਈ ਆਜ਼ਾਦੀ ਚਾਹੁੰਦੀ ਰਹੀ ਏ, ਨੇ ਉਹਦੀ ਬੜੀ ਇੱਜ਼ਤ ਤੇ ਕਦਰ ਕੀਤੀ।

ਜਨਰਲ ਪਾਓਲੀ ਦੇ ਦੇਸ਼ ਨਿਕਾਲੇ ਦਾ ਵਿਸਥਾਰ ਨਾਲ ਲਿਖਿਆ ਹਾਲ ਸਾਡੀ ਦੂਜੀ ਕਿਤਾਬ "ਦੇਸ਼ ਨਿਕਾਲਾ" ਵਿਚੋਂ ਮਿਲੇਗਾ।

***

# 8. ਦੇਸ਼ ਭਗਤ ਮਾਪੇ

ਕਿਲਾ ਕੋਰਟੀਕਾ ਜਿਹੜਾ ਜੇਨੋਵਾ ਵਾਲਿਆਂ ਦੇ ਕਬਜ਼ੇ ਵਿਚ ਸੀ, ਦੀ ਘੇਰਾਬੰਦੀ ਗਾਫ਼ੂਰੀ ਦੀ ਕਮਾਨ ਹੇਠ ਕੋਰਸੀਕਾ ਵਾਲਿਆਂ ਨੇ ਜ਼ੋਰ ਸ਼ੋਰ ਨਾਲ ਕਰ ਲਈ। ਇੱਤਫਾਕ ਨਾਲ ਗਾਫ਼ੂਰੀ ਦੇ ਬੱਚੇ ਦੀ ਨੌਕਰਾਣੀ ਬੱਚੇ ਨੂੰ ਖਿਡਾਉਂਦੀ ਹੋਈ ਕੈਂਪ ਤੋਂ ਬਾਹਰ ਲੈ ਗਈ। ਜੇਨੋਵਾ ਦੀ ਫੌਜ ਵਾਲਿਆਂ ਨੇ ਉਹਨੂੰ ਦੂਰ ਤੋਂ ਈ ਦੇਖ ਲਿਆ। ਤੇਜ਼ੀ ਨਾਲ ਕੁਝ ਬੰਦਿਆਂ ਨੇ ਬਾਹਰ ਆ ਕੇ ਉਹਨੂੰ ਬੱਚੇ ਸਣੇ ਗਰਿਫਤਾਰ ਕਰ ਲਿਆ। ਤੇ ਫੜ ਕੇ ਕਿਲੇ ਦੇ ਅੰਦਰ ਲੈ ਗਏ। ਉਧਰ ਤਾਂ ਉਹਨਾਂ ਦਾ ਖਿਆਲ ਸੀ ਕਿ ਹਮਲਾ ਕਰਨ ਵਾਲਿਆਂ ਨਾਲ ਜਿਹੜੀ ਵੀ ਸ਼ਰਤ 'ਤੇ ਹੋਵੇ, ਸੁਲਾਹ ਕਰਾ ਲਵਾਂਗੇ। ਤਦੇ ਓਧਰ ਕੋਰਸੀਕਾ ਵਾਲਿਆਂ ਨੂੰ ਇਹਦਾ ਬੜਾ ਸਦਮਾ ਲੱਗਿਆ। ਤੇ ਉਹਨਾਂ ਦਾ ਇਰਾਦਾ ਹੋ ਗਿਆ ਕਿ ਘੇਰਾ ਖਤਮ ਕਰ ਦਿੱਤਾ ਜਾਵੇ। ਪਰ ਗਾਫ਼ੂਰੀ ਨੇ ਇਹਦੀ ਕੋਈ ਪਰਵਾਹ ਨਾ ਕੀਤੀ। ਤੇ ਕਿਲੇ 'ਤੇ ਹਮਲਾ ਕਰਨ ਦਾ ਹੁਕਮ ਦੇ ਦਿੱਤਾ ਤੇ ਆਪ ਸਭ ਤੋਂ ਅੱਗੇ ਹੋ ਗਿਆ। ਜਿਹੜੇ ਪਾਸੇ ਗਾਫ਼ੂਰੀ ਨੇ ਤੋਪਾਂ ਗੱਡੀਆਂ ਸਨ, ਜੈਨੇਵਾ ਵਾਲਿਆਂ ਨੇ ਮੁੰਡੇ ਨੂੰ ਓਸੇ ਪਾਸੇ ਖੜ੍ਹਾ ਕਰ ਦਿੱਤਾ। ਪਰ ਖੁਦਾ ਦੀ ਕੁਦਰਤ ਦੇਖੋ ਕਿ ਗੋਲਿਆਂ ਦਾ ਮੀਂਹ ਵਰ੍ਹਿਦਾ ਰਿਹਾ, ਪਰ ਮੁੰਡੇ ਨੂੰ ਸੇਕ ਵੀ ਨਾ ਲੱਗਿਆ। ਤੇ ਅੰਤ ਨੂੰ ਕਿਲਾ ਫਤਿਹ ਹੋ ਗਿਆ।

ਇਕ ਵਾਰ ਇਹਨਾਂ ਇਨਕਲਾਬੀ ਜੰਗਾਂ ਤੋਂ ਪਹਿਲਾਂ ਜਦ ਗਾਫ਼ੂਰੀ ਜਨਰਲ ਪਾਓਲੀ ਦੀ ਕਮਾਨ ਹੇਠ ਸੀ ਤਾਂ ਉਹਨੂੰ ਸੂਚਨਾ ਮਿਲੀ ਕਿ ਜੇਨੋਵਾ ਦੇ ਲੋਕਾਂ ਨੇ ਲਾਲਚ ਦੇ ਕੇ ਕੁਝ ਕੋਰਸੀਆ ਵਾਲਿਆਂ ਨੂੰ ਮਨਾ ਲਿਆ ਏ ਕਿ ਉਹ ਉਹਨੂੰ ਕਤਲ ਕਰ ਦੇਣ। ਤੇ ਕਾਤਲਾਂ ਦਾ ਟੋਲਾ ਕਤਲ ਕਰਨ ਲਈ ਆ ਰਿਹਾ ਏ।

ਗਾਫ਼ੂਰੀ ਬਹੁੱਦ ਗੰਭੀਰਤਾ ਤੇ ਹਿੰਮਤ ਨਾਲ ਓਸ ਪਾਸੇ ਨੂੰ ਤੁਰ ਪਿਆ। ਤੇ ਰਸਤੇ ਵਿਚ ਈ ਉਹਨਾਂ ਨੂੰ ਮਿਲ ਗਿਆ। ਤੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਕਤਲ ਕਰਨ ਤੋਂ ਪਹਿਲਾਂ ਉਹਨਾਂ ਦੀ ਇਕ ਬੇਨਤੀ ਸੁਣ ਲੈਣ। ਫੇਰ ਜੋ ਤੁਹਾਡੇ ਮਨ 'ਚ ਆਵੇ, ਉਹ ਕਰ ਦੇਣਾ। ਕਾਤਲਾਂ ਨੇ ਸਮਝਿਆ ਕਿ ਹੁਣ ਤਾਂ ਇਹ ਸਾਡੇ ਕਾਬੂ ਵਿਚ ਏ, ਇਹ ਜੋ ਕੁਝ ਕਹਿਣਾ ਚਾਹੁੰਦਾ ਏ, ਇਹਨੂੰ ਕਹਿ ਲੈਣ ਦਿਓ। ਪਰ ਗਾਫ਼ੂਰੀ ਨੇ ਆਪਣੇ ਦੇਸ਼ ਦੀ ਭੈੜੀ ਹਾਲਤ ਦੀ ਅਜਿਹੀ ਤਸਵੀਰ ਤੇ ਏਨੇ ਦਰਦ ਭਰੇ ਲਹਿਜੇ ਨਾਲ ਖਿੱਚੀ ਕਿ ਉਹ ਲੋਕ ਉਹਨਾਂ ਦੇ ਵਿਰੋਧੀਆਂ ਦੇ ਖਿਲਾਫ ਭੜਕ ਪਏ ਤੇ ਕਾਤਲ ਕਤਲ ਕਰਨ ਦੀ ਥਾਂ ਗਾਫ਼ੂਰੀ ਦੇ ਪੈਰਾਂ 'ਤੇ ਡਿਗ ਪਏ। ਤੇ ਉਹਦੀ ਫੌਜ ਵਿਚ ਸ਼ਾਮਲ ਹੋ ਗਏ।

ਉਹਨਾਂ ਨੇ ਦੇਸ਼ ਭਗਤੀ ਪਿੱਛੇ ਮਾਲ ਦੌਲਤ ਦੀ ਕੋਈ ਪਰਵਾਹ ਨਾ ਕੀਤੀ।

ਏਸ ਸੰਘਰਸ਼ 'ਚ ਜਦ ਕੋਰਸੀਕਾ ਵਾਲ ਜੇਨੋਵਾ ਵਾਲਿਆਂ ਦੀ ਜ਼ਾਲਮ ਹਕੂਮਤ ਦਾ ਜੂਲਾ ਆਪਣੀਆਂ ਗਰਦਨਾਂ ਤੋਂ ਲਾਹੁਣਾ ਚਾਹੁੰਦੇ ਸਨ, ਕੌਂਟ ਡੋਮੀਨੀਕੋ ਦੇ ਦੋ ਮੁੰਡੇ ਜਹਾਜ਼ 'ਚ ਕਿਸੇ ਵਿਦੇਸ਼ ਤੋਂ ਆ ਰਹੇ ਸਨ। ਉਹ ਜੈਨੇਵਾ ਵਾਲਿਆਂ ਦੇ ਅੜਿੱਕੇ ਆ ਗਏ। ਜੈਨੇਵਾ ਵਾਲਿਆਂ ਨੇ ਖਿਆਲ ਕੀਤਾ ਕਿ ਹੁਣ ਕੌਂਟ ਦੇਸ਼-ਭਗਤਾਂ ਦਾ ਸਾਥ ਛੱਡ ਦੇਣਗੇ। ਉਹਨਾਂ ਨੇ ਉਹਨਾਂ ਨੂੰ ਸੁਨੇਹਾ ਭੇਜਿਆ ਕਿ ਜੇ ਤੁਸੀਂ ਵਿਰੋਧੀਆਂ ਦਾ ਸਾਥ ਛੱਡ ਦਿਓ ਤਾਂ ਤੁਹਾਡੀ ਸਾਰੀ ਜ਼ਬਤ ਕੀਤੀ ਹੋਈ ਜ਼ਮੀਨ ਵਾਪਸ ਦੇ ਦਿੱਤੀ ਜਾਵੇਗੀ ਤੇ ਨਾਲੇ ਮੁੰਡੇ ਵੀ ਸੁਰੱਖਿਅਤ ਤੁਹਾਨੂੰ ਦੇ ਦਿੱਤੇ ਜਾਣਗੇ। ਫੇਰ ਤੁਹਾਨੂੰ ਕੋਰਸੀਕਾ ਦਾ ਜਨਰਲ ਬਣਾ ਦਿੱਤਾ ਜਾਵੇਗਾ। ਪਰ ਕੌਂਟ ਨੇ ਬੜੀ ਦਲੇਰੀ ਨਾਲ ਜਵਾਬ ਦਿੱਤਾ ਕਿ, "ਮੈਨੂੰ ਕੁਝ ਨਹੀਂ ਚਾਹੀਦਾ। ਮੇਰੇ ਮੁੰਡੇ ਤੁਹਾਨੂੰ ਆਪਣੇ ਆਪ ਮੋੜਨੇ ਪੈ ਜਾਣਗੇ। ਤੇ ਜਿਹੜੀਆਂ ਤੁਸੀਂ ਹੋਰ ਪ੍ਰਸਤਾਵ ਮੈਨੂੰ ਦੇਣ ਲਈ ਰੱਖੇ ਨੇ, ਉਹ ਦੇਸ਼-ਭਗਤਾਂ ਲਈ ਉਹਨਾਂ ਦੀਆ ਕੋਸ਼ਿਸ਼ਾਂ ਦੇ ਮੁਕਾਬਲੇ 'ਚ ਕੁਝ ਵੀ ਨਹੀਂ। ਮੈਂ ਆਪਣੇ ਦੇਸ਼ ਦੀ ਆਜ਼ਾਦੀ ਲਈ ਏਸ ਸੰਘਰਸ਼ 'ਚ ਸ਼ਾਮਲ ਹੋਇਆ ਹਾਂ। ਜਦ ਤਕ ਜਿਉਂਦਾ ਹਾਂ, ਲੜਦਾ ਰਹਾਂਗਾ। ਤੁਹਾਡੀਆ ਸ਼ਰਤਾਂ ਮੇਰੇ ਲਈ ਕੁਝ ਵੀ ਨਹੀਂ।"

ਪਰਮਾਤਮਾ ਦੀ ਸ੍ਰਿਸ਼ਟੀ 'ਚ ਅਜਿਹੇ ਲੋਕ ਵੀ ਮੌਜੂਦ ਨੇ, ਜਿਹੜੇ ਮਾਲ, ਦੌਲਤ ਤੇ ਇੱਜ਼ਤ ਤੇ ਏਥੇ ਤਕ ਕਿ ਆਪਣੀ ਔਲਾਦ ਦੀ ਵੀ ਪਾਵਾਹ ਕਰਨਾ ਆਪਣੇ ਦੇਸ਼ ਦੀ ਆਜ਼ਾਦੀ ਸਾਹਮਣੇ ਕੁਝ ਨਹੀਂ ਸਮਝਦੇ। ਉਹ ਸਭ ਕੁਝ ਛੱਡ ਕੇ ਆਪਣੀਆਂ ਜਾਨਾਂ ਵਾਰ ਦੇਂਦੇ ਨੇ। ਦੁਨੀਆ 'ਚ ਅਜਿਹੇ ਮੁਲਕ ਵੀ ਨੇ, ਜਿਥੇ ਦੇ ਲੋਕ ਸਿਰਫ ਝੂਠੇ ਜਿਹੇ ਖਿਤਾਬਾਂ ਦੇ ਪਿੱਛੇ ਆਪਣੇ ਦੇਸ਼ ਨੂੰ ਵੇਚ ਸਕਦੇ ਨੇ ਤੇ ਵੇਚ ਦੇਂਦੇ ਨੇ। ਪਰ ਅਜਿਹੇ ਲੋਕਾਂ ਦੀ ਇੱਜ਼ਤ ਉਹ ਵੀ ਨਹੀਂ ਕਰਦੇ, ਜਿਨ੍ਹਾਂ ਲਈ ਉਹ ਬੇਗ਼ੈਰਤੀ, ਦੇਸ਼ ਧਰੋ, ਤੇ ਗੱਦਾਰੀ ਦੇ ਕੰਮ ਕਰਦੇ ਨੇ। ਉਹ ਵੀ ਉਹਨਾਂ ਨੂੰ ਮੱਕਾਰ, ਧੋਖੇਬਾਜ਼ ਤੇ ਲਾਲਚੀ ਮੰਨਦੇ ਨੇ। ਭਾਵੇਂ ਦਿਖਾਵੇ ਲਈ ਉਹ ਮਿਠੇ ਹੋ ਕੇ ਆਪਣਾ ਮਤਲਬ ਪੂਰਾ ਕਰਨ ਲਈ ਆਪਣੇ ਚੰਗੇ ਕੰਮ ਗਿਣਵਾਉਂਦੇ ਨੇ। ਤੇ ਕਰ ਵੀ ਦੇਂਦੇ ਨੇ। ਅਸਲੀ ਗੱਲ ਇਹ ਏ ਕਿ ਇਹਨਾਂ ਗੱਲਾਂ ਨੂੰ ਆਪ ਉਹ ਮੱਕਾਰ ਤੇ ਫਰੇਬੀ ਬੰਦੇ ਵੀ ਜਾਣਦੇ ਹੁੰਦੇ ਨੇ। ਪਰ ਲਾਲਚ ਉਹਨਾਂ ਦੀਆਂ ਅੱਖਾਂ 'ਤੇ ਪੱਟੀਆਂ ਬੰਨ੍ਹ ਦੇਂਦਾ ਏ। ਭਾਵੇਂ ਉਹਨਾਂ ਦੀ ਅੰਤਰ ਆਤਮਾ ਉਹਨਾਂ 'ਤੇ ਹਮੇਸ਼ਾ ਲਾਹਨਤਾਂ ਪਾਉਂਦੀ ਰਹਿੰਦੀ ਏ।

***

# 9. ਆਜ਼ਾਦੀ ਤੇ ਓਹਦੇ ਆਸ਼ਿਕ

ਸਨ 1740 ਈ. 'ਚ ਜਦ ਕਾਰਡਨੇਲ ਅਲਬਰੂਨੀ ਰੋਮੇਗਨਾ ਦਾ ਹਾਕਮ ਸੀ, ਉਹਨੇ ਇਹ ਕੋਸ਼ਿਸ਼ ਕੀਤੀ ਕਿ ਸੇਨ ਮੇਰਨੀਓ ਦੀ ਛੋਟੀ ਜਿਹੀ ਜਮਹੂਰੀ ਰਿਆਸਤ, ਜਿਹੜੀ ਉਹਦੀ ਹੱਦ ਉੱਤੇ ਸਥਿਤ ਸੀ, ਪੋਪ ਰੋਮ ਦੀ ਹਕੂਮਤ ਵਿਚ ਸ਼ਾਮਲ ਕਰ ਦੇਵੇ। ਜਿਵੇਂ ਕਿ ਹਰੇਕ ਗੈਰ ਮੁਲਕ ਦੇ ਭੇਜੇ ਹੋਏ ਹਾਕਮਾਂ ਦੀ ਆਪਣੀ ਕਾਰਵਾਈ ਦਿਖਾਓਣ ਦੀ ਕੋਸ਼ਿਸ਼ ਹੁੰਦੀ ਏ। ਉੱਪਰ ਦੱਸੇ ਕਾਰਡੀਨਲ ਨੇ ਅਜਿਹੀ ਸਫਲਤਾ ਨਾਲ ਓਸ ਰਿਆਸਤ ਦੇ ਖਾਸ ਬੰਦਿਆਂ ਨਾਲ ਸਾਜ਼ਿਸ਼ ਰਚੀ ਅਤੇ ਉਹਨਾਂ ਨਾਲ ਓਸ ਕੰਮ ਬਾਰੇ ਲਿਖਤ ਪੜ੍ਹਤ ਕੀਤੀ, ਵਫਾਦਾਰੀ ਦੀਆਂ ਸਹੁੰਹਾਂ ਖਾਧੀਆਂ ਤੇ ਬੱਝੀ ਤਰੀਕ ਨੂੰ ਕਾਰਡੀਨਲ ਆਪਣੇ ਸਾਥੀਆਂ ਨੂੰ ਲੈ ਕੇ ਓਸ ਪਹਾੜੀ 'ਤੇ ਪੁੱਜ ਗਿਆ। ਪਾਦਰੀ ਲੋਕਾਂ ਨੇ ਵੱਡੇ ਗਿਰਜੇ ਦੇ ਬੂਹੇ 'ਤੇ ਜਾ ਕੇ ਉਹਨਾਂ ਦਾ ਸੁਆਗਤ ਕੀਤਾ। ਓਸ ਸੁਆਗਤ ਵਿਚ ਸ਼ਹਿਰ ਦੇ ਰਈਸ ਬੰਦੇ ਵੀ ਸ਼ਾਮਲ ਹੋਏ।

ਰੋਮਨ ਕੈਥੋਲਿਕ ਈਸਾਈਆਂ ਵਿਚ ਇਹ ਚੱਲਦਾ ਏ ਕਿ ਜਦ ਕੋਈ ਬਾਦਸ਼ਾਹ ਬਣਾਇਆ ਜਾਂਦਾ ਏ ਤਾਂ ਗਿਰਜੇ ਵਿਚ ਇਕ ਖਾਸ ਥਾਂ 'ਤੇ ਸ਼ਾਮਿਆਨਾ ਲਾਇਆ ਜਾਂਦਾ ਏ। ਉਹਦੇ ਹੇਠਾਂ ਬਾਦਸ਼ਾਹ ਨੂੰ ਬਹਾ ਕੇ ਦੁਆ ਸੁਣਾਈ ਜਾਂਦੀ ਏ। ਫੇਰ ਗੱਦੀ 'ਤੇ ਬਹਿਣ ਦੀ ਰੀਤ ਕੀਤੀ ਜਾਂਦੀ ਏ। ਅਲਬਰੂਨੀ ਵਾਸਤੇ ਸਾਰਾ ਸ਼ਾਮਿਆਨਾ ਤਿਆਰ ਕਰ ਲਿਆ ਗਿਆ ਸੀ। ਉਹਨੂੰ ਵੀ ਰੀਤ ਨਿਭਾਓਣ ਲਈ ਸ਼ਾਮਿਆਨੇ ਦੇ ਹੇਠਾਂ ਲਿਆਂਦਾ ਗਿਆ।

ਅਲਬਰੂਨੀ ਦੇ ਭਾਗ ਦੁਆ ਕਰਨ ਵੇਲੇ ਮਾੜੇ ਹੋਣੇ ਸ਼ੁਰੂ ਹੋਏ। ਸਬੱਬ ਨਾਲ ਦੁਆ ਦਾ ਪਹਿਲਾ ਸ਼ਬਦ "ਆਜ਼ਾਦੀ" ਸੀ। ਏਸ ਸ਼ਬਦ ਦਾ ਅਸਰ ਸੁਨਣ ਵਾਲਿਆਂ 'ਤੇ ਏਨਾ ਤਕੜਾ ਹੋਇਆ ਕਿ ਉਹਨਾਂ ਨੂੰ ਜੋਸ਼ ਆ ਗਿਆ ਤੇ ਉਹ ਪਹਿਲੀ ਵਾਰ ਜਾਗੇ। ਉਹਨਾਂ ਨੂੰ ਖਿਆਲ ਆਇਆ ਕਿ ਜਦ ਆਜ਼ਾਦੀ ਤਾਂ ਅਸੀਂ ਬਗਾਨਿਆਂ ਕੋਲ ਵੇਚ ਦੇਂਦੇ ਹਾਂ। ਫੇਰ ਦੁਨੀਆ 'ਚ ਬਾਕੀ ਕੀ ਰਹਿ ਜਾਵੇਗਾ? ਜੀਹਦੇ ਲਈ ਅਸੀਂ ਜਿਉਂਦੇ ਰਵ੍ਹਾਂਗੇ। ਉਹਨਾਂ ਨੇ ਤੁਰਤ ਫੁਰਤ ਮਿਲ ਕੇ ਕਾਰਡੀਨੀਲ ਨੂੰ ਮਾਰ ਕੇ ਭਜਾ ਦਿੱਤਾ ਤੇ ਜਿਹੜੀ ਪਹਾੜੀ 'ਤੇ ਉਹ ਬਾਦਸ਼ਾਹ ਤੇ ਰਾਜ ਪਾਟ ਲੈਣ ਚੜ੍ਹਿਆ ਸੀ, ਓਸ ਤੋਂ ਹੇਠਾਂ ਲਾਹ ਦਿੱਤਾ। ਏਸ ਦੇ ਬਾਅਦ ਪੋਪ ਨੇ ਵੀ ਉਹਨੂੰ ਆਪਣੇ ਪ੍ਰਾਚੀਨ ਤਰੀਕੇ ਨਾਲ ਰਾਜ ਕਰਨ ਦਿੱਤਾ। ਤੇ ਫੇਰ ਅੜਿੱਕਾ ਨਾ ਬਣਿਆ।

ਸੱਚ ਏ ਕਿ ਗੁਲਾਮ ਲੋਕਾਂ ਦੀ ਜ਼ਿੰਦਗੀ ਮੌਤ ਨਾਲੋਂ ਵੀ ਭੈੜੀ ਹੁੰਦੀ ਏ। ਗੋਸਾਈਂ ਤੁਲਸੀ ਦਾਸ ਜੀ ਰਾਮਾਇਣ 'ਚ ਉਚਾਰਦੇ ਨੇ :-

"ਪਰਾਧੀਨ ਸੁਪਨੇ ਸੁਖ ਨਾਹੀਂ"

ਮਤਲਬ ਇਹ ਕਿ ਜਿਹੜਾ ਬੰਦਾ ਦੂਜੇ ਦਾ ਗੁਲਾਮ ਏ, ਉਹਨੂੰ ਸੁਫਨੇ ਵਿਚ ਵੀ ਸੁਖ ਨਹੀਂ ਮਿਲਦਾ।

***

# 10. ਦੁਨੀਆ 'ਚ ਸਭ ਤੋਂ ਛੋਟੀ ਜਮਹੂਰੀ ਹਕੂਮਤ

ਹਕੂਮਤ ਕਰਨ ਦੇ ਵੱਖ ਵੱਖ ਤਰੀਕਿਆਂ 'ਤੇ ਰਾਵਾਂ ਦੇਣ ਵਾਲੇ ਬਹੁਤ ਈ ਘੱਟ ਲੋਕਾਂ ਨੂੰ ਪਤਾ ਹੋਵੇਗਾ ਕਿ ਯੋਰਪ ਵਿਚ ਸਭ ਤੋਂ ਛੋਟੀ ਜਮਹੂਰੀ ਹਕੂਮਤ ਕਿਹੜੀ ਏ? ਇਹ ਇਕ ਛੋਟਾ ਜਿਹਾ ਪਿੰਡ ਗੀਰੇਸਿਵ ਨਾਂ ਦਾ ਏ। ਜਿਹੜਾ ਸੁਵਿਟਰਜ਼ਰਲੈਂਡ ਵਿਚ ਝੀਲ ਸੁਏਟਜ਼ ਦੀ ਪੂਰਵੀ ਬਾਹੀ ਵੱਲ ਏ। ਇਹ ਝੀਲ ਰੇਗੀ ਪਹਾੜ ਦੇ ਪੈਰਾਂ ਵਿਚ ਸਥਿਤ ਏ। ਏਸ ਰਿਆਸਤ ਦਾ ਇਲਾਕਾ ਸਿਰਫ ਛੇ ਮੀਲ ਲੰਮਾ ਤੇ ਤਿੰਨ ਮੀਲ ਚੌੜਾ ਏ। ਏਸ ਪਿੰਡ ਦੀ ਆਬਾਦੀ ਕੁਝ ਤਾਂ ਉੱਪਰ ਦੱਸੀ ਝੀਲ ਦੇ ਕੰਢੇ ਧਰਤੀ ਦੇ ਛੋਟੇ ਜਿਹੇ ਟੋਟੇ 'ਤੇ ਵਸੀ ਹੋਈ ਏ ਤੇ ਕੁਝ ਰੇਗੀ ਪਹਾੜ ਦੀ ਢਲਾਣ 'ਤੇ ਵਸੀ ਏ। ਮਰਦਮ ਸ਼ੁਮਾਰੀ 'ਚ ਕੁੱਲ ਸਤਾਰਾਂ ਸੌ ਜਣੇ ਨੇ।

ਉਹਨਾਂ ਦੀ ਆਪਣੀ ਪਾਰਲੀਮੈਂਟ ਏ। ਆਪਣੀ ਕੌਂਸਿਲ ਔਫ ਰੀਜ਼ੈਂਸੀ ਏ। ਆਪਣੀਆਂ ਅਦਾਲਤਾਂ ਨੇ ਤੇ ਆਪਣੀ ਹੀ ਫੌਜ ਏ। ਸਾਰੀ ਰਿਆਸਤ ਵਿਚ ਘੋੜਾ ਇਕ ਵੀ ਨਹੀਂ। ਕਿਉਂਕਿ ਪਿੰਡ ਵਿਚ ਜਾਣ ਲਈ ਝੀਲ ਨੂੰ ਪਾਰ ਕਰਨਾ ਪੈਂਦਾ ਏ। ਜਿਹੜਾ ਇਕ ਪਾਸੇ ਸੁੱਕਾ ਰਾਹ ਏ, ਉਹ ਬਹੁਤ ਤੰਗ ਏ। ਉਹਦੇ ਉੱਤੇ ਘੋੜੇ ਨਹੀਂ ਚੱਲ ਸਕਦੇ। ਪਿੰਡ ਦੀ ਆਬਾਦੀ ਵਿਚ ਛੋਟੀਆਂ ਛੋਟੀਆ ਝੁੱਗੀਆਂ ਨੇ। ਜਿਹੜੀਆਂ ਇਕ ਦੂਜੀ ਤੋਂ ਪਰੇ ਪਰੇ ਨੇ। ਇਹ ਸੀਨ ਬਹੁਤ ਈ ਸੋਹਣਾ ਲੱਗਦਾ ਏ। ਹਰੇਕ ਮਕਾਨ ਦੇ ਨਾਲ ਇਕ ਖੇਤ ਜਾਂ ਬਗੀਚਾ ਏ। ਵਸਨੀਕ ਬੇਬਲ ਦੇ ਕਾਰਖਾਨਿਆਂ ਵਿਚ ਰੇਸ਼ਮ ਤਿਆਰ ਕਰਨ ਦਾ ਕੰਮ ਕਰਦੇ ਨੇ। ਏਸ ਛੋਟੀ ਜਿਹੀ ਰਿਆਸਤ ਦੀ ਰਾਖੀ ਦੂਜੀਆਂ ਛੋਟੀਆ ਰਿਆਸਤਾਂ ਦੇ ਕੋਲ ਏ। ਜਿਨ੍ਹਾਂ ਦੇ ਨਾਂ ਲੇਸਰਬਨ, ਉਰੀ, ਸੁਇਟਜ਼ਰ ਤੇ ਐਂਡਰਵਾਲਡੋ ਨੇ। ਲੜਾਈ ਦੇ ਵੇਲੇ ਇਹ ਛੋਟੀ ਜਿਹੀ ਰਿਆਸਤ ਵੀ ਆਪਣੀ ਫੌਜ ਨਾਲ ਦੂਜੀਆਂ ਰਿਆਸਤਾਂ ਦੀਆਂ ਫੌਜਾਂ ਨਾਲ ਰਲ਼ ਕੇ ਸਹਾਇਤਾ ਕਰਦੀ ਏ।

ਓਸ ਸਿਆਸੀ ਬੰਦੇ ਨੂੰ ਜਿਹੜਾ ਹਕੂਮਤ ਦਾ ਅੰਦਾਜ਼ਾ ਮੁਲਕ ਦੇ ਰਕਬੇ ਤੇ ਸ਼ਕਤੀ ਨਾਲ ਲਾਉਂਦਾ ਹੋਵੇਗਾ, ਅਜਿਹੀਆ ਰਿਆਸਤਾਂ ਉਹਦੇ ਲਈ ਕੋਈ ਵੀ ਹੈਸੀਅਤ ਨਹੀਂ ਰੱਖਦੀਆ ਹੋਣਗੀਆਂ। ਅਜਿਹੀਆਂ ਛੋਟੀਆਂ ਰਿਆਸਤਾਂ ਬਾਰੇ ਤਾਂ ਬਾਹਰਲੇ ਲੋਕਾਂ ਨੂੰ ਕੁਝ ਪਤਾ ਹੀ ਨਹੀਂ। ਪਰ ਏਸ ਧਰਤੀ 'ਤੇ ਥੋੜ੍ਹੀ ਜਿਹੀ ਵੀ ਥਾਂ, ਜਿਥੇ ਸਿਵਿਲ ਆਜ਼ਾਦੀ ਹੋਵੇ, ਉਹਨਾਂ ਲੋਕਾਂ ਦਾ ਧਿਆਨ ਖਿੱਚੇ ਬਿਨਾਂ ਨਹੀਂ ਰਹਿ ਸਕਦੀ। ਉਹ ਲੋਕ ਆਜ਼ਾਦੀ ਤੇ ਗੁਲਾਮੀ ਦੇ ਅਸਲੀ ਅਰਥ ਜਾਣਦੇ ਨੇ, ਜਿਨ੍ਹਾਂ ਨੂੰ ਇਹ ਪਤਾ ਏ ਕਿ ਰਾਜ ਭਾਗ ਆਪਣੇ ਲੋਕਾਂ ਦੇ ਹੱਥ 'ਚ ਹੋਣ ਦੀ ਖੁਸ਼ੀ ਦਾ ਅਹਿਸਾਸ ਲੰਮੀਆਂ ਚੌੜੀਆਂ ਰਿਆਸਤਾਂ ਦੇ ਲੋਕਾਂ ਵਰਗੀ ਈ ਹੁੰਦਾ ਏ। ਆਜ਼ਾਦੀ ਦਾ ਸੁਆਦ ਆਜ਼ਾਦ ਲੋਕਾਂ ਤੋਂ ਪੁੱਛੋ। ਗੁਲਾਮ ਕੀ ਜਾਨਣ! ***

## 11. ਬੇਰੰਗੀ ਲੋਕ

ਐਲੇਕਸ ਕੋਮਨੇ ਲੀ ਦਾ ਇਰਾਦਾ ਸੀ ਕਿ ਕੁਸਤੁਨਤੁਨੀਆ ਦੇ ਸ਼ਹਿਨਸ਼ਾਹ ਨੂੰ ਗੱਦੀ ਤੋਂ ਲਾਹ ਦਿੱਤਾ ਜਾਵੇ। ਉਹਨੇ ਇਹ ਪਤਾ ਕਰਨ ਲਈ ਕਿ ਸ਼ਹਿਰ ਦੀ ਰੱਖਿਆ ਕਿਵੇਂ ਕੀਤੀ ਜਾਂਦੀ ਏ, ਸੀਜ਼ਰ ਡਿਊਕਾਸ ਨੂੰ ਇਕ ਫਕੀਰ ਦਾ ਭੇਸ ਬਣਵਾ ਕੇ ਭੇਜ ਦਿੱਤਾ। ਉਹਨੇ ਮੁੜ ਕੇ ਆ ਕੇ ਸੂਚਨਾ ਦਿੱਤੀ ਕਿ ਜਿਹੜੇ ਬੰਦੇ ਸ਼ਹਿਰ ਦੀ ਰਾਖੀ ਕਰਦੇ ਨੇ, ਉਹਨਾਂ 'ਤੇ ਹਮਲਾ ਜ਼ਰਾ ਸੋਚ ਸਮਝ ਕੇ ਕਰਨਾ ਚਾਹੀਦਾ ਏ। ਕਿਉਂਕਿ ਉਹਨਾਂ ਵਿਚੋਂ ਜਿਹੜੇ ਕੁਹਾੜੀਆਂ ਵਾਲੇ ਨੇ, ਉਹ ਆਪਣੇ ਦੇਸ਼ ਦੇ ਵਿਧਾਨ ਦੇ ਅਨੁਸਾਰ ਆਪਣੇ ਅਫਸਰ ਦਾ ਹੁਕਮ ਮੰਨਣਾ ਰੱਬ ਤੋਂ ਮਿਲਿਆ ਫਰਮਾਨ ਮੰਨਦੇ ਨੇ। ਉਹਨਾਂ ਨੂੰ ਰਿਸ਼ਵਤ ਦੇ ਕੇ ਮਨਾ ਲੈਣਾ ਤਾਂ ਅਸੰਭਵ ਤੋਂ ਵੀ ਦੂਰ ਏ। ਇਹ ਸੁਣ ਕੇ ਉਹ ਹਮਲਾ ਕਰਨ ਤੋਂ ਰੁਕ ਗਿਆ।

ਕਿਸੇ ਕਿਸੇ ਇਤਿਹਾਸਕਾਰ ਨੇ ਲਿਖਿਆ ਏ ਕਿ ਇਹ ਬੇਰੰਗੀ ਲੋਕ ਇੰਗਲਿਸ਼ ਦੀ ਨਸਲ ਦੇ ਸਨ। ਜਿਹੜੇ ਨਾਰਮਨ ਲੋਕਾਂ ਦੇ ਡਰ ਕਰ ਕੇ ਏਥੇ ਭੱਜ ਆਏ ਸਨ। ਕਿਉਂਕਿ ਨਾਰਮਨਾਂ ਨੇ ਬਰਤਾਨੀਆ 'ਤੇ ਕਬਜ਼ਾ ਕਰ ਲਿਆ ਸੀ। ਸ਼ਾਇਦ ਸ਼ਬਦ ਬੇਰੰਗੀ 'ਫਰੰਗੀ' ਦਾ ਈ ਵਿਗੜਿਆ ਹੋਇਆ ਸ਼ਬਦ ਹੋਵੇ। ਜਿਸ ਦਾ ਮਤਲਬ ਏ 'ਭੂਰੇ' ਲੋਕ।

***

## 12. ਵਫਾਦਾਰੀ ਦਾ ਕਿਲਾ ਪੱਥਰਾਂ ਦੇ ਕਿਲੇ ਤੋਂ ਮਜ਼ਬੂਤ ਹੁੰਦਾ ਏ

ਸ਼ਹਿਰ ਜੇਨੋਵਾ ਦੀ ਸੈਨਟ (ਪਾਰਲੀਮੈਂਟ) ਨੇ ਇਕ ਵਾਰ ਇਹ ਪ੍ਰਸਤਾਵ ਰੱਖਿਆ ਕਿ ਕਿਉਂਕਿ ਐਂਡਰੀ ਡੋਰੀਆ ਉਹਨਾਂ ਦੇ ਅਫਸਰਾਂ ਦੀ ਜਾਨ ਲਈ ਖਤਰਾ ਏ, ਏਸ ਲਈ ਉਹਨਾਂ ਦੀ ਸੁਰੱਖਿਆ ਲਈ ਸ਼ਹਿਰ ਦੇ ਵਿਚਕਾਰ ਇਕ ਕਿਲਾ ਉਸਾਰਿਆ ਜਾਵੇ। ਤਾਂ ਜੋ ਉਹ ਉਹਦੇ ਵਿਚ ਰਹਿ ਕੇ ਦੁਸ਼ਮਣਾਂ ਦੇ ਹਮਲੇ ਤੋਂ ਬਚੇ ਰਹਿਣ।

ਪਰ ਆਪ ਓਸ ਦੇਸ਼ ਭਗਤ ਨੇ ਏਸ ਪ੍ਰਸਤਾਵ ਦਾ ਸਖਤ ਵਿਰੋਧ ਕੀਤਾ ਤੇ ਕਿਹਾ :-

> "ਜੇਨੋਵਾ ਦੀ ਆਜ਼ਾਦੀ ਕਿਲੇ 'ਚ ਬੰਦ ਫੌਜ ਤੇ ਇੱਟਾਂ ਅਤੇ ਪੱਥਰਾਂ ਨਾਲ ਬਣੀਆਂ ਹੋਈਆਂ ਕੰਧਾਂ ਨਹੀਂ ਕਰ ਸਕਦੀਆਂ। ਜੇ ਇਹ ਬਾਕੀ ਰਹਿ ਸਕਦੀ ਏ ਤਾਂ ਏਥੇ ਦੇ ਲੋਕਾਂ ਦੀ ਵਫਾਦਾਰੀ ਅਤੇ ਅਮੀਰਾਂ ਵਜ਼ੀਰਾਂ ਦੇ ਸਲੂਕ ਕਰ ਕੇ ਈ ਰਹਿ ਸਕਦੀ ਏ। ਰੱਬ ਉਹ ਦਿਨ ਨਾ ਲਿਆਵੇ ਕਿ ਮੈਂ ਆਪਣੀ ਕੁਝ ਦਿਨਾਂ ਦੀ ਜ਼ਿੰਦਗੀ ਨੂੰ ਬਚਾਓਣ ਲਈ ਆਪਣੇ ਦੇਸ਼ ਨੂੰ ਗੁਲਾਮੀ ਦੀਆ ਜ਼ੰਜੀਰਾਂ ਵਿਚ ਫਸਾ ਦਿਆਂ। ਜੇ ਤੁਸੀਂ ਇਹ ਕਿਲਾ ਬਣਵਾਉਂਗੇ ਤਾਂ ਦੇਖ ਲੈਣਾ ਕਿ ਇਹ ਜਮਹੂਰੀ ਰਿਆਸਤ ਇਕ ਨਾ ਇਕ ਦਿਨ ਗੁਲਾਮ ਬਣ ਜਾਵੇਗੀ।"

ਇਹ ਗੱਲ ਸੱਚੀ ਏ। ਜਿਹੜਾ ਬਾਦਸ਼ਾਹ ਆਪਣੀ ਜਨਤਾ ਨੂੰ ਖੁਸ਼ ਨਹੀਂ ਰੱਖ ਸਕਦਾ, ਉਹ ਆਪਣੀ ਫੌਜ ਅਤੇ ਕਿਲਿਆਂ ਦੀ ਤਾਕਤ 'ਤੇ ਭਰੋਸਾ ਰੱਖਦਾ ਏ, ਉਹ ਦੂਰ ਦੀ ਗੱਲ ਸੋਚਣ ਵਾਲਾ ਨਹੀਂ ਹੁੰਦਾ। ਉਹਦਾ ਰਾਜ ਬਹੁਤ ਦੇਰ ਤਕ ਕਾਇਮ ਨਹੀਂ ਰਹਿ ਸਕਦਾ। ਇਹੋ ਗੁੱਝੀ ਤੇ ਬਰੀਕ ਗੱਲ ਐਂਡਰੀਡੋਰੀਆ ਨੇ ਆਪਣੇ ਸਾਥੀਆਂ ਨੂੰ ਆਖੀ ਸੀ।

***

# 13. ਪ੍ਰੈਸ ਦੀ ਆਜ਼ਾਦੀ

ਇਕ ਵਾਰ ਇਕ ਅੰਗਰੇਜ਼ੀ ਅਖ਼ਬਾਰ ਵਿਚ ਬੋਰੇਨ ਖਾਨਦਾਨ ਦੇ ਇਕ ਬਾਦਸ਼ਾਹ ਦੇ ਬਾਰੇ ਇਕ ਮਖੌਲੀਆ ਲੇਖ ਛਪਿਆ। ਓਸ ਦੇਸ਼ ਦੇ ਰਾਜਦੂਤ ਹਸਪਾਨੀਆ ਤੇ ਹੋਰ ਦੇਸ਼ਾਂ ਦੇ ਰਾਜਦੂਤ, ਜਿਹੜੇ ਏਸ ਖਾਨਦਾਨ ਨਾਲ ਸਬੰਧ ਰੱਖਦੇ ਸਨ, ਤੇ ਇੰਗਲਿਸਤਾਨ ਵਿਚ ਓਸ ਵੇਲੇ ਮੌਜੂਦ ਸਨ, ਸਾਰੇ ਏਸ ਲੇਖ 'ਤੇ ਨਾਰਾਜ਼ ਹੋਏ। ਤੇ ਸਭ ਨੇ ਮਿਲ ਕੇ ਲਾਰਡ ਮਾਊਥ ਨੂੰ ਸ਼ਿਕਾਇਤ ਕੀਤੀ ਕਿ ਅਖਬਾਰ ਨਵੀਸ ਨੂੰ ਸਖਤ ਸਜ਼ਾ ਦਿੱਤੀ ਜਾਵੇ। ਏਸ 'ਤੇ ਜੇ ਜੰਗ ਸ਼ੁਰੂ ਹੋ ਜਾਵੇਗੀ ਤਾਂ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ। ਪਰ ਲਾਰਡ ਮਾਊਥ ਸੈਕਰੇਟਰੀ ਔਫ ਸਟੇਟ ਨੇ ਠੋਕਵਾਂ ਜਵਾਬ ਦਿੱਤਾ ਕਿ ਮੈਨੂੰ ਸਖਤ ਹੈਰਾਨੀ ਏ ਕਿ ਤੁਸੀਂ ਸਾਡੇ ਮੁਲਕ ਦੇ ਕਾਨੂਨ ਨੂੰ ਏਨਾ ਨਹੀ ਜਾਣਦੇ। ਕਿਉਂਕਿ ਸਾਡੀ ਸਰਕਾਰ ਅਖਬਾਰ ਨਵੀਸ ਨੂੰ ਏਸ ਤਰ੍ਹਾਂ ਸਜ਼ਾ ਨਹੀਂ ਦੇ ਸਕਦੀ, ਜਿਸ ਤਰ੍ਹਾਂ ਤੁਸੀਂ ਲੋਕ ਚਾਹੁੰਦੇ ਹੋ। ਮੈਨੂੰ ਏਸ ਗੱਲ ਦਾ ਅਫਸੋਸ ਜ਼ਰੂਰ ਏ ਕਿ ਇਕ ਅਖਬਾਰ ਨਵੀਸ ਨੇ ਤੁਹਾਡੇ ਬਾਦਸ਼ਾਹ ਨਾਲ ਗੁਸਤਾਖੀ ਕੀਤੀ ਏ, ਪਰ ਉਹ ਤਾਂ ਸਾਡੇ ਆਪਣੇ ਬਾਦਸ਼ਾਹ ਨਾਲ ਵੀ ਅਜਿਹੀਆਂ ਹਾਸੇ ਠੱਠੇ ਦੀਆਂ ਗੱਲਾਂ ਕਰ ਲੈਂਦਾ ਏ। ਏਸ ਲਈ ਤੁਹਾਨੂੰ ਗੁੱਸੇ ਹੋਣ ਦੀ ਲੋੜ ਦਾ ਕੋਈ ਕਾਰਨ ਨਹੀਂ ਦਿਸਦਾ। ਸਾਡੇ ਦੇਸ਼ ਦਾ ਕਾਨੂਨ ਅਪਰਾਧੀਆਂ ਨੂੰ ਵੀ ਉਹੀ ਜਿਹੀ ਈ ਪਨਾਹ ਦੇਂਦਾ ਏ, ਜਿਹੋ ਜਿਹੀ ਮੁਕੱਦਮਾ ਕਰਨ ਵਾਲੇ ਨੂੰ। ਰਹੀ ਤੁਸਾਂ ਲੋਕਾਂ ਦੀ ਧਮਕੀ! ਇਹਦੀ ਥਾਂ 'ਤੇ ਮੈਂ ਹੋਰ ਕੀ ਕਹਿ ਸਕਦਾ ਹਾਂ। ਜੇ ਅਖਬਾਰ ਨਵੀਸ ਨੇ ਕੋਹੀ ਅਜਿਹੀ ਗੱਲ ਲਿਖੀ ਏ, ਜਿਹੜੀ ਹਤਕ ਦੇ ਦਰਜੇ ਤਕ ਪਹੁੰਚਦੀ ਏ ਤਾਂ ਅਟਾਰਨੀ ਜਨਰਲ ਓਸ 'ਤੇ ਮੁਕੱਦਮਾ ਚਲਾ ਸਕਦਾ ਏ। ਤੇ ਓਸ ਤੋਂ ਹਰਜਾਨਾ ਜਾਂ ਮੁਆਵਜ਼ਾ, ਜਿਹੜਾ ਵੀ ਇੰਗਲਿਸ਼ ਜਿਊਰੀ ਤੈਅ ਕਰੇ, ਭਰਵਾਇਆ ਜਾ ਸਕਦਾ ਏ।"

ਇਹ ਸੁਣ ਕੇ ਸ਼ਹਿਜ਼ਾਦਾ ਮੋਸਰਾਨੂ, ਜਿਹੜਾ ਹਸਪਾਨੀਆ ਦਾ ਰਾਜ ਦੂਤ ਸੀ, ਬਹੁਤ ਗੁੱਸੇ 'ਚ ਆ ਕੇ ਬੋਲਿਆ :-

"ਕੀ ਤੁਸੀਂ ਓਸ ਅਖਬਾਰ ਨਵੀਸ ਨੂੰ ਸਜ਼ਾ ਨਹੀਂ ਦਿਉਂਗੇ? ਜਿਹੜੇ ਬਦਮਾਸ਼ ਨੇ ਸਾਡੇ ਬਾਦਸ਼ਾਹ ਨੂੰ ਬੇਵਕੂਫ ਲਿਖਿਆ ਏ?"

ਲਾਰਡ ਵੇ ਮਾਊਥ ਨੇ ਜਵਾਬ ਦਿੱਤਾ, "ਨਹੀਂ, ਮੈਂ ਅਜਿਹਾ ਨਹੀਂ ਕਰ ਸਕਦਾ। ਕਿਉਂਕਿ ਏਸੇ ਅਖਬਾਰ ਨਵੀਸ ਨੇ ਸਾਡੇ ਬਾਦਸ਼ਾਹ, ਜਿਹੜੇ ਬਹੁਤ ਅਕਲਮੰਦ ਨੇ, ਨੂੰ ਵੀ ਅਜਿਹਾ ਈ ਕਿਹਾ ਸੀ। ਜਦ ਓਸ 'ਤੇ ਮੁਕੱਦਮਾ ਚਲਾਇਆ ਗਿਆ ਤਾਂ ਅਦਾਲਤ

ਨੇ ਉਹਨੂੰ ਬਰੀ ਕਰ ਦਿੱਤਾ ਸੀ।

ਇਕ ਜ਼ਮਾਨਾ ਅਜਿਹਾ ਵੀ ਸੀ ਤੇ ਇੰਲਸਤਾਨ ਵਿਚ ਉਹ ਜ਼ਮਾਨਾ ਹੁਣ ਵੀ ਮੌਜੂਦ ਏ ਕਿ ਅੰਗਰੇਜ਼ ਵਿਚਾਰਵਾਨ ਅਖ਼ਬਾਰਾਂ ਦੀ ਏਨੀ ਕਦਰ ਕਰਦੇ ਸਨ ਕਿ ਉਹਨਾਂ ਵਾਸਤੇ ਦੂਜੀ ਕੌਮ ਨਾਲ ਜੰਗ ਲੜਨ ਲਈ ਵੀ ਤਿਆਰ ਹੋ ਜਾਂਦੇ ਸਨ। ਪਰ ਹੁਣ ਤੁਸੀਂ ਆਪ ਈ ਆਪਣੀ ਠੀਕ ਸ਼ਿਕਾਇਤ ਵੀ ਸੁਨਣੀ ਨਹੀਂ ਚਾਹੁਦੇ :-

ਇਹ ਵੱਖ ਵੱਖ ਅਸੂਲਾਂ ਵਿਚ ਕੀ ਏ, ਪਹਿਲਾਂ ਕੁਝ ਸਨ ਤੇ ਹੁਣ ਕੁਝ ਹੋਰ ਨੇ!

***

# 14. ਸੈਮੂਅਲ ਐਡਮਸ



**(ਜਨਮ ਬੋਸਟਨ ਸਤੰਬਰ 27 ,1722 —ਮੌਤ ਅਕਤੂਬਰ 2, 1803,ਅਮਰੀਕ ਸਿਆਸ ਦਾ, ਰਾਜਨੀਤਕ ਫਿਲਾਸਫਰ ਤੇ ਯੂਨਾਇਟਡ ਸਟੇ ਅਮਰੀਕਾ ਸ਼ਥਾਪਤ ਕਰਨ ਵਾਲਾ, ਅਮਰੀਕੀ ਇੰਨਕਲਾ ਦਾ ਮੋਹਰੀ)**

ਅਮਰੀਕੀ ਕਰਾਂਤੀ ਤੋਂ ਪਹਿਲਾਂ ਬੋਸਟਨ (ਅਮਰੀਕਾ–ਇਹ ਉਹ ਸਥਾਨ ਏ, ਜਿਸ ਬਾਰੇ ਸਭ ਤੋਂ ਪਹਿਲਾਂ ਸਰਕਾਰ ਦੀ ਫੌਜ ਤੇ ਜਨਤਾ ਵਿਚਕਾਰ ਆਜ਼ਾਦੀ ਲਈ ਝਗੜਾ ਹੋਇਆ ਸੀ। ਸਨ 1775 ਈ. ਵਿਚ ਸਰਕਾਰ ਦੀ ਫੌਜ ਨੂੰ ਸ਼ਹਿਰ ਖਾਲੀ ਕਰਨਾ ਪਿਆ ਸੀ) ਦੇ ਸਥਾਨ 'ਤੇ ਇਕ ਵਾਰ ਇਕ ਭਾਰੀ ਜਲਸਾ ਹੋ ਰਿਹਾ ਸੀ। ਕਿਉਂਕਿ ਸਰਕਾਰ ਨੇ ਜਨਤਾ ਦੇ ਅਧਿਕਾਰ ਅਤੇ ਆਜ਼ਾਦੀ ਨੂੰ ਹੱਥ ਪਾਇਆ ਸੀ। ਤੇ ਜਨਤਾ ਏਸ ਅਤਿੱਆਚਾਰ ਨੂੰ ਸਹਿਣ ਲਈ ਤਿਆਰ ਨਹੀਂ ਸੀ ਤੇ ਉਹ ਆਪਣੀ ਆਜ਼ਾਦੀ ਤੇ ਅਧਿਕਾਰਾਂ ਦੀ ਰੱਖਿਆ ਕਰਨੀ ਚਾਹੁੰਦੀ ਸੀ।

ਓਸ ਮੀਟਿੰਗ 'ਚ ਲੋਕ ਬੜੇ ਹੁੰਮ ਹੁਮਾ ਤੇ ਜੋਸ਼ ਵਿਚ ਭਾਸ਼ਣ ਦੇ ਰਹੇ ਸਨ। ਤੇ ਸਿਰਫ ਜ਼ਬਾਨੀ ਜਮ੍ਹਾ ਖਰਚ ਨਾਲ ਈ ਲੋਕਾਂ ਵਿਚ ਜੋਸ਼ ਪੈਦਾ ਕਰ ਰਹੇ ਸਨ। ਤੇ ਸਮਝਦੇ ਸੀ ਕਿ ਸਰਕਾਰ ਕੋਲੋਂ ਆਪਣੇ ਅਧਿਕਾਰ ਪ੍ਰਾਪਤ ਕਰਨ ਅਤੇ ਆਜ਼ਾਦੀ ਨੂੰ ਬਰਕਰਾਰ ਰੱਖਣ ਲਈ ਸਿਰਫ ਰੌਲਾ ਪਾ ਦੇਣਾ ਈ ਕਾਫੀ ਨਾਲੋਂ ਵੱਧ ਏ। ਸਮੋਇਲ ਐਡਮਸ ਵੀ ਇੱਤਫਾਕ ਨਾਲ ਉਥੇ ਭੀੜ ਵਿਚ ਸੀ। ਜਦ ਇਹ ਬਕਵਾਸ ਸੁਣਦਿਆਂ ਸੁਣਦਿਆਂ ਉਹਦੇ ਕੋਲੋਂ ਰਿਹਾ ਨਾ ਗਿਆ ਤਾਂ ਉਹ ਵੀ ਉੱਠ ਖੜ੍ਹਾ ਹੋਇਆ। ਉਹਨੇ

ਏਸ ਮਾਮਲੇ 'ਤੇ ਮਾਮੂਲੀ ਜਿਹੀ ਗੱਲ ਕਰਨ ਬਾਅਦ ਇਕ ਕਿੱਸਾ ਸੁਣਾਇਆ, ਕਿ :-

"ਇਕ ਵਾਰ ਇਕ ਯੂਨਾਨੀ ਹਕੀਮ ਘਾਅ 'ਤੇ ਸੁੱਤਾ ਪਿਆ ਸੀ। ਉਹਦੀ ਹੱਥ ਦੀ ਤਲੀ 'ਤੇ ਕਿਸੇ ਜਾਨਵਰ ਨੇ ਕੱਟ ਲਿਆ। ਜਿਸ ਦੀ ਤਕਲੀਫ ਨਾਲ ਨੀਂਦ ਵਿਚ ਈ ਉਹਦੀ ਮੁੱਠੀ ਬੰਦ ਹੋ ਗਈ। ਜਦ ਅੱਖ ਖੁਲ੍ਹੀ ਤਾਂ ਕੀ ਦੇਖਦਾ ਏ ਕਿ ਉਹਦੀ ਮੁੱਠੀ ਵਿਚ ਇਕ ਜੰਗਲੀ ਚੂਹੀ ਬੰਦ ਏ। ਜਦ ਉਹ ਉਹਨੂੰ ਧਿਆਨ ਨਾਲ ਦੇਖਣ ਲੱਗਿਆ ਤਾਂ ਚੂਹੀ ਨੇ ਉਹਦੀ ਤਲੀ 'ਤੇ ਫੇਰ ਦੰਦੀ ਵੱਢ ਲਈ। ਏਸ ਦੁੱਖ ਦੇ ਬਾਅਦ ਹਕੀਮ ਨੇ ਓਸ ਚੂਹੀ ਨੂੰ ਜ਼ਮੀਨ 'ਤੇ ਰੱਖ ਦਿੱਤਾ। ਤੇ ਚੂਹੀ ਛਾਲ ਮਾਰ ਕੇ ਭੱਜ ਗਈ।"

ਐ ਮੇਰੇ ਦੇਸ਼ ਵਾਸੀ ਦੋਸਤੋ! ਤੁਸੀਂ ਜਾਣਦੇ ਹੋ ਕਿ ਓਸ ਫਲਾਸਫਰ ਨੇ ਓਸ ਨਮਾਣੀ ਜਿਹੀ ਚੂਹੀ ਦੀ ਏਸ ਹਰਕਤ 'ਤੋਂ ਕੀ ਨਤੀਜਾ ਕੱਢਿਆ? ਸੁਣੋ! ਉਹਨੇ ਇਹ ਨਤੀਜਾ ਕੱਢਿਆ ਕਿ :-

"ਦੁਨੀਆ 'ਚ ਕੋਈ ਵੀ ਨਮਾਣਾ ਤੋਂ ਨਮਾਣਾ ਅਤੇ ਮਾੜੇ ਤੋਂ ਮਾੜਾ ਜਾਨਵਰ ਅਜਿਹਾ ਨਹੀਂ, ਜਿਹੜਾ ਆਪਣੀ ਰੱਖਿਆ ਆਪ ਨਾ ਕਰ ਸਕਦਾ ਹੋਵੇ। ਪਰ ਸ਼ਰਤ ਇਹ ਏ ਕਿ ਆਜ਼ਾਦੀ ਲਈ ਉਹ ਲੜਨਾ ਜਾਣਦਾ ਹੋਵੇ।"

ਅਮਰੀਕਾ ਦੀ ਆਜ਼ਾਦੀ ਦੀ ਲਹਿਰ ਨੂੰ ਜੇ ਪੀਟਰਿਕ ਹੈਨਰੀ ਨੇ ਵੱਡੀ ਲਹਿਰ ਬਣਾ ਦਿੱਤਾ ਸੀ ਤਾਂ ਫੇਰ ਸੈਮੂਅਲ ਐਡਮਸ ਦੀ ਸਰਗਰਮੀ ਤੇ ਇਮਾਨਦਾਰੀ ਨੇ ਉਹਦੇ ਵਿਚ ਨਵੀਂ ਜਾਨ ਪਾ ਦਿੱਤੀ ਸੀ। ਇਹਨਾਂ ਬੁੱਧੀਮਾਨ ਲੀਡਰਾਂ ਦੇ ਮੁਕਾਬਲੇ ਵਿਚ ਜਿਹੜੇ ਮੌਕੇ ਤੇ ਸੌਖਿਆਈਆਂ ਈ ਲੱਭਦੇ ਰਹਿੰਦੇ ਸਨ, ਜਾਂ ਸਾਜ਼ਿਸ਼ਾਂ ਕਰਨ ਕਰਾਨ ਨੂੰ ਈ ਆਪਣੀ ਸਫਲਤਾ ਦਾ ਅਧਾਰ ਸਮਝਦੇ ਸਨ। ਉਹ ਠੀਕ ਨਹੀਂ ਸਨ। ਐਡਮਸ ਦੇ ਆਜ਼ਾਦੀ ਦੇ ਸ਼ੌਕ, ਉਹਨਾਂ ਦੀ ਇਮਾਨਦਾਰੀ, ਸਚਿਆਈ ਤੇ ਚਾਲ ਚਲਣ ਦੀ ਸਫਾਈ ਤੇ ਪਕਿਆਈ ਨੇ ਉਹਨੂੰ ਉਹਦੇ ਅਸਲੀ ਮਰਤਬੇ 'ਤੇ ਪੁਚਾ ਦਿੱਤਾ ਸੀ। ਉਹ ਕਿਸੇ ਡਰ, ਦਬਾਓ ਜਾਂ ਲੋਭ ਤੋਂ ਬਿਨਾਂ ਆਪਣੇ ਅਸੂਲਾਂ ਤੋਂ ਕਦੇ ਨਹੀਂ ਸੀ ਫਿਰਿਆ। ਉਹਨੇ ਆਪਣੇ ਵਿਚਾਰ ਅਤੇ ਇਰਾਦੇ ਨੂੰ ਆਖਰੀ ਦਮ ਦਕ ਕਾਇਮ ਰੱਖਿਆ। ਏਸੇ ਕਰ ਕੇ ਉਹਨਾਂ ਲੋਕਾਂ, ਜਿਨ੍ਹਾਂ ਨੇ ਕਈ ਰਾਜਾਂ 'ਤੇ ਰਾਜ ਕੀਤਾ ਤੇ ਦੂਜੀਆਂ ਕੌਮਾਂ ਨੂੰ ਤਬਾਹ ਤੇ ਬਾਰਬਾਦ ਕੀਤਾ, ਦੇ ਮੁਕਾਬਲੇ 'ਚ ਉਹ ਆਪਣੇ ਸਿਦਕ 'ਤੇ ਕਾਇਮ ਰਿਹਾ। ਸਾਰਾ ਇਤਿਹਾਸ ਉਹਨਾਂ ਜ਼ਾਲਮ ਰਾਜਿਆਂ ਦੇ ਭੈੜੇ ਕੰਮਾਂ, ਕਮੀਨਗੀਆਂ ਤੇ ਬਦਚਲਣੀਆਂ ਨਾਲ ਭਰਿਆ ਪਿਆ ਏ। ਪਰ ਇਹ ਗਰੀਬ ਦੇਸ਼ ਭਗਤ ਆਪਣੇ ਦੇਸ਼ ਦੇ ਰਾਖਿਆਂ ਵਿਚ ਗਿਣਿਆ ਜਾਂਦਾ ਏ। ਤੇ ਓਸ ਰਿਆਸਤ, ਜੀਹਨੂੰ ਉਹਨੇ ਆਜ਼ਾਦ ਕਰਾਉਣ ਲਈ ਆਪਣਾ ਹਿੱਸਾ ਪਾਇਆ, ਵਿਚ ਇਕ ਆਮ ਤੇ ਮਾਮੂਲੀ ਵਾਸੀ ਵਾਂਗ ਰਹਿੰਦਾ ਸੀ। ਫੇਰ ਵੀ ਉਹ ਬਹੁਤ ਆਦਰ ਤੇ ਅਹਿਸਾਨਮੰਦੀ ਨਾਲ ਯਾਦ ਕੀਤਾ ਜਾਂਦਾ ਏ। ਉਹਨੂੰ ਉਹੀ ਇੱਜ਼ਤ ਦਿੱਤੀ ਜਾਂਦੀ ਏ, ਜਿਸ ਦਾ ਉਹ ਹੱਕਦਾਰ ਏ।

***

# 15. ਜੌਨ ਲੀਵਸ



**(ਰਿਚਮੰਡ ਪਾਰਕ ਲੰਡਨ ਵਿਚ ਚਾਰਲਸ ਪਹਿਲੇ ਨੇ ੧੭ਵੀਂ ਸਦੀ ਵਿਚ ਬਨਵਾਇਆ ਸੀ। ਜੌਨ ਲੀਵਸ ( 1713-1792) 1758 ਵਿਚ ਪਾਰਕ ਵਿਚੋ ਦੀ ਪੈਦਲ ਲੰਘ ਵਾਲੀਆਂ ਦੇ ਹਕਾਂ ਦੀ ਲੜਾਈ ਜਿਤੀ।)**

ਜੌਨ ਲੋਈਸ ਦੇ ਜ਼ਮਾਨੇ 'ਚ ਰਿਚਮੰਡ ਪਾਰਕ ਵਿਚੀਂ ਹੋ ਕੇ ਇਕ ਪਗਡੰਡੀ ਵਲੰਬਡਨ, ਈਸਟ ਸ਼ਨ ਕਿੰਗਸਟਨ ਨੂੰ ਜਾਂਦੀ ਸੀ। ਇਹ ਸੌਖਾ ਤੇ ਸਿੱਧਾ ਰਸਤਾ ਸ਼ਾਹੀ ਹੁਕਮ ਨਾਲ ਪਾਰਕ ਦੇ ਰਾਖੇ ਨੇ ਬੰਦ ਕਰ ਦਿੱਤਾ। ਓਸ ਰਸਤੇ 'ਤੇ ਉਹੀ ਲੋਕ ਲੰਘਦੇ ਸਨ, ਜਿਹੜੇ ਅਧਿਕਾਰੀ ਤੋਂ ਆਗਿਆ ਪੱਤਰ ਲੈ ਕੇ ਆਉਂਦੇ ਸਨ। ਏਸ ਤਰ੍ਹਾਂ ਗਰੀਬ ਲੋਕ, ਜਿਹੜੇ ਆਗਿਆ ਪੱਤਰ ਨਹੀਂ ਖਰੀਦ ਸਕਦੇ ਸਨ, ਉਹਨਾਂ ਨੂੰ ਘੁੰਮਵੇਂ ਰਸਤੇ ਤੋਂ ਦੀ ਹੋ ਕੇ ਜਾਣਾ ਪੈਂਦਾ ਸੀ। ਸਾਰਿਆਂ ਨੂੰ ਏਸ ਗੱਲ ਦੀ ਤਕਲੀਫ ਸੀ। ਸਗੋਂ ਆਮ ਲੋਕਾਂ ਦੇ ਮਨਾਂ ਵਿਚ ਇਹ ਤੌਖਲਾ ਪੈਦਾ ਹੋ ਗਿਆ ਸੀ ਕਿ ਏਸ ਤਰ੍ਹਾਂ ਜਨਤਾ ਦੇ ਅਧਿਕਾਰਾਂ ਵਿਚ ਦਖਲ ਦੇਣ ਦਾ ਮੁੱਢ ਬੱਝ ਗਿਆ ਏ। ਪਰ ਕਿਸੇ ਦੀ ਮਜਾਲ ਨਹੀਂ ਸੀ ਕਿ ਵੇਲੇ ਦੇ ਬਾਦਸ਼ਾਹ ਦੀ ਨਾਰਾਜ਼ਗੀ ਆਪਣੇ ਸਿਰ ਲਵੇ। ਲਿਓਸ ਵੀ ਰਿਚਮੰਡ ਦਾ ਵਾਸੀ ਸੀ। ਓਸ ਦੇਸ਼ ਭਗਤ ਦੀ ਗ਼ੈਰਤ ਤੇ ਅੰਦਰਲੀ ਅਵਾਜ਼ ਨੇ ਜ਼ੋਰ ਮਾਰਿਆ ਤਾਂ ਉਹ ਆਪਣੇ ਇਕ ਦੋਸਤ ਨੂੰ ਨਾਲ ਲੈ ਕੇ ਓਸ ਪਾਰਕ ਦੇ ਗੇਟ ਦੇ ਬੂਹੇ ਅੱਗੇ ਆਣ ਖਲੋਤਾ। ਉਥੇ ਗੇਟ ਬੰਦ ਕਰ ਦਿੱਤਾ ਗਿਆ ਸੀ ਤੇ ਪਹਿਰਾ ਬਾ ਦਿੱਤਾ ਗਿਆ ਸੀ।

ਲਿਓਸ ਉਡੀਕਦਾ ਰਿਹਾ ਕਿ ਕੋਈ ਟਿਕਟ ਵਾਲਾ ਆਵੇ ਤੇ ਬੂਹਾ ਖੁਲ੍ਹਵਾਏ। ਫੇਰ ਤਾਂ ਮੈਂ ਵੀ ਉਹਦੇ ਨਾਲ ਈ ਅੰਦਰ ਵੜ ਜਾਣਾ ਏ।

ਖੈਰ, ਥੋੜ੍ਹੇ ਜਿਹੇ ਚਿਰ ਬਾਅਦ ਇਕ ਗੱਡੀ ਆ ਗਈ ਤੇ ਬੂਹਾ ਖੋਲ੍ਹਿਆ ਗਿਆ। ਲਿਓਸ ਨੇ ਵੀ ਅੰਦਰ ਜਾਣ ਦੀ ਕੋਸ਼ਿਸ਼ ਕੀਤੀ। ਪਰ ਸੰਤਰੀ ਨੇ ਰੋਕ ਦਿੱਤਾ। ਉਹਨੇ ਟਿਕਟ ਵਿਖਾਓਣ ਨੂੰ ਕਿਹਾ। ਲੀਵਸ ਨੇ ਕਿਹਾ ਕਿ ਏਥੇ ਟਿਕਟ ਦੀ ਕੀ ਲੋੜ ਏ, ਇਹ ਤਾਂ ਆਮ ਚੱਲਦਾ ਰਸਤਾ ਏ। ਸਾਰੇ ਜਣੇ ਏਥੋਂ ਈ ਲੰਘ ਸਕਦੇ ਨੇ। ਸੰਤਰੀ ਨੇ ਕਿਹਾ ਕਿ ਬਿਨਾਂ ਪਾਸ ਦੇ ਏਥੋਂ ਕੋਈ ਵੀ ਬੰਦਾ ਲੰਘ ਈ ਨਹੀਂ ਸਕਦਾ। ਲੀਵਸ ਨੇ ਕਿਹਾ ਕਿ ਮੈਂ ਤਾਂ ਜ਼ਰੂਰ ਇਹਦੇ ਵਿਚੀਂ ਲੰਘਾਂਗਾ। ਤੇਰੇ ਕੋਲੋਂ ਰੋਕਿਆ ਜਾਦਾ ਏ ਤਾਂ ਰੋਕ ਲੈ। ਸੰਤਰੀ ਨੇ ਉਹਨੂੰ ਧੱਕਾ ਮਾਰ ਕੇ ਬੂਹਾ ਬੰਦ ਕਰ ਦਿੱਤਾ।

ਲੀਵਸ ਨੇ ਸਰ ਮਾਈਕਲ ਫੋਸਟਰ ਦੀ ਅਦਾਲਤ 'ਚ ਉਹਦੇ ਖਿਲਾਫ ਮੁਕੱਦਮਾ ਦਾਇਰ ਕਰ ਦਿੱਤਾ। ਬਹਾਦਰ ਤੇ ਇਨਸਾਫ ਕਰਨ ਵਾਲੇ ਜੱਜ ਨੇ ਲੀਵਸ ਦੇ ਹੱਕ ਵਿਚ ਡਿਗਰੀ ਦੇ ਦਿੱਤੀ। ਤੇ ਪਗਡੰਡੀ ਤੋਂ ਦੀ ਲੰਘਣ ਦਾ ਅਧਿਕਾਰ ਸਭ ਨੂੰ ਹੋ ਗਿਆ। ਜਦ ਲੀਵਸ ਤੋਂ ਪੁੱਛਿਆ ਗਿਆ ਕਿ ਤੁਸੀਂ ਬੂਹੇ ਵਾਲੇ ਰਸਤੇ ਤੋਂ ਜਾਣਾ ਚਾਹੁੰਦੇ ਹੋ ਜਾਂ ਪੌੜੀਆਂ ਦੇ ਰਾਹ ਉੱਤੋਂ ਦੀ? ਤਾਂ ਲਿਓਸ ਨੇ ਕਿਹਾ ਕਿ ਪੌੜੀਆਂ ਦੇ ਰਸਤੇ ਤੋਂ ਦੀ। ਕਿਉਂਕਿ ਇਹ ਰਸਤਾ ਹਰ ਵੇਲ਼ੇ ਖੁਲ੍ਹਾ ਰਹਿੰਦਾ ਸੀ।

ਹੁਣ ਅਧਿਕਾਰੀਆਂ ਨੇ ਇਹ ਚਲਾਕੀ ਤੇ ਕਮੀਨਗੀ ਕੀਤੀ ਕਿ ਪੌੜੀਆਂ ਏਨੀਆਂ ਦੂਰ ਤੇ ਉੱਚੀਆਂ ਬਣਵਾ ਲਈਆਂ ਕਿ ਉਹਨਾਂ ਉੱਤੋਂ ਦੀ ਚੜ੍ਹਾਈ ਕਰ ਕੇ ਜਾਣਾ ਔਖਾ ਹੋ ਗਿਆ। ਏਸ ਤਰ੍ਹਾਂ ਲੀਵਸ ਦੀਆਂ ਸਾਰੀਆਂ ਕੋਸ਼ਿਸ਼ਾਂ ਐਵੇਂ ਗਈਆਂ।

ਉਹੀ ਜੱਜ ਜੀਹਨੇ ਲੀਵਸ ਦੇ ਹੱਕ ਵਿਚ ਫੈਸਲਾ ਦਿੱਤਾ ਸੀ, ਕਿਤੇ ਜਾਂਦਾ ਹੋਇਆ ਰਸਤੇ 'ਚ ਮਿਲ ਗਿਆ। ਲੀਵਸ ਨੇ ਸ਼ਿਕਾਹਿਤ ਕੀਤੀ ਕਿ ਜਨਾਬ ਪੌੜੀਆਂ ਤਾਂ ਅਜਿਹੀਆਂ ਬਣਾ ਦਿੱਤੀਆਂ ਗਈਆਂ ਨੇ ਕਿ ਉਹਨਾਂ ਤੋਂ ਦੀ ਬੱਚੇ ਤਾਂ ਕੀ, ਮਰਦ ਵੀ ਨਹੀਂ ਲੰਘ ਸਕਦੇ। ਜੱਜ ਨੇ ਕਿਹਾ ਕਿ ਮੈਂ ਆਪ ਦੇਖੀਆਂ ਨੇ, ਉਹ ਹੁਣ ਅਜਿਹੀਆਂ ਬਣਾਈਆਂ ਜਾਣਗੀਆ ਕਿ ਨਾ ਕੇਵਲ ਹਰੇਕ ਮਰਦ ਤੇ ਬੱਚਾ ਈ ਲੰਘ ਸਕੇ, ਸਗੋਂ ਭੁੱਖੀਆਂ ਜਨਾਨੀਆਂ ਵੀ ਲੰਘ ਸਕਣਗੀਆਂ। ਫੇਰ ਉਹ ਪੌੜੀਆਂ ਅਜਿਹੀਆਂ ਈ ਬਣਵਾਈਆਂ ਗਈਆਂ।

ਕੁਝ ਵਰ੍ਹਿਆਂ ਬਾਅਦ ਬਾਦਸ਼ਾਹ ਨੇ ਇਕ ਤੰਗ ਤੇ ਲੰਮੀ ਗਲੀ, ਜਿਹੜੀ ਰਿਚਮੰਡ ਤੇ ਕਿਊ ਗਾਰਡਨ ਦੇ ਵਿਚਕਾਰ ਚੱਲਦੀ ਸੀ ਤੇ ਜਿਹੜੀ ਰਿਚਮੰਡ ਤੇ ਕਿਊ ਅਤੇ ਬਰਨੇਟੀਫੋਰਡ ਨੂੰ ਸਿੱਧਾ ਰਸਤਾ ਬਣੀ ਹੋਈ ਸੀ, 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ। ਪਰ ਇਹਦੇ ਲਈ ਜ਼ਰੂਰੀ ਸੀ ਕਿ ਉਥੇ ਦੇ ਵਾਸੀਆਂ ਦੀ ਮਨਜ਼ੂਰੀ ਲਈ ਜਾਵੇ। ਇਹਦੇ ਲਈ ਉਹ ਜੁਗਤਾਂ ਕੀਤੀਆਂ ਗਈਆਂ, ਜਿਹੜੀਆਂ ਯੋਰਪੀ ਕੌਮਾਂ ਹਮੇਸ਼ਾ ਤੋਂ ਕਰਦੀਆ ਆ ਰਹੀਆਂ ਨੇ। ਮਤਲਬ ਮਲਕਾ ਦੇ ਖਾਨਸਾਮਾਂ ਨੇ ਓਸ ਥਾਂ ਦੇ ਸਾਰੇ ਵਾਸੀਆਂ ਨੂੰ ਆਪਣੇ ਘਰ ਦਾਅਵਤ ਦੇ ਦਿੱਤੀ। ਉਹਨਾਂ ਲੋਕਾਂ ਵਿਚ ਜੌਨ ਲੀਵਸ ਵੀ

ਸ਼ਾਮਲ ਸੀ। ਕਿਉਂਕਿ ਜੌਨ ਲੀਵਸ ਆਮ ਸਾਫ ਗੱਲਾਂ ਕਰਨ ਵਾਲਾ ਸੀ, ਜਿਨ੍ਹਾਂ ਤੋਂ ਅਕਸਰ ਜ਼ਾਲਮ ਹਾਕਮ ਨਾਰਾਜ਼ ਹੀ ਰਹਿੰਦੇ ਨੇ। ਉਹਦੇ ਨਾਲ ਵੀ ਬਾਦਸ਼ਾਹ ਸਲਾਮਤ ਨਾਰਾਜ਼ ਸਨ। ਏਸ ਲਈ ਪਹਿਲਾਂ ਤਾਂ ਉਹਨੇ ਦਾਅਵਤ 'ਚ ਜਾਣ ਤੋਂ ਇਨਕਾਰ ਕਰ ਦਿੱਤਾ, ਪਰ ਫੇਰ ਇਹ ਸੋਚ ਕੇ ਚਲਿਆ ਗਿਆ ਕਿ ਏਸ ਦਾਅਵਤ ਬੁਲਾਓਣ ਦੇ ਪਿੱਛੇ ਘੁੰਡੀ ਕੀ ਏ, ਉਹ ਜਾਨਣੀ ਚਾਹੀਦੀ ਏ। ਉਹ ਆਪ ਈ ਚਲਿਆ ਗਿਆ।

ਦਾਅਵਤ 'ਚ ਬੜੀ ਸ਼ਰਾਬ ਉੱਡੀ ਤੇ ਰੱਜ ਕੇ ਸ਼ਾਹੀ ਖਾਣੇ ਖਾਧੇ ਗਏ। ਪਰ ਲੀਵਸ ਨੂੰ ਲੱਗਿਆ ਕਿ ਏਸ ਦਾਅਵਤ 'ਚ ਕੋਈ ਗੱਲ ਲੁਕਾਈ ਗਈ ਏ। ਉਹਨੇ ਸ਼ਰਾਬ ਨਾ ਪੀਤੀ ਤੇ ਆਪਣੇ ਹੋਸ਼ ਠੀਕ ਠਾਕ ਰੱਖੇ। ਜਦ ਖਾਨਸਾਮਾਂ ਨੇ ਆ ਕੇ ਦੇਖਿਆ ਕਿ ਸਾਰੇ ਸ਼ਰਾਬ ਦੇ ਨਸ਼ੇ 'ਚ ਟੂੰਨ ਨੇ ਤਾਂ ਉਹਨੇ ਮਲਿਕਾ ਦੀ ਖੁਲ੍ਹਦਿਲੀ ਤੇ ਮਿਹਰਬਾਨੀ ਦੀਆਂ ਤਾਰੀਫਾਂ ਕਰਨ ਬਾਅਦ ਕਿਹਾ ਕਿ ਉਹ ਰਿਚਮੰਡ ਦੇ ਲੋਕਾਂ ਦੇ ਬਹੁਤ ਈ ਧੰਨਵਾਦੀ ਹੋਣਗੇ, ਜੇ ਉਹ ਲੋਕ ਇਹ ਸੜਕ ਉਹਨਾਂ ਨੂੰ ਦੇ ਦੇਣ। ਪਰ ਇਹਦੇ ਨਾਲ ਈ ਉਹਨਾਂ ਦੀ ਇਹ ਵੀ ਇੱਛਾ ਏ ਕਿ ਜੇ ਕੋਈ ਇਕ ਬੰਦਾ ਵੀ ਇਹਦਾ ਵਿਰੋਧ ਕਰੇਗਾ ਤਾਂ ਉਹ ਇਹ ਤੁਹਫਾ ਨਹੀਂ ਲੈਣਗੇ।

ਇਹ ਸੁਣਦੇ ਸਾਰ ਲੀਵਸ ਬੋਲ ਪਿਆ, "ਉਹ ਬੰਦਾ ਜਿਹੜਾ ਇਹ ਤੋਹਫਾ ਦੇਣ ਦੇ ਖਿਲਾਫ ਏ, ਉਹ ਮੈਂ ਹਾਂ। ਮੈਂ ਵੀ ਮਲਿਕਾ ਸਾਹਿਬਾ ਦੀ ਬਹੁਤ ਇੱਜ਼ਤ ਕਰਦਾ ਹਾਂ, ਜਿਵੇਂ ਕਿ ਤੁਸੀਂ ਕਰਦੇ ਹੋ, ਜਾਂ ਕੋਈ ਹੋਰ ਕਰ ਸਕਦਾ ਏ। ਪਰ ਮੈਂ ਆਪਣੇ ਦੇਸ਼ ਵਾਸੀਆਂ ਦੇ ਅਧਿਕਾਰਾਂ ਅਤੇ ਆਜ਼ਾਦੀ ਵਿਚ ਦਖਲ ਦੇਣਾ ਪਸੰਦ ਨਹੀਂ ਕਰਦਾ। ਉਹ ਅਧਿਕਾਰ ਤੇ ਆਜ਼ਾਦੀ ਭਾਵੇਂ ਕਿਸੇ ਦੇ ਵੀ ਕਬਜ਼ੇ ਵਿਚ ਹੋਵੇ, ਉਹ ਮੇਰੇ ਲਈ ਬਹੁਤ ਪ਼ਵਿੱਤਰ ਏ। ਏਸ ਸਮੇਂ 'ਚ ਅਸੀਂ ਉਹਨਾਂ ਦੇ ਰਾਖੇ ਹਾਂ, ਜਿਵੇਂ ਬੀਤੇ ਸਮੇਂ 'ਚ ਸਾਡੇ ਬਜ਼ੁਰਗ ਸਨ। ਉਹਨਾਂ ਨੇ ਈ ਸਾਨੂੰ ਇਹਨਾਂ ਦੀ ਰਾਖੀ ਕਰਨ ਲਈ ਸਾਡੀ ਜ਼ੁਮੇਵਾਰੀ ਲਾਈ। ਤਾਂ ਜੋ ਅਸੀਂ ਇਹਨਾਂ ਦੀ ਜ਼ੁੰਮੇਵਾਰੀ ਆਪਣੇ ਆਓਣ ਵਾਲੇ ਬੱਚਿਆਂ ਦੇ ਸਪੁਰਦ ਕਰ ਚੱਲੀਏ। ਏਸ ਕੰਮ 'ਚ ਕਿਸੇ ਵੀ ਕਿਸਮ ਦੀ ਬੇਈਮਾਨੀ ਜਾਂ ਕਮੀ ਸਾਥੋਂ ਨਾ ਹੋਵੇ। ਏਸ ਤਰ੍ਹਾਂ ਬਾਦਸ਼ਾਹ ਆਪਣੇ ਇਰਾਦੇ 'ਚ ਅਸਫਲ ਹੋ ਗਿਆ। ਭਾਵੇਂ ਬਾਅਦ 'ਚ ਉਹ ਰਾਹ ਵਾਲਾ ਇਲਾਕਾ ਪਾਰਲੀਮੈਂਟ ਨੇ ਬਾਦਸ਼ਾਹ ਦੇ ਹਵਾਲੇ ਕਰ ਦਿੱਤਾ, ਪਰ ਲਿਓਸ ਦੇ ਜਿਉਂਦਿਆਂ ਜੀ ਇਹ ਕੰਮ ਨਾ ਹੋ ਸਕਿਆ।

***

# 16. ਸਮੁੰਦਰੀ ਬੇੜੇ ਦਾ ਕੈਪਟਨ ਜੌਰਜ ਰੋਡਨੇ



**(ਜਾਰਜ ਰੋਡਨੇ (13 ਫਰਵਰੀ 1718 —24 ਮਈ 1792) ਇੰਗਲੈਂਡ ਦੇ ਨੈਵੀ ਦੇ ਐਡਮੀਰਲ ਕਮਾਂਡਰ ਸਨ।)**

ਇਕ ਵਾਰ ਜੌਰਜ ਰੋਡਨੇ ਬਹੁਤ ਕਰਜੇ ਹੇਠਾਂ ਦਬ ਗਏ ਸਨ। ਜਦ ਉਹਨਾਂ ਨੂੰ ਪੈਸੇ ਲੈਣਦਾਰਾਂ ਨੇ ਬਹੁਤ ਤੰਗ ਕੀਤਾ ਤਾਂ ਉਹਨਾਂ ਨੂੰ ਮਜਬੂਰ ਹੋ ਕੇ ਓਸ ਦੇਸ਼ ਨੂੰ ਛੱਡ ਕੇ ਫਰਾਂਸ ਨੂੰ ਭੱਜ ਜਾਣਾ ਪਿਆ। ਪਰ ਉਹਨਾਂ ਦੀ ਏਸ ਮੁਸੀਬਤ ਦੀ ਫਰਾਂਸ ਦੇ ਆਮ ਲੋਕਾਂ ਵਿਚ ਬੜੀ ਬਦਨਾਮੀ ਹੋਈ ਕਿ ਉਹ ਕਬਜ਼ੇ ਦੇ ਡਰ ਤੋਂ ਏਥੇ ਭੱਜ ਕੇ ਆ ਗਏ ਨੇ। ਫਰਾਂਸ ਦੇਸ਼ ਦਾ ਵਜ਼ੀਰ ਪੋਲੇਸ ਮਾਂਸਸਟਰ ਦੀ ਸਾਰਟਾਈਨ ਸਰ ਰੋਡਨੇ ਦੀ ਕਾਬਲੀਅਤ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਏਸ ਲਈ ਉਹਨੇ ਇਹ ਗੱਲ ਡਊਕ ਦੀ ਬੈਰਨ ਨੂੰ ਇਹ ਦੱਸੀ। ਤੇ ਬੇਲਤੀ ਕੀਤੀ ਕਿ ਚੰਗਾ ਹੋਵੇ ਜੇ ਤੁਸੀਂ, ਜਦ ਏਸ ਵੇਲ਼ੇ ਉਹਦਾ ਹੱਥ ਤੰਗ ਏ, ਉਹਨੂੰ ਆਪਣੇ ਸਮੁੰਦਰੀ ਜੰਗੀ ਬੇੜੇ ਦਾ ਕੈਪਟਨ ਬਣਾ ਕੇ ਵੈਸਟ ਇੰਡੀਜ਼ (ਦੱਖਣੀ ਅਮਰੀਕਾ) ਭੇਜ ਦਿਓ। ਜਿਥੇ ਜੰਗ ਚੱਲ ਰਹੀ ਏ। ਅਜਿਹਾ ਲਾਇਕ ਬੰਦਾ ਫੇਰ ਕਦੇ ਹੱਥ ਆਓਣਾ ਔਖਾ ਏ। ਸ਼ਾਇਦ ਹੱਥ ਤੰਗ ਹੋਣ ਕਰ ਕੇ ਇਹ ਨੌਕਰੀ ਸਵੀਕਾਰ ਕਰ ਲਵੇ।

ਏਸ ਬੇਸਮਝੀ ਵਾਲੇ ਇਰਾਦੇ ਨੂੰ ਸੌਖਿਆਂ ਈ ਪੂਰਾ ਕਰਨ ਦੀ ਨੀਤ ਨਾਲ ਡਿਊਕ ਨੇ ਜੌਰਜ ਰੋਡਨੇ ਨਾਲ ਦੋਸਤੀ ਵਾਲੇ ਸੰਧੰਧ ਬਨਾਓਣੇ ਚਾਹੇ। ਉਹਨਾਂ ਨੂੰ

ਅਖਵਾ ਭੇਜਿਆ ਕਿ ਚੰਗਾ ਹੋਵੇ ਜੇ ਤੁਸੀਂ ਇਕ ਦੋ ਹਫਤਿਆਂ ਲਈ ਮੇਰੇ ਕੋਲ ਰੁਕੋਂ! ਤੁਹਾਡਾ ਦਿਲ ਪਰਚਾਉਣਾ ਮੇਰੇ ਲਈ ਬਹੁਤ ਵਡਿਆਈ ਦਾ ਕਾਰਨ ਬਣੇਗਾ। ਸਮੁੰਦਰੀ ਜਹਾਜ਼ ਦੇ ਕੈਪਟਨ ਨੇ ਏਸ ਦਾਅਵਤ ਨੂੰ ਕਬੂਲ ਕਰਨ ਵਿਚ ਕੋਈ ਹਰਜ ਨਾ ਸਮਝਿਆ। ਜਦ ਡਿਊਕ ਦੇ ਰਹਿੰਦਿਆਂ ਦੋ ਚਾਰ ਦਿਨ ਲੰਘ ਗਏ ਤਾਂ ਇਕ ਦਿਨ ਬਾਗ ਵਿਚ ਸੈਰ ਕਰਦਿਆਂ ਡਿਊਕ ਨੇ ਗੱਲਾਂ ਗੱਲਾਂ ਵਿਚ ਕੈਪਟਨ ਦੇ ਦਿਲ ਦੀ ਗੱਲ ਜਾਨਣ ਦਾ ਜਤਨ ਕੀਤਾ। ਤੇ ਗੱਲ ਬਾਤ ਦਾ ਰੁਖ਼ ਏਸ ਪਾਸੇ ਫੇਰਿਆ। ਤੇ ਆਖਿਆ ਕਿ ਜੌਰਜ ਆਪਣੇ ਬਾਦਸ਼ਾਹ ਬਾਰੇ ਕੀ ਕੀ ਮਾੜੇ ਵਿਚਾਰ ਰੱਖਦਾ ਹੋਵੇ। ਤੇ ਫਰਾਂਸ ਦੀ ਸਰਕਾਰ ਵੱਲ ਉਲਾਰ ਹੋਇਆ ਹੋਵੇ। ਏਸ ਗੱਲ ਬਾਤ ਨਾਲ ਏਸ ਗੱਲ ਬਾਤ ਤੋਂ ਜੌਰਜ ਰੋਡਨੇ ਨੇ ਇਹ ਨਤੀਜਾ ਕੱਢਿਆ ਕਿ ਸ਼ਾਇਦ ਡਿਊਕ ਦੇ ਦਿਮਾਗ 'ਚ ਕੋਈ ਕਸਰ ਪੈਦਾ ਹੋ ਗਈ ਏ। ਜਿਹੜਾ ਅਜਿਹੀਆਂ ਫਜ਼ੂਲ ਗੱਲਾਂ ਕਰ ਰਿਹਾ ਏ। ਏਸ ਲਈ ਬਿਨਾਂ ਕਿਸੇ ਰੋਸੇ ਦਾ ਜ਼ਾਹਰ ਕੀਤਿਆਂ ਉਹ ਉਹਨਾਂ ਨਾਲ ਰਹਿਮ ਭਰਿਆ ਸਲੂਕ ਕਰਨ ਲੱਗ ਪਏ। ਪਰ ਏਸ ਰਹਿਮ-ਦਿਲੀ ਨੂੰ ਡਿਊਕ ਨੇ ਦੂਜੇ ਅਰਥਾਂ ਵਿਚ ਸਮਝਿਆ ਕਿ ਕੈਪਟਨ ਨੇ ਉਹਨਾਂ ਦਾ ਪ੍ਰਸਤਾਵ ਮੰਨ ਲਿਆ ਏ। ਏਸ ਲਈ ਜਦੇ ਆਪਣੀ ਤਜਵੀਜ਼ ਰੱਖ ਦਿੱਤੀ ਕਿ ਸਾਡਾ ਬਾਦਸ਼ਾਹ ਚਾਹੁੰਦਾ ਏ ਕਿ ਉਹ ਵੈਸਟ ਇੰਡੀਜ਼ 'ਚ ਜੰਗ ਦਾ ਤਮਾਸ਼ਾ ਦੇਖੇ। ਏਸ ਲਈ ਜੇ ਤੁਸੀਂ ਅੰਗਰੇਜ਼ਾਂ ਦੀ ਨੌਕਰੀ ਛੱਡ ਦੇਣਾ ਮਨਜ਼ੂਰ ਕਰ ਲਵੋਂ ਤਾਂ ਤੁਹਾਨੂੰ ਜੰਗੀ ਬੇੜੇ ਦਾ ਕੈਪਟਨ ਨਿਉਕਤ ਕੀਤਾ ਜਾ ਸਕਦਾ ਏ। ਇਹ ਗੱਲ ਸੁਣ ਕੇ ਕਪਤਾਨ ਨੂੰ ਬਹੁਤ ਗੁੱਸਾ ਆ ਗਿਆ ਤੇ ਉਹਨੇ ਕੁਝ ਸੰਭਲ ਕੇ ਅਤੇ ਗੁੱਸੇ 'ਤੇ ਕਾਬੂ ਪਾ ਕੇ ਡਿਊਕ ਨੂੰ ਜਵਾਬ ਦਿੱਤਾ। ਕਿ :-

> **"ਜੇ ਇਹ ਗੱਲ ਬਾਤ ਤੁਸੀਂ ਆਪਣੇ ਵੱਲੋਂ ਬਿਨਾਂ ਕਿਸੇ ਦੇ ਆਖਿਆਂ ਜਾਂ ਇਸ਼ਾਰਾ ਕੀਤਿਆਂ ਕੀਤੀ ਏ ਤਾਂ ਜ਼ਰੂਰ ਮੈਂ ਇਹਨੂੰ ਆਪਣੀ ਬੇਇੱਜ਼ਤੀ ਸਮਝਦਾ ਹਾਂ। ਕਿਉਂਕਿ ਤੁਸੀਂ ਸਿਰਫ ਓਸ ਬੰਦੇ ਵੱਲੋਂ, ਜਿਹੜਾ ਗਲਤੀਆਂ ਕਰ ਈ ਨਹੀਂ ਸਕਦਾ, ਦਾ ਸੁਨੇਹਾ ਪੁਚਾਇਆ ਏ। ਏਸ ਲਈ ਮੈਂ ਤੁਹਾਨੂੰ ਮਜਬੂਰ ਸਮਝਦਾ ਹਾਂ। ਭਾਵੇਂ ਮੇਰੀ ਹਾਲਤ ਨੇ ਮੈਨੂੰ ਆਪਣੇ ਦੇਸ਼ ਤੋਂ ਵੱਖ ਕਰ ਦਿੱਤਾ ਏ, ਪਰ ਦੁਨੀਆਂ ਦਾ ਕੋਈ ਵੀ ਲੋਭ ਲਾਲਚ ਮੈਨੂੰ ਆਪਣੇ ਦੇਸ਼ ਦੀ ਸੇਵਾ ਤੋਂ ਵੱਖ ਨਹੀਂ ਕਰ ਸਕਦਾ।"**

ਇਹ ਜਵਾਬ ਸੁਣ ਕੇ ਓਸ ਨੇ ਡਿਊਕ ਰੋਡਨੇ ਦੀ ਦੇਸ਼ ਭਗਤੀ 'ਤੇ ਵਾਹ ਵਾਹ ਕਰਨ ਲੱਗ ਪਿਆ। ਤੇ ਓਸੇ ਦਿਨ ਤੋਂ ਉਹਦਾ ਖਾਸ ਦੋਸਤ ਬਣ ਗਿਆ। ਤੇ ਜੌਨ ਰੁਡਲੀ ਦੀ ਮਾਇਕ ਸਹਾਇਤਾ ਕਰ ਕੇ ਉਹਨਾਂ ਨੂੰ ਆਪਣੇ ਦੇਸ਼ ਜਾਣ ਦੇ ਲਾਇਕ ਬਣਾ ਦਿੱਤਾ। ਜੌਰਜ ਰੋਡਨੇ ਨੂੰ ਇੰਗਲਿਸਤਾਨ ਆਉਣ 'ਤੇ ਇਕ ਬਹੁਤ ਵੱਡਾ ਅਹੁਦਾ ਫੌਜ ਵਿਚ ਮਿਲ ਗਿਆ।

ਗੱਲ ਇਹ ਏ ਕਿ ਸਾਰੀ ਦੁਨੀਆ ਖੂਬੀਆਂ ਨੂੰ ਖੂਬੀ ਤੇ ਬੁਰਾਈਆਂ ਨੂੰ ਬੁਰਾਈ

ਸਮਝਦੀ ਏ ਤੇ ਮੰਨਦੀ ਵੀ ਏ। ਲੋੜ ਤੇ ਗਰਜ ਪੂਰੀ ਕਰਨ ਲਈ ਸੰਭਵ ਏ ਕਿ ਕੋਈ ਕਿਸੇ ਗੱਦਾਰ ਅਤੇ ਲਾਲਚੀ ਦੀ ਤਾਰੀਫ ਕਰੇ। ਉਹਨੂੰ ਮੂਹ 'ਤੇ ਚੰਗਾ ਆਖੇ, ਪਰ ਹਰੇਕ ਬੰਦਾ ਬੇਈਮਾਨ ਨੂੰ ਬੇਈਮਾਨ ਅਤੇ ਗੱਦਾਰ ਨੂੰ ਗੱਦਾਰ ਮੰਨਦਾ ਏ। ਜਿਹੜਾ ਬੰਦਾ ਆਪਣੀ ਕੌਮ ਤੇ ਦੇਸ਼ ਨਾਲ ਬੇਈਮਾਨੀ ਤੇ ਗੱਦਾਰੀ ਕਰ ਸਕਦਾ ਏ, ਤਾਂ ਕੋਈ ਅਚੰਭਾ ਨਹੀਂ ਕਿ ਜੇ ਉਹਨੂੰ ਹੋਰ ਲਾਲਚ ਦਿੱਤਾ ਜਾਵੇ ਤਾਂ ਉਹ ਬਗਾਨਿਆਂ ਨਾਲ ਵੀ ਇਹੋ ਜਿਹਾ ਸਲੂਕ ਨਾ ਕਰੇ। ਅਕਲਮੰਦ ਬੰਦੇ ਕਦੇ ਵੀ ਅਜਿਹੇ ਬੰਦਿਆਂ 'ਤੇ ਵਿਸ਼ਵਾਸ ਨਹੀਂ ਕਰਦੇ, ਜਿਹੜੇ ਆਪਣਾ ਈਮਾਨ ਵੇਚ ਸਕਦੇ ਨੇ। ਸਿਆਣੇ ਬੰਦੇ ਉਹਨਾਂ ਨੂੰ ਘਟੀਆ ਤੇ ਜ਼ਲੀਲ ਮੰਨਦੇ ਨੇ। ਜੇ ਸਰ ਜੌਰਜ ਰੋਡਨੇ ਫਰਾਂਸੀਸੀਆਂ ਦੀ ਨੌਕਰੀ ਕਬੂਲ ਕਰ ਲੈਂਦੇ ਤੇ ਆਪਣੇ ਦੇਸ਼ ਦੀ ਕੋਈ ਪਰਵਾਹ ਨਾ ਕਰਦੇ ਤਾਂ ਓਸੇ ਵੇਲੇ ਫਰਾਸੀਸੀ ਵਜ਼ੀਰ ਦੀਆਂ ਲਜ਼ਰਾਂ ਤੋਂ ਡਿਗ ਪੈਂਦੇ। ਭਾਵੇਂ ਆਪਣਾ ਕੰਮ ਕੱਢਣ ਲਈ ਉਹਨਾਂ ਨੂੰ ਕੁਝ ਸਮੇਂ ਲਈ ਨੌਕਰ ਰੱਖ ਈ ਲਿਆ ਜਾਂਦਾ। ਅੰਗਰੇਜ਼ ਕੌਮ ਇਮਾਨਦਾਰੀ ਤੇ ਹੋਰ ਸਾਰੇ ਵਧੀਆਂ ਗੁਣਾਂ ਦੀ ਤਾਰੀਫ ਕਰਦੀ ਏ। ਉਹ ਇਮਾਨਦਾਰੀ ਦੇ ਪੂਰੇ ਕਦਰਦਾਨ ਹੁੰਦੇ ਨੇ। ਸਗੋਂ ਉਹ ਖੁਸ਼ਾਮਦੀਆਂ ਨੂੰ ਪਸੰਦ ਨਹੀਂ ਕਰਦੇ। ਸਗੋਂ ਉਹਨਾਂ ਨੂੰ ਬਹੁਤ ਮਾੜੀ ਨਜ਼ਰ ਨਾਲ ਦੇਖਦੇ ਨੇ। ਉਹ ਏਨੇ ਸਿਆਣੇ ਹੁੰਦੇ ਨੇ ਕਿ ਕੋਈ ਖੁਸ਼ਾਮਦੀ ਉਹਨਾਂ ਨੂੰ ਧੋਖਾ ਨਹੀਂ ਦੇ ਸਕਦਾ। ਇਹ ਵੱਖਰੀ ਗੱਲ ਏ ਕਿ ਉਹ ਆਪਣਾ ਮਤਲਬ ਸਮਝ ਕੇ ਉਹਨੂੰ ਅੱਖੋਂ ਪਰੋਖੇ ਕਰ ਛੱਡਦੇ ਨੇ।

ਉਹ ਆਪਣੇ ਖਾਣੇ ਦੇ ਵੇਲੇ ਕਲੱਬਾਂ ਵਿਚ ਗੁਲਾਮਾਂ ਵਰਗੀਆਂ ਹਰਕਤਾਂ ਕਰਨ ਵਾਲਿਆਂ ਦਾ ਮਜ਼ਾਕ ਉਡਾਂਦੇ ਨੇ। ਜਿਹੜੇ ਲੋਕ ਇਹ ਸਕਮਝਦੇ ਨੇ ਕਿ ਅੰਗਰੇਜ਼ ਲੋਕ ਗੱਦਾਰਾਂ ਤੇ ਖੁਸ਼ਾਮਦੀਆਂ ਨੂੰ ਚੰਗੇ ਸਮਝਦੇ ਨੇ, ਉਹ ਬਹੁਤ ਭਾਰੀ ਗਲਤੀ 'ਤੇ ਨੇ।

***

# 17. ਰੂਸੀਆਂ ਦੀ ਦੇਸ਼ ਭਗਤੀ

ਨੇਪੋਲੀਅਨ ਬੋਨਾਪਾਰਟ ਨੇ ਸਨ 1813 ਈ. 'ਚ ਜਦ ਰੂਸ 'ਤੇ ਚੜ੍ਹਾਈ ਕੀਤੀ ਸੀ ਤਾਂ ਓਸ ਵੇਲ਼ੇ ਰੂਸੀਆਂ ਨੇ ਆਪਣੀ ਦੇਸ਼ ਭਗਤੀ ਦਾ ਅਜਿਹਾ ਸਬੂਤ ਦਿੱਤਾ ਸੀ ਕਿ ਉਹਦੀ ਮਿਸਾਲ ਦੁਨੀਆ ਭਰ ਦੇ ਇਤਿਹਾਸ 'ਚ ਘੱਟ ਈਂ ਮਿਲਦੀ ਏ। ਭਾਵੇਂ ਅੰਦਾਜ਼ਾ ਇਹ ਕਹਿੰਦਾ ਏ ਕਿ ਰੂਸ ਵਰਗੀ ਖ਼ੁਦਮੁਖਤਿਆਰ ਤੇ ਜਾਬਰ ਹਕੂਮਤ ਪੈਦਾ ਨਹੀਂ ਹੋ ਸਕਦੀ। ਪਰ ਸਾਬਤ ਇਹ ਹੋ ਗਿਆ ਕਿ ਰੂਸ ਦੀ ਡਾਢੀ ਤੇ ਗੁਲਾਮਾਂ ਦੇ ਢੰਗ ਦੀ ਹਕੂਮਤ ਨੇ ਵੀ ਰੂਸੀ ਕਿਸਾਨਾਂ ਦੇ ਦਿਲਾਂ ਵਿਚ ਦੇਸ਼ ਭਗਤੀ ਦੀ ਭਾਵਨਾ ਉੱਕਾ ਖਤਮ ਨਹੀਂ ਸੀ ਹੋਣ ਦਿੱਤੀ। ਏਸ ਕਿਸਮ ਦੀ ਦੇਸ਼ ਭਗਤੀ ਦੀ ਮਿਸਾਲ ਧਾਰਮਕ ਕੰਮਾਂ ਤੋਂ ਲਈ ਜਾ ਸਕਦੀ ਏ। ਪਰ ਰੂਸ ਨੇ ਏਸ ਤੋਂ ਵੱਧ ਕੇ ਕੁਰਬਾਨੀਆਂ ਦਿੱਤੀਆਂ ਸਨ। ਗਰੀਬਾਂ ਤੋਂ ਲੈ ਕੇ ਅਮੀਰਾਂ ਤਕ ਹਰੇਕ ਬੰਦਾ ਰੂਸ ਦੇ ਸ਼ਹਿਨਸ਼ਾਹ ਦੀ ਸਹਾਇਤਾ ਲਈ ਖੜ੍ਹਾ ਹੋ ਗਿਆ ਸੀ। ਸਾਰੇ ਪਾਸਿਉਂ ਬੰਦਿਆਂ ਤੇ ਧਨ ਦੀ ਸਹਾਇਤਾ ਕਰਨ ਦੇ ਪ੍ਰਸਤਾਵ ਰੱਖੇ ਜਾ ਰਹੇ ਸਨ।

ਨੇਪੋਲੀਅਨ ਨੇ ਰੂਸ ਦੇ ਸ਼ਹਿਨਸ਼ਾਹ ਦੀ ਭੈਣ ਨਾਲ ਵਿਆਹ ਕਰਨ ਦਾ ਪ੍ਰਸਤਾਵ ਰੱਖਿਆ ਸੀ। ਸਭ ਤੋਂ ਪਹਿਲਾਂ ਉਸੇ ਕੁੜੀ ਨੇ ਆਪਣੇ ਖਰਚੇ 'ਤੇ ਇਕ ਰਜਮੈਂਟ ਭਰਤੀ ਕਰਨ ਲਈ ਤੇ ਜੰਗ ਵਿਚ ਕੰਮ ਕਰਨ ਲਈ ਭੇਜਣ ਦੀ ਦਰਖਾਸਤ ਦਿੱਤੀ ਸੀ। ਸ਼ਹਿਰ ਮਾਸਕੋ ਦੇ ਵਾਸੀਆਂ ਨੇ ਚੰਦਾ ਇਕੱਠਾ ਕਰ ਕੇ ਉਹਦੇ ਨਾਲ ਅੱਸੀ ਹਜ਼ਾਰ ਬੰਦਿਆਂ ਦੀ ਫੌਜ ਤਿਆਰ ਕਰਨ ਦਾ ਪ੍ਰਬੰਧ ਕੀਤਾ ਸੀ। ਪਲੋਟੋਫ ਨਾਂ ਦੇ ਇਕ ਬੁੱਢੇ ਰਈਸ ਨੇ ਇਹ ਵਾਅਦਾ ਕੀਤਾ ਕਿ ਜਿਹੜਾ ਬੰਦਾ ਨੇਪੋਲੀਅਨ ਨੂੰ ਕਤਲ ਕਰ ਦੇਵੇਗਾ, ਉਹਨੂੰ ਮੈਂ ਦੋ ਲੱਖ ਰੂਬਲ ਨਗਦ ਇਨਾਮ ਦਿਆਂਗਾ। ਤੇ ਆਪਣੀ ਧੀ ਦਾ ਵਿਆਹ ਉਹਦੇ ਨਾਲ ਕਰ ਦਿਆਂਗਾ। ਸੈਂਕੜੇ ਰਈਸਾਂ ਦੇ ਮੁੰਡਿਆਂ ਨੇ ਆਪਣੇ ਖਰਚੇ ਦੇ ਸਿਰ 'ਤੇ ਫੌਜਾਂ ਲਈ ਭਰਤੀਆਂ ਕੀਤੀਆਂ। ਤੇ ਆਪ ਵੀ ਸਿਪਾਹੀ ਵਜੋਂ ਫੌਜ ਵਿਚ ਕੰਮ ਕੀਤਾ। ਦੂਜੇ ਲਾਇਕ ਬੰਦਿਆਂ ਨੂੰ ਉਹਨਾਂ ਦੇ ਅਫਸਰ ਬਣਾ ਦਿੱਤਾ ਗਿਆ। ਇਹੀ ਨਹੀਂ ਕਿ ਅਮੀਰਾਂ ਨੇ ਏਨਾ ਜੋਸ਼ ਦਿਖਾਇਆ, ਸਗੋਂ ਗਰੀਬ ਕਿਸਾਨਾਂ ਨੇ ਵੀ ਹਰੇਕ ਪਾਸੇ ਤੋਂ ਦਰਖਾਸਤਾਂ ਭੇਜੀਆਂ ਕਿ ਉਹਨਾਂ ਨੂੰ ਫੌਜ ਵਿਚ ਭਰਤੀ ਕਰਨ ਦੀ ਆਗਿਆ ਦਿੱਤੀ ਜਾਵੇ।

ਕਿਉਂਕਿ ਬਰਤਾਨੀਆ ਦੀ ਹਮਾਇਤ ਨਾਲ ਪੁਰਤਗਾਲ ਵਾਲੇ ਨੇਪੋਲੀਅਨ ਨੂੰ ਉਥੋਂ ਭਜਾ ਚੁੱਕੇ ਸਨ ਤੇ ਇਹ ਖਬਰ ਰੂਸੀਆਂ ਤਕ ਵੀ ਪਹੁੰਚ ਚੁੱਕੀ ਸੀ। ਏਸ ਲਈ ਉਹ

ਲੋਕ ਆਪਸ ਵਿਚ ਕਹਿੰਦੇ ਸਨ ਕਿ :-

"ਕੀ ਕਾਰਨ ਏ ਜਦ ਇਕ ਛੋਟੀ ਜਿਹੀ ਰਿਅਸਤ ਪੁਰਤਗਾਲ ਅੰਗਰੇਜ਼ਾਂ ਦੀ ਸਹਾਇਤਾ ਨਾਲ ਫਰਾਂਸੀਸੀਆਂ ਨੂੰ ਆਪਣੇ ਦੇਸ਼ ਵਿਚੋਂ ਬਾਹਰ ਕਰਦੇ ਨੇ, ਤਾਂ ਅਸੀਂ ਨਾ ਕੱਢ ਸਕੀਏ। ਤੇ ਆਪਣੇ ਉਹਨਾਂ ਸ਼ਹੀਦਾਂ ਦਾ ਬਦਲਾ ਨਾ ਲੈ ਸਕੀਏ, ਜਿਹੜੇ ਮੇਲੀਓ ਤੇ ਫਿਨਲੈਂਡ ਵਿਚ ਮਾਰੇ ਗਏ ਸਨ।"

ਪਰ ਸਭ ਤੋਂ ਵੱਧ ਹੁਸ਼ਿਆਰੀ ਤੇ ਮਿਹਨਤ ਦਾ ਕੰਮ ਉਹਨਾਂ ਰੂਸੀਆਂ ਨੇ ਕੀਤਾ, ਜਿਨ੍ਹਾਂ ਨੇ ਸ਼ਹਿਰ ਰੀਗਾ ਨੂੰ ਬਚਾਉਣ ਲਈ ਫਿਨਲੈਂਡ ਤੋਂ ਪੰਦਰਾਂ ਹਜ਼ਾਰ ਫੌਜ ਭੇਜਣ ਦਾ ਪ੍ਰਬੰਧ ਕੀਤਾ ਸੀ। ਉਹਨਾਂ ਲੋਕਾਂ ਨੇ ਸਿਰਫ ਛੇ ਹਫਤਿਆਂ ਦੇ ਅੰਦਰ ਅੰਦਰ ਰਾਤ ਦਿਨ ਮਿਹਨਤ ਕਰ ਕੇ ਸੌ ਕਿਸ਼ਤੀਆਂ ਤਿਆਰ ਕੀਤੀਆਂ। ਤੇ ਉਹਨਾਂ ਨੂੰ ਤੋਪਾਂ ਨਾਲ ਹਥਿਆਰਬੰਦ ਕਰ ਕੇ ਜੰਗ ਵਿਚ ਭੇਜ ਦਿੱਤਾ।

ਇਤਿਹਾਸ ਵਿਚ ਜੰਗ ਦੇ ਮੈਦਾਨ ਵਿਚ ਹੁੰਦੀਆਂ ਸੈਂਕੜੇ ਘਟਨਾਵਾਂ ਦਰਜ ਨੇ, ਜਿਨ੍ਹਾਂ ਵਿਚ ਕਤਲ-ਇ-ਆਮ ਹੋਏ ਤੇ ਬੇਅੰਤ ਬੰਦਿਆਂ ਦਾ ਲਹੂ ਡੁਲ੍ਹਿਆ। ਪਰ ਅਜਿਹੀ ਭਿਆਨਕ ਹੋਰ ਘਟਨਾ ਇਕ ਵੀ ਮੌਜੂਦ ਨਹੀਂ, ਜਿਹੋ ਜਿਹੀ ਮਾਸਕੋ ਸ਼ਹਿਰ ਵਿਚ ਅੱਗ ਲੱਗਣ ਦੀ ਹੋਈ ਸੀ। ਤੇ ਜਿਹੋ ਜਿਹੀ ਦੇਸ਼ ਭਗਤੀ ਸ਼ਹਿਰ ਦੇ ਗਵਰਨਰ ਨੇ ਏਸ ਮੌਕੇ 'ਤੇ ਵਿਖਾਈ ਸੀ, ਉਹਦੀ ਵੀ ਕੋਈ ਮਿਸਾਲ ਨਹੀਂ ਮਿਲ ਸਕਦੀ। ਜਦ ਮਾਸਕੋ ਸੜ ਕੇ ਸੁਆਹ ਹੋ ਗਿਆ ਸੀ ਤਾਂ ਉਥੋਂ ਦੇ ਵਾਸੀ, ਗਵਰਨਰ ਸਣੇ ਫੌਜ ਦੇ ਓਸ ਮਹਿਲ ਵਿਚ ਚਲੇ ਗਏ ਸਨ, ਜਿਹੜਾ ਮਾਸਕੋ ਤੋਂ ਥੋੜ੍ਹਾ ਦੂਰ ਵਰਵਨੋਂਦ ਦੇ ਨਾਲ ਜ਼ਰਾ ਵਿੱਥ 'ਤੇ ਸੀ। ਜਦ ਫਰਾਂਸ ਵਾਲੇ ਉਥੇ ਵੀ ਪਹੁੰਚੇ ਤਾਂ ਉਹਨੇ ਆਪਣੇ ਆਲੀਸ਼ਾਟ ਮਹਿਲ ਨੂੰ ਆਪਣੇ ਹੱਥਾਂ ਨਾਲ ਈ ਅੱਗ ਲਾ ਦਿੱਤੀ। ਤੇ ਦੁਸ਼ਮਣ ਵਾਸਤੇ ਹੇਠ ਲਿਖੀ ਲਿਖਤ ਵਾਲਾ ਵਰਕਾ ਛੱਡ ਦਿੱਤਾ, ਜੀਹਦੇ ਨਾਲ ਉਥੋਂ ਦੇ ਲੋਕਾਂ ਦੀ ਦੇਸ਼ ਭਗਤੀ ਦਾ ਅੰਦਾਜ਼ਾ ਚੰਗੀ ਤਰ੍ਹਾਂ ਲਾਇਆ ਜਾ ਸਕਦਾ ਏ :-

"ਮੈਂ ਅੱਠ ਸਾਲ ਤਕ ਏਸ ਮਹਿਲ ਨੂੰ ਸਜਾਇਆ ਸੀ। ਤੇ ਏਸ ਸਮੇਂ 'ਚ ਮੈਂ ਆਪਣੇ ਖਾਨਦਾਨ ਦੇ ਨਾਲ ਏਥੇ ਆਰਾਮ ਕਰ ਰਿਹਾ ਹਾਂ। ਤੁਹਾਡੇ ਆਉਣ 'ਤੇ ਏਸ ਥਾਂ ਦੇ 1720 ਵਾਸੀ ਇਹਨੂੰ ਛੱਡ ਗਏ ਤੇ ਮੈਂ ਆਪਣੇ ਹੱਥਾਂ ਨਾਲ ਅੱਗ ਲਾ ਰਿਹਾ ਹਾਂ। ਤਾਂ ਜੋ ਤੁਹਾਡੇ ਮਨਹੂਸ ਪੈਰਾਂ ਨਾਲ ਇਹ ਥਾਂ ਅਪਵਿੱਤਰ ਨਾ ਹੋ ਜਾਵੇ। ਓ ਫਰਾਂਸ ਵਾਲਿਓ ! ਤੁਹਾਡੇ ਲਈ ਮੈਂ ਆਪਣੇ ਮਾਸਕੋ ਵਾਲੇ ਦੋ ਮਹਿਲ ਛੱਡੇ ਹੋਏ ਨੇ। ਜਿਨ੍ਹਾਂ 'ਤੇ ਪੰਜ ਲੱਖ ਰੂਬਲ ਲੱਗੇ ਸਨ। ਪਰ ਏਥੇ ਤੁਹਾਨੂੰ ਸਿਰਫ ਸੁਆਹ ਈ ਮਿਲੇਗੀ।"

ਦਸ਼ਖਤ

ਕਾਉਂਟ ਫਾਓਡਰ ਰਾਸਟੋਪਚਿਨ

ਗਵਰਨਰ ਦੀ ਏਸ ਮਿਸਾਲ ਨੇ ਸਾਰੇ ਕਿਸਾਨਾਂ ਦੇ ਦਿਲਾਂ ਵਿਚ ਵੀ ਦੇਸ਼ ਭਗਤੀ ਦੀ ਅੱਗ ਭੜਕਾ ਦਿੱਤੀ ਸੀ। ਉਹਨਾਂ ਨੇ ਅਜਿਹੀਆਂ ਕੁਰਬਾਨੀਆਂ ਕੀਤੀਆਂ, ਜਿਨ੍ਹਾਂ ਦੀ ਮਿਸਾਲ ਮਿਲਣੀ ਔਖੀ ਏ। ਜਿਨ੍ਹਾਂ ਦਾ ਸ਼ਾਇਦ ਅੱਜ ਤਕ ਕਿਸੇ ਨੇ ਨਾਂ ਵੀ ਨਹੀਂ ਸੁਣਿਆ ਹੋਣਾ। ਜਦ ਫਰਾਂਸ ਦੀ ਫੌਜ ਨੇੜੇ ਆਈ ਤਾਂ ਲੋਕ ਆਪਣੇ ਹੱਥੀਂ ਆਪਣੇ ਘਰਾਂ, ਨੀਰੇ ਵਾਲੇ ਕੋਠਿਆਂ ਤੇ ਬਾਲਣ ਵਾਲੀਆਂ ਥਾਵਾਂ ਨੂੰ ਅੱਗ ਲਾ ਕੇ ਚਲੇ ਜਾਂਦੇ। ਜਦ ਨੈਪੋਲੀਅਨ ਨੇ ਦੇਖਿਆ ਕਿ ਸਖਤੀ ਕਰਨ 'ਤੇ ਉਹ ਲੋਕ ਉਹਦੀ ਫੌਜ ਦੇ ਘੋੜਿਆਂ ਲਈ ਪੱਠੇ ਵੀ ਨਹੀਂ ਦੇਂਦੇ ਤਾਂ ਉਹਨੇ ਰੁਪੈ ਪੈਸੇ ਦੇ ਕੇ ਆਪਣਾ ਕੰਮ ਚਲਾਓਣਾ ਚਾਹਿਆ। ਪਰ ਉਹ ਲੋਕ ਆਪਣੇ ਦੇਸ਼ ਦੇ ਦੁਸ਼ਮਣ ਤੇ ਨਹੀਂ ਸਨ ਕਿ ਕੌਮ ਨੂੰ ਵੇਚਣ ਲਈ ਤਿਆਰ ਹੋ ਜਾਣ। ਉਹਨਾਂ ਵਿਚੋਂ ਕਿਸੇ ਨੇ ਵੀ ਕੋਈ ਵੀ ਲਾਲਚ ਕਬੂਲ ਨਾ ਕੀਤਾ। ਇਕ ਵਾਰ ਉਹ ਪੱਠੇ ਲੈਣ ਵਾਲਿਆਂ ਨੂੰ ਵਸੋਂ ਤੋਂ ਜ਼ਰਾ ਦੂਰ ਲੈ ਗਏ ਤੇ ਉਥੇ ਲਿਜਾ ਕੈ ਉਹਨਾਂ ਨੂੰ ਕਤਲ ਕਰ ਦਿੱਤਾ। ਏਸ ਜ਼ਬਰਦਸਤ ਮੁਕਾਬਲੇ ਨਾਲ ਜੋਸ਼ ਨਾਲ ਫਰਾਂਸੀਸੀਆਂ ਨੇ ਸਾੜੇ ਨਾਲ ਉਹਨਾਂ 'ਤੇ ਬੜੇ ਜ਼ੁਲਮ ਕੀਤੇ। ਪਰ ਗਰੀਬ ਕਿਸਾਨ ਵੀ ਕਿਸੇ ਵੀ ਢੰਗ ਨਾਲ ਦੁਸ਼ਮਣ ਨਾਲ ਸਹਿਮਤ ਨਾ ਹੋਏ।

ਫਰਾਂਸੀਸੀਆਂ ਨੇ ਜਤਨ ਕੀਤੇ ਕਿ ਜਿਹੜੇ ਲੋਕ ਜੰਗ ਦੇ ਮੈਦਾਨ 'ਚ ਕੈਦ ਹੋਏ ਸਨ, ਉਹਨਾਂ ਨੂੰ ਆਪਣੀ ਫੌਜ 'ਚ ਭਰਤੀ ਕਰ ਲਿਆ ਜਾਵੇ। ਪਰ ਕੈਦੀਆਂ ਨੇ ਫੌਜੀ ਅਹੁਦੇ ਕਬੂਲ ਨਾ ਕੀਤੇ। ਸਗੋਂ ਇਕ ਚੁਲਬੁਲੇ ਕੈਦੀ ਨੇ ਆਪਣੀ ਕੁਹਾੜੀ, ਜਿਹੜੀ ਉਹਦੇ ਲੱਕ ਨਾਲ ਬੱਝੀ ਹੋਈ ਸੀ, ਨਾਲ ਆਪਣਾ ਸੱਜਾ ਹੱਥ ਵੱਢ ਸੁੱਟਿਆ। ਤਾਂ ਜੋ ਉਹਨੂੰ ਆਪਣੇ ਦੇਸ਼ ਦੇ ਵਿਰੁੱਧ ਵਰਤਿਆ ਨਾ ਜਾ ਸਕੇ। ਇਕ ਵਾਰ ਕਾਉਂਟ ਫੋਰਨਜ਼ ਔਫ ਕੇਬਾਬਾਰਾ ਕਿਸਾਨਾਂ ਦੇ ਅੜਿੱਕੇ ਆ ਗਏ। ਨੈਪੋਲੀਅਨ ਨੇ ਉਹਨਾਂ ਨੂੰ ਹੁਕਮ ਦਿੱਤਾ ਕਿ ਜਾਂ ਤਾਂ ਸਾਡੀ ਫੌਜ ਵਿਚ ਨਾਂ ਲਿਖਵਾਏ, ਨਹੀਂ ਤਾਂ ਕਤਲ ਹੋਣਾ ਕਬੂਲ ਕਰੇ। ਏਸ ਗੱਲ 'ਤੇ ਵਿਚਾਰ ਕਰਨ ਲਈ ਉਹਨੇ ਉਹਨੂੰ ਸਿਰਫ ਇਕ ਘੰਟੇ ਦੀ ਮੋਹਲਤ ਦਿੱਤੀ। ਜਦ ਇਕ ਘੰਟਾ ਲੰਘ ਗਿਆ ਤਾਂ ਉਹਨੇ ਮਰਨਾ ਕਬੂਲ ਕਰ ਲਿਆ, ਪਰ ਫੌਜ ਵਿਚ ਭਰਤੀ ਹੋ ਕੇ ਆਪਣੇ ਦੇਸ਼ ਦੇ ਖਿਲਾਫ ਲੜਨਾ ਕਬੂਲ ਨਾ ਕੀਤਾ। ਨੈਪੋਲੀਅਨ ਨੇ ਚਾਰਾਂ ਦੁਸ਼ਮਣਾਂ ਦੇ ਸਿਰ ਲਾਹ ਦੇਣ ਦਾ ਹੁਕਮ ਦੇ ਦਿੱਤਾ। ਜਦ ਉਹ ਚਾਰੇ ਬਹਾਦਰੀ ਨਾਲ ਆਪਣੀਆਂ ਜਾਨਾਂ ਦੇਣ ਲਈ ਤਿਆਰ ਹੋਏ ਤਾਂ ਓਸ ਅਫਸਰ ਨੇ, ਜੀਹਨੂੰ ਇਹ ਕੰਮ ਦਿੱਤਾ ਹੋਇਆ ਸੀ, ਉਹਨਾਂ ਦੀ ਬਹਾਦਰੀ ਦੇਖ ਕੇ ਉਹਨਾਂ ਨੂੰ ਭੱਜ ਜਾਣ ਦਿੱਤਾ।

***

# 18. ਐਂਡਰੀ ਡੋਰੀਆ



**(ਜਨਮ ੩੦ ਨਵੰਬਰ ੧੪੬੬ ਮਿਲਨ ਇਟਲੀ ਮੌਤ ੨੫ ਨਵੰਬਰ ੧੫੬੦ ਗੋਨੀਆ।)**

ਐਂਡਰੀ ਡੋਰੀਆ ਸਮੁੰਦਰੀ ਫੌਜ ਦਾ ਸਭ ਤੋਂ ਵੱਡਾ ਕਮਾਂਡਰ ਤੇ ਸ਼ਹਿਰ ਜੇਨੋਵਾ ਦਾ ਸਭ ਤੋਂ ਵੱਡਾ ਦੇਸ਼ ਭਗਤ ਸੀ। ਉਹ ਫਰਾਂਸੀਆਂ ਦਾ ਨੌਕਰ ਸੀ। ਪਰ ਜਦ ਫਰਾਂਸ ਦੇ ਬਾਦਸ਼ਾਹ ਪਹਿਲੇ ਦਾ ਇਰਾਦਾ ਹੋਇਆ ਕਿ ਸ਼ਹਿਰ ਜੇਨੋਵਾ ਦੀ ਖੁਸ਼ਹਾਲੀ ਤੇ ਆਜ਼ਾਦੀ ਵਿਚ ਅੜਿੱਕਾ ਪਾਵੇ ਤਾਂ ਕਿਉਂਕਿ ਉਹਨੇ ਨੇੜੇ ਦੇ ਸ਼ਹਿਰ ਸੋਵਨਾ ਦੀ ਫਸੀਲ ਦੀ ਮਰੰਮਤ ਕਰਾਈ ਤੇ ਉਹਦੇ ਵਿਚ ਇਕ ਕਿਲਾ ਬਣਵਾਇਆ। ਜੀਹਦੇ ਵਿਚੋਂ ਸ਼ਹਿਰ ਜੇਨੋਵਾ 'ਤੇ ਗੋਲੇ ਵਰ੍ਹਾਏ ਜਾ ਸਕਦੇ ਸਨ। ਤਦ ਡੋਰੀਆ ਨੇ ਫਰਾਂਸ ਦੇ ਬਾਦਸ਼ਾਹ ਪਹਿਲੇ ਦੇ ਨਾਂ 'ਤੇ ਆਪਣੇ ਮਾਲਕ ਦੇ ਨਾਂ ਹੇਠ ਲਿਖਿਆ ਖਤ ਲਿਖਿਆ ਕਿ:

> "ਹੇ ਵੱਡੇ ਬਾਦਸ਼ਾਹ ! ਜਿਹੜਾ ਬੰਦਾ ਖੁਦਾ ਦੀ ਦਿੱਤੀ ਹੋਈ ਤਾਕਤ ਨੂੰ ਇਨਸਾਨਾਂ ਦੇ ਪ੍ਰਬੰਧ ਵਿਚ ਗੜਬੜ ਪੈਦਾ ਕਰਨ ਲਈ ਵਰਤਦਾ ਏ, ਉਹ ਉਹਦੀ ਉਲਟੀ ਵਰਤੋਂ ਕਰਦਾ ਏ। ਸ਼ਹਿਰ ਜੇਨੋਵਾ ਹਮੇਸ਼ਾ ਤੋਂ ਲਗੋਰੀਆ ਦੀ ਰਾਜਧਾਨੀ ਰਿਹਾ ਏ। ਜੇ ਹਜ਼ੂਰ ਨੇ ਬਿਨਾਂ ਕਿਸੇ ਕਾਰਨ ਦੇ ਉਹਦੇ ਕੋਲੋਂ ਇਹ ਵਡਿਆਈ ਖੋਹ ਲਈ ਤਾਂ ਆਓਣ ਵਾਲੀਆਂ ਨਸਲਾਂ ਤੁਹਾਡੇ ਏਸ ਕੰਮ ਨੂੰ ਬੜੀ ਹੈਰਾਨੀ ਨਾਲ ਦੇਖਣਗੀਆਂ। ਜੇਨੋਵਾ ਦੇ ਰਹਿਣ ਵਾਲਿਆਂ ਨੂੰ ਇਹ ਪਤਾ ਏ

ਕਿ ਤੁਹਾਡੇ ਪ੍ਰਸਤਾਵ ਕਿਵੇਂ ਉਹਨਾਂ ਦੇ ਹਿਤਾਂ ਨੂੰ ਪ੍ਰਭਾਵਿਤ ਕਰਨਗੇ। ਉਹ ਤੁਹਾਡੇ ਕੋਲ ਬੇਨਤੀ ਕਰਦੇ ਨੇ ਕਿ ਤੁਸੀਂ ਆਪਣੇ ਇਰਾਦਿਆਂ ਨੂੰ ਰੱਦ ਕਰ ਦਿਓ। ਫੇਰ ਆਪਣੇ ਕੁਝ ਸਲਾਹਕਾਰਾਂ ਨਾਲ ਸਲਾਹ ਕਰ ਕੇ ਆਮ ਲੋਕਾਂ ਦੀ ਭਲਾਈ ਲਈ ਕੁਝ ਕਰੋ ਤੇ ਅਜਿਹਾ ਕੋਈ ਕੰਮ ਨਾ ਕਰੋ, ਜੀਹਦੇ ਨਾਲ ਅਮਨ ਵਿਚ ਵਿਘਨ ਪਵੇ। ਮੈਂ ਵੀ ਏਸ ਬੇਨਤੀ ਪੱਤਰ ਦੇ ਨਾਲ ਆਪਣੇ ਆਪ ਨੂੰ ਜੋੜਣ ਦੀ ਆਗਿਆ ਚਾਹੁੰਦਾ ਹਾਂ ਤੇ ਬੇਨਤੀ ਕਰਦਾ ਹਾਂ ਕਿ ਮੇਰੀਆ ਸਾਰੀਆਂ ਪਿਛਲੀਆਂ ਸੇਵਾਵਾਂ, ਮੈਂ ਫਰਾਂਸ ਲਈ ਜਿਹੜੀਆਂ ਸੇਵਾਵਾਂ ਕੀਤੀਆਂ ਨੇ, ਦੇ ਬਦਲੇ 'ਚ ਉਹਨਾਂ ਕਰ ਕੇ ਮੇਰੀ ਤੇ ਮੇਰੇ ਦੇਸ਼ ਵਾਸੀਆਂ ਦੀ ਬੇਨਤੀ ਕਬੂਲ ਕਰ ਲਈ ਜਾਵੇ। ਜੇ ਹਜ਼ੂਰ ਨੂੰ ਅਚਾਨਕ ਕੁਝ ਰੁਪਿਆਂ ਦੀ ਲੋੜ ਹੋਵੇ ਤਾਂ ਇਹਨਾਂ ਬੇਨਤੀਆਂ ਦੇ ਨਾਲ ਮੈਂ ਅੱਸੀ ਹਜ਼ਾਰ ਮੁਹਰਾਂ ਹੋਰ ਦੇ ਦਿਆਂਗਾ। ਮੇਰੀਆਂ ਸੇਵਾਵਾਂ ਦੇ ਬਦਲੇ ਪੈਸੇ ਵੱਖਰੇ ਰੱਖ ਲੈਣੇ।"

ਪਰ ਸਾਰੇ ਖੁਦਗਰਜ਼ ਤੇ ਕਿਸੇ ਦੇ ਅਹਿਸਾਨ ਨੂੰ ਭੁੱਲ ਜਾਣ ਵਾਲੇ ਬੰਦੇ ਵਾਂਗ ਫਰਾਂਸਿਸ ਨੇ ਚਿੱਠੀ ਦਾ ਕੋਈ ਜਵਾਬ ਨਾ ਦਿੱਤਾ। ਜੰਗ ਦੀਆਂ ਤਿਆਰੀਆਂ ਅੱਗੇ ਵਾਂਗ ਜਾਰੀ ਰਹੀਆਂ। ਤਦ ਡੋਰੀਆ ਨੇ ਸ਼ਾਹ ਦੇ ਇਕ ਖਾਸ ਬੰਦੇ ਦੇ ਹੱਥ ਇਹ ਅਖਵਾ ਭੇਜਿਆ ਕਿ :–

"ਜੇਨੋਵਾ ਦੇ ਲੋਕੀ ਇਹ ਸਭ ਗੱਲਾਂ ਬਰਦਾਸ਼ਤ ਕਰ ਸਕਦੇ, ਪਰ ਇਹਨੂੰ ਨਹੀਂ ਕਰ ਸਕਦੇ ਕਿ ਸੋਵਨਾ ਉਹਨਾਂ ਦੇ ਇਲਾਕੇ ਤੋਂ ਵੱਖ ਕਰ ਦਿੱਤਾ ਜਾਵੇ। ਇਹ ਵੀ ਕਹਿ ਦੇਣਾ ਕਿ ਮੈਂ ਆਪਣੇ ਮੁਲਕ ਦੀ ਖਾਤਰ ਬਾਦਸ਼ਾਹ ਫਰਾਂਸ ਦੀ ਦੋਸਤੀ ਦੀ ਵੀ ਕੋਈ ਪਰਵਾਹ ਨਹੀਂ ਕਰਾਂਗ। ਮਿਹਰਬਾਨੀ ਕਰ ਕੇ ਜਿੰਨੀ ਛੇਤੀ ਸੰਭਵ ਹੋ ਸਕੇ, ਤੁਸੀਂ ਆਪਣੇ ਬਾਦਸ਼ਾਹ ਨੂੰ ਇਹ ਸੂਚਨਾ ਦੇ ਦਿਓ ਕਿ ਮੈਂ ਕਿਸੇ ਲੋਭ ਲਾਲਚ 'ਚ ਇਹ ਕੁਝ ਨਹੀਂ ਕਰ ਰਿਹਾ। ਜਦੋਂ ਵੀ ਮੈਂ ਦੇਖਿਆ ਕਿ ਤੁਸੀਂ ਮੇਰੇ ਦੇਸ਼ ਵਾਸੀਆਂ ਨੂੰ ਸਤਾਉਣਾ ਚਾਹੁੰਦੇ ਹੋ ਤੇ ਮੇਰੀ ਬੇਨਤੀ 'ਤੇ ਕੋਈ ਧਿਆਨ ਨਹੀਂ ਦੇ ਰਹੇ, ਜਿਹੜੀ ਹਰੇਕ ਗੱਲੋਂ ਧਿਆਨ ਦੀ ਹੱਕਦਾਰ ਏ, ਤਾਂ ਮੇਰੀ ਇਹ ਕਾਰਵਾਈ ਇਮਾਨਦਾਰੀ ਦੇ ਨਾਲ ਤੁਹਾਨੂੰ ਨਫਰਤ ਦੀ ਨਜ਼ਰ ਨਾਲ ਦੇਖਣ ਲਈ ਜਾਇਜ਼ ਏ।"

ਇਹ ਸੁਨੇਹਾ ਸੁਣ ਕੇ ਫਰਾਂਸ ਦੇ ਬਾਦਸ਼ਾਹ ਨੇ ਡੋਰੀਆ ਦੀ ਗਰਿਫਤਾਰੀ ਦਾ ਹੁਕਮ ਦੇ ਦਿੱਤਾ। ਪਰ ਉਹ ਆਪਣੇ ਸਾਰੇ ਜਹਾਜ਼ ਲੈ ਕੇ ਭੱਜ ਚੁੱਕਾ ਸੀ। ਉਹ ਥੋੜ੍ਹੇ ਈ ਸਮੇਂ ਬਾਅਦ ਜੇਨੋਵਾ ਮੁੜਿਆ। ਮੁੜਨ ਦੇ ਬਾਅਦ ਡੋਰੀਆ ਦੀ ਸਭ ਤੋਂ ਵੱਡੀ ਇੱਛਾ ਇਹ ਸੀ ਕਿ ਆਪਣੇ ਦੇਸ਼ ਵਾਸੀਆਂ ਦੀ ਗਰਦਨ ਤੋਂ ਵਿਦੇਸ਼ੀ ਹਕੂਮਤ ਦਾ ਜੂਲਾ ਲਾਹ ਸੁੱਟੇ। ਜਿਸ ਕੰਮ ਦਾ ਰੱਬ ਨੇ ਉਹਨੂੰ ਛੇਤੀ ਈ ਮੌਕਾ ਦੇ ਦਿੱਤਾ। ਓਸ ਸਮੇਂ 'ਚ ਜੇਨੋਵਾ

ਵਿਚ ਮਹਾਮਾਰੀ ਫੈਲੀ ਹੋਈ ਸੀ। ਤੇ ਲੋਕਾਂ ਨੇ ਸ਼ਹਿਰ ਖਾਲੀ ਕਰ ਦਿੱਤਾ ਸੀ। ਫਰਾਂਸੀਸੀਆਂ ਦੀ ਜਿਹੜੀ ਫੌਜ ਉਥੇ ਰੱਖੀ ਹੋਈ ਸੀ, ਉਹਦੀ ਵੀ ਤਨਖਾਹ ਸੈਨਿਕਾਂ ਨੂੰ ਸਮੇਂ ਸਿਰ ਨਹੀਂ ਮਿਲਦੀ ਸੀ। ਫੌਜ ਦੀ ਜਿਹੜੀ ਕਮੀ ਹੋ ਗਈ ਸੀ, ਉਹਨੇ ਪੂਰਨ ਲਈ ਨਵੀਂ ਭਰਤੀ ਕਰਨ ਦੀ ਲੋੜ ਸੀ। ਕਿਉਂਕਿ ਨਫਰੀ ਬਹੁਤ ਘੱਟ ਹੋ ਗਈ ਸੀ। ਡੋਰੀਆ ਦੇ ਦੋਸਤਾਂ ਤੇ ਵਰਕਰਾਂ ਨੂੰ ਪਤਾ ਲੱਗ ਗਿਆ ਸੀ ਕਿ ਬਾਕੀ ਵਾਸੀ ਅਫਸਰਾਂ ਤੇ ਸ਼ਹਿਨਸ਼ਾਹ ਦੋਹਾਂ ਦੇ ਅੱਤਿਆਚਾਰਾਂ ਤੋਂ ਤੰਗ ਆਏ ਹੋਏ ਨੇ। ਏਸ ਲਈ ਉਹ ਡੋਰੀਆ ਨੂੰ ਆਪਣੇ ਵਾਸਤੇ ਮੁਕਤੀ ਦਿਵਾਉਣ ਵਾਲਾ ਸਮਝਣ ਲਈ ਤਿਆਰ ਨੇ। ਉਹ ਜਿਹੜੇ ਵੀ ਪ੍ਰਸਤਾਵ ਰੱਖੇਗਾ, ਉਹਨਾਂ ਨੂੰ ਮੰਨ ਕੇ ਉਹਨਾਂ 'ਤੇ ਅਮਲ ਕਰਨਗੇ। ਜਦ ਡੋਰੀਆ ਨੂੰ ਅਜਿਹੇ ਆਸ਼ਾਵਾਦੀ ਹਾਲਾਤ ਦਾ ਪਤਾ ਲੱਗਿਆ ਤਾਂ ਉਹ ਜੈਨੋਵਾ ਵੱਲ ਨੂੰ ਵਧਿਆ। ਫਰਾਂਸ ਦੇ ਜਹਾਜ਼ ਪਿੱਛੇ ਹਟ ਗਏ। ਉਹਨੇ ਰਾਤ ਦੇ ਵੇਲ਼ੇ ਆਪਣੇ ਥੋੜ੍ਹੇ ਜਿਹੇ ਬੰਦੇ ਜ਼ਮੀਨ 'ਤੇ ਉਤਾਰ ਦਿੱਤੇ। ਉਹਨਾਂ ਨੇ ਇਕ ਦਰਵਾਜ਼ਾ ਤੋੜ ਕੇ ਕੋਈ ਖੂਨ ਖਰਾਬਾ ਕੀਤੇ ਬਿਨਾਂ ਕਬਜ਼ਾ ਕਰ ਲਿਆ। ਫਰਾਂਸੀਸੀਆਂ ਦੇ ਗਵਰਨਰ ਨੇ ਆਪਣੀ ਥੋੜ੍ਹੀ ਜਿਹੀ ਫੌਜ ਨਾਲ ਕਿਲੇ 'ਚ ਸ਼ਰਨ ਲਈ ਹੋਈ ਸੀ। ਪਰ ਕਿਸੇ ਪਾਸੇ ਤੋਂ ਵੀ ਉਹਨੂੰ ਰਸਦ ਨਹੀਂ ਸੀ ਪਹੁੰਚ ਰਹੀ। ਫਰਾਂਸੀਸੀਆਂ ਦੇ ਗਵਰਨਰ ਨੇ ਸੁਲਾਹ ਕਰ ਲਈ। ਤੇ ਕਿਲਾ ਖਾਲੀ ਕਰ ਦਿੱਤਾ। ਜੇਨੋਵਾ ਵਾਲਿਆਂ ਨੇ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਓਸ ਕਿਲੇ ਨੂੰ ਢਾ ਕੇ ਮਿੱਟੀ ਕਰ ਦਿੱਤਾ। ਕਿਉਂਕਿ ਉਹ ਉਹਨਾਂ ਦੀ ਗੁਲਾਮੀ ਤੇ ਜ਼ਿੱਲਤ ਦੀ ਨਿਸ਼ਾਨੀ ਸੀ। ਉਹਨੂੰ ਦੇਖ ਕੇ ਉਹਨਾਂ ਹਮੇਸ਼ਾ ਦੁੱਖ ਹੁੰਦਾ ਸੀ।

ਹੁਣ ਉਹ ਡੋਰੀਆ ਦੇ ਕਬਜ਼ੇ ਵਿਚ ਸੀ। ਉਹ ਇਲਾਕਾ, ਜੀਹਨੂੰ ਉਹਨੇ ਜ਼ਾਲਮਾਂ ਦੇ ਪੰਜੇ ਵਿਚੋਂ ਆਜ਼ਾਦ ਕਰਾਇਆ ਸੀ। ਹੋ ਸਕਦਾ ਸੀ ਕਿ ਉਹ ਆਪ ਬਾਦਸ਼ਾਹ ਬਣ ਬਹਿੰਦਾ। ਉਹਦੀ ਪਹਿਲਾਂ ਦੀ ਸ਼ੁਹਰਤ, ਹੁਣ ਦੀ ਸਫਲਤਾ, ਦੋਸਤਾਂ ਦੀ ਵਫਾਦਾਰੀ, ਉਹਦੇ ਵਤਨ ਦੇ ਲੋਕਾਂ ਦੀ ਅਹਿਸਾਨਮੰਦੀ ਤੇ ਸ਼ਹਿਨਸ਼ਾਹ ਦੀ ਸਹਾਇਤਾ ਉਹਨੂੰ ਬਾਦਸ਼ਾਹ ਬਨਣ ਲਈ ਪ੍ਰੇਰਤ ਕਰ ਸਕਦੀ ਸੀ। ਪਰ ਓਸ ਸਖੀਆਂ ਵਾਲੇ ਸੁਭਾ ਦੇ ਬੰਦੇ ਨੇ, ਉਹਨਾਂ ਅਜਿਹੀ ਬਹਾਦਰੀ ਵਿਖਾਈ ਸੀ ਕਿ ਜਿਸ ਦੀ ਮਿਸਾਲ ਦੁਨੀਆ 'ਚ ਹੋਰ ਕਿਧਰੇ ਘੱਟ ਈ ਮਿਲਦੀ ਸੀ। ਉਹਨੇ ਮਹਿਲ ਦੇ ਸਾਹਮਣੇ ਸਾਰੇ ਲੋਕਾਂ ਨੂੰ ਇੱਕਠਿਆਂ ਕੀਤਾ। ਤੇ ਉਹਨਾਂ ਨੂੰ ਕਿਹਾ ਕਿ :-

> "ਮੈਨੂੰ ਏਸ ਤੋਂ ਵੱਧ ਖੁਸ਼ੀ ਕਿਸੇ ਹੋਰ ਗੱਲ ਨਾਲ ਨਹੀਂ ਹੋ ਸਕਦੀ ਕਿ ਮੈਂ ਤੁਹਾਨੂੰ ਸਾਰਿਆਂ ਨੂੰ ਮੁੜ ਕੇ ਆਜ਼ਾਦ ਦੇਖਦਾ ਹਾਂ। ਮੇਰੀਆਂ ਸਾਰੀਆਂ ਜਾਨ ਮਾਰਨੀਆਂ ਮਿਹਨਤਾਂ ਦਾ ਏਸ ਤੋਂ ਵੱਡਾ ਇਨਾਮ ਨਹੀਂ ਹੋ ਸਕਦਾ, ਕਿ ਮੈਂ ਬਾਦਸ਼ਾਹ ਅਖਵਾਉਣ ਨਾਲੋਂ ਏਸ ਦੇਸ਼ ਦਾ ਆਮ ਸ਼ਹਿਰੀ ਬਣਾ। ਮੈਂ ਇਹਦੇ ਵਿਚ ਵੱਧ ਮਾਣ ਮਹਿਸੂਸ ਕਰਦਾ ਹਾਂ। ਮੈਂ ਆਪਣੇ ਸਾਰੇ ਵਤਨ ਵਾਸੀਆਂ, ਜਿਹੜੇ ਸਾਰੇ ਮੇਰੇ ਬਰਾਬਰ ਨੇ, ਦੇ ਉੱਤੇ ਆਪਣੀ ਮਹਾਂਵਡਿਆਈ ਸਾਬਤ ਕਰਨਾ ਨਹੀਂ ਚਾਹੁੰਦਾ। ਤੁਹਾਨੂੰ ਪੂਰਾ ਅਖਤਿਆਰ ਏ ਕਿ ਤੁਸੀਂ ਜਿਸ ਕਿਸਮ

ਦੀ ਵੀ ਹਕੂਮਤ ਕਾਇਮ ਕਰਨਾ ਚਾਹੁੰਦੇ ਹੋ, ਕਰ ਲਓ।"

ਲੋਕਾਂ ਨੇ ਉਹਦਾ ਇਹ ਭਾਸ਼ਣ ਬੜੀ ਹੈਰਾਨੀ ਤੇ ਖ਼ੁਸ਼ੀ ਨਾਲ ਸੁਣਿਆ। ਦੇਸ਼ ਦਾ ਪ੍ਰਬੰਧ ਕਾਇਮ ਕਰਨ ਲਈ ਬਾਰਾਂ ਬੰਦਿਆਂ ਦਾ ਇਮ ਸੈਨਟ, ਮਤਲਬ ਇਹ ਕਿ ਇਕ ਕਿਸਮ ਦੀ ਪਾਰਲੀਮੈਂਟ ਬਣਾ ਲਈ ਗਈ। ਡੋਰੀਆ ਦੇ ਆਪਣੇ ਆਪ ਨੂੰ ਏਨਾ ਨੀਵਾਂ ਬਣਾ ਕੇ ਪੇਸ਼ ਕਰਨ ਦਾ ਪ੍ਰਭਾਵ ਇਹ ਹੋਇਆ ਕਿ ਮੁਲਕ ਨੂੰ ਕਮਜ਼ੋਰ ਕਰਨ ਵਾਲੇ ਸਾਰੇ ਝਗੜੇ ਤੇ ਅਸਹਿਮਤੀਆਂ ਦੂਰ ਹੋ ਗਈਆਂ। ਹੁਣ ਆਪਸ 'ਚ ਲੜ ਕੇ ਦੁਸ਼ਮਣ ਨੂੰ ਬੁਲਾਓਣ ਦੀ ਗੱਲ ਈ ਮੁੱਕ ਗਈ। ਲੋਕਾਂ ਨੇ ਰਲ਼ ਕੇ ਲੰਮੀ ਨਜ਼ਰ ਵਾਲੀ ਸਿਆਣਪ ਨਾਲ ਅਜਿਹੇ ਪ੍ਰਸਤਾਵ ਤਿਆਰ ਕੀਤੇ ਕਿ ਮੁੜ ਪੁਰਾਣੀਆਂ ਗਲਤੀਆ ਨਾ ਹੋ ਸਕਣ।

ਹੁਣ ਤਕ ਜੇਨੋਵਾ 'ਚ ਉਹੀ ਕੁਝ ਤਬਦੀਅਲੀਆਂ ਵਾਲਾ ਹਕੂਮਤੀ ਢਾਂਚਾ ਉਥੇ ਚੱਲਦਾ ਏ, ਜਿਹੜਾ ਡੋਰੀਆ ਦੇ ਵੇਲ਼ੇ ਚਾਲੂ ਕੀਤਾ ਗਿਆ ਸੀ। ਜਦ ਡੋਰੀਆ ਆਪਣੇ ਸ਼ਹਿਰ ਵਾਲਿਆਂ ਦੀਆ ਅਸਹਿਮਤੀਆਂ ਦੂਰ ਕਰ ਚੁੱਕਾ ਤੇ ਦੁਸ਼ਮਣ ਨੂੰ ਆਪਣੇ ਦੇਸ਼ ਵਿਚੋਂ ਕੱਢ ਚੁੱਕਾ ਤਾਂ ਸਾਰੀ ਜਮਹੂਰੀ ਹਕੂਮਤ ਨੇ ਉਹਨੂੰ ਆਪਣੀ ਨਿੱਕੀ ਜਿਹੀ ਸਲਤਨਤ ਦਾ ਪੱਕਾ ਚੀਫ ਮੈਜਿਸਟਰੇਟ ਬਣਾਓਣਾ ਚਾਹਿਆ। ਪਰ ਉਹਨੇ ਏਸ ਇੱਜ਼ਤ ਨੂੰ ਇਹ ਕਹਿ ਕੇ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ ਕਿ ਇਹਨੂੰ ਮਨਜ਼ੂਰ ਕਰਨ ਨਾਲੋਂ ਮੈਂ ਏਸ ਗੱਲ ਨੂੰ ਆਪਣੇ ਲਈ ਵੱਧ ਇੱਜ਼ਤ ਵਾਲੀ ਸਮਝਦਾ ਹਾਂ ਕਿ ਤੁਸੀਂ ਮੈਨੂੰ ਏਸ ਵੱਡੇ ਅਹੁਦੇ ਦੇ ਕਾਬਲ ਸਮਝਿਆ ਕਰਦੇ ਹੋ। ਸਗੋਂ ਮੇਰੀ ਤਾਂ ਚਾਹਣਾ ਇਹ ਏ ਕਿ ਮੈਂ ਵੀ ਆਪਣੇ ਦੂਜੇ ਦੇਸ਼ ਵਾਸੀਆਂ ਵਾਂਗ ਮੁਲਕ ਦੇ ਕਾਨੂੰਨਾਂ ਨੂੰ ਮੰਨਦਾ ਰਹਾਂ। ਸੈਨਟ ਨੇ ਉਹਦੀ ਅਧੀਨਗੀ ਵਾਲੀ ਗੱਲ ਤੇ ਜਮਹੂਰੀਅਤ ਨੂੰ ਪਿਆਰ ਦੀ ਭਾਵਨਾ ਪ੍ਰਭਾਵਤ ਕਰ ਗਈ, ਮੈਂਬਰ ਹੈਰਾਨ ਰਹਿ ਗਏ। ਪਰ ਸੈਨਟ ਨੇ ਇਹ ਹੁਕਮ ਜਾਰੀ ਕਰ ਦਿੱਤਾ ਕਿ ਉਹਨੂੰ ਅੱਗੇ ਤੋਂ ਆਪਣੇ ਦੇਸ਼ ਦਾ ਮੁਕਤੀ ਦਾਤਾ ਅਤੇ ਬਜ਼ੁਰਗ ਮੰਨਿਆ ਜਾਵੇ। ਤੇ ਜੈਨੇਵਾ ਦੇ ਚੌਕ ਬਜ਼ਾਰ ਵਿਚ ਉਹਦੀ ਮੂਰਤੀ ਸਥਾਪਤ ਕੀਤੀ ਜਾਵੇ। ਉਹਦੇ ਨੇੜੇ ਈ ਉਹਦੇ ਨਾਂ 'ਤੇ ਇਕ ਬਹੁਤ ਈ ਆਲੀਸ਼ਾਨ ਮਹਿਲ ਤਿਆਰ ਕੀਤਾ ਜਾਵੇ। ਇਹ ਹੁਕਮ ਵੀ ਪੱਕੇ ਤੌਰ 'ਤੇ ਹਮੇਸ਼ਾ ਲਈ ਦਿੱਤਾ ਗਿਆ ਕਿ ਉਹਦੀ ਔਲਾਦ, ਅਗਲੀਆਂ ਨਸਲਾਂ, ਕਿਸੇ ਵੀ ਤਰ੍ਹਾਂ ਦੀਆਂ ਔਲਾਦਾਂ ਨੂੰ ਹਰ ਕਿਸਮ ਦੇ ਟੈਕਸਾਂ ਤੇ ਕਰਾਂ ਤੋਂ ਮਾਫ ਰੱਖਿਆ ਜਾਵੇ। ਤੇ ਇਹ ਹੁਕਮ ਤਾਂਬੇ ਦੀ ਪਲੇਟ 'ਤੇ ਲਿਖ ਕੇ ਉਹਨਾਂ ਦੇ ਮਹਿਲ ਦੀ ਮੁੱਖ ਕੰਧ 'ਤੇ ਲਾ ਦਿੱਤਾ ਜਾਵੇ। ਤਾਂ ਜੋ ਹਮੇਸ਼ਾ ਲਈ ਉਹਦੀਆਂ ਸੇਵਾਵਾਂ ਦੇ ਬਦਲੇ 'ਚ ਉਹਦੇ ਦੇਸ਼ ਵਾਸੀਆ ਵੱਲੋਂ ਸ਼ੁਕਰਗੁਜ਼ਾਰੀ ਦੀ ਇਕ ਯਾਦਗਾਰ ਬਣੀ ਰਹੇ।

ਇਹ ਗੱਲ ਸੱਚ ਏ ਕਿ ਅਸਲੀ ਦੇਸ਼ ਭਗਤਾਂ ਨੂੰ ਨਾ ਬਾਦਸ਼ਾਹੀ ਦੀ ਲੋੜ ਏ ਤੇ ਨਾ ਈ ਸ਼ੁਹਰਤ ਤੇ ਇੱਜ਼ਤ ਦੀ। ਉਹਨਾਂ ਦੀ ਇੱਛਾ ਹੁੰਦੀ ਏ ਤਾਂ ਇਹੋ ਈ ਕਿ ਉਹਨਾਂ ਦਾ ਦੇਸ਼ ਅਤੇ ਦੇਸ਼ ਵਾਸੀ ਆਜ਼ਾਦ ਤੇ ਖੁਸ਼ਹਾਲ ਹੋਣ। ਐਂਡਰੀ ਡੋਰੀਆ ਵਿਚ ਇਹ ਸਾਰੀਆਂ ਖ਼ੂਬੀਆਂ ਮੌਜੂਦ ਸਨ। ਤੇ ਰੱਬ ਨੇ ਉਹਦੀ ਨੇਕ ਨੀਅਤੀ ਕਰ ਕੇ ਉਹਦੀਆ ਅਣਥੱਕ ਕੋਸ਼ਿਸ਼ਾਂ ਦਾ ਫਲ ਉਹਦੇ ਜਿਊਂਦਿਆਂ ਜੀ ਉਹਨੂੰ ਦੇ ਦਿੱਤਾ ਸੀ।

***

# 19. ਸ਼ਹਿਰ ਨੋਵੋਗੋਰਡ ਦਾ ਘੇਰਾ

**(ਇਹ ਘਟਨਾ ੧ ਜਨਵਰੀ ੧੭੦੮ ਤੋਂ ੮ ਜੁਲਾਈ ੧੭੦੯ ਦੀ ਹੈ ਜ ਸਵੀਡਨ ਦੇ ਰਾਜੇ ਚਾਰਲਸ ੧੨ਵੇਂ ਨੇ ਰੂਸ ਵਿਰੁ ਜੰਗ ਛੇੜੀ ਤੇ ਹਤਰ ਖਾਧੀ)**

ਜਿਸ ਵੇਲੇ ਮੁਲਕ ਰੂਸ ਦੇ ਏਨੇ ਦੁਸ਼ਮਣ ਮੌਜੂਦ ਸਨ, ਜਿੰਨੇ ਕਿਸੇ ਦੇ ਗਵਾਂਢੀ ਵੀ ਨਹੀਂ ਹੁੰਦੇ, ਤੇ ਉਹਨਾਂ ਵਿਚੋਂ ਹਰੇਕ ਏਸ ਕੋਸ਼ਿਸ਼ ਵਿਚ ਸੀ ਕਿ ਕੌਣ ਉਹਨੂੰ ਸਭ ਤੋਂ ਵੱਧ ਨੁਕਸਾਨ ਪੁਚਾ ਸਕਣ ਤੇ ਤਕਲੀਫ ਦੇਣ 'ਚ ਸਫਲ ਹੁੰਦਾ ਏ। ਓਸ ਵੇਲੇ ਚਾਰਲਸ ਬਾਰ੍ਹਵਾਂ, ਸਵੀਡਨ ਦੇ ਬਾਦਸ਼ਾਹ ਨੇ ਨੋਵੋਗੋਰਡ ਨੂੰ ਘੇਰੇ ਵਿਚ ਲੇ ਲਿਆ। ਤੇ ਸ਼ਹਿਰੀਆਂ ਦੇ ਅਵੇਸਲੇ ਹੋਣ ਕਰ ਕੇ ਸ਼ਹਿਰ 'ਤੇ ਕਬਜ਼ਾ ਕਰ ਲਿਆ। ਏਸ ਜੰਗ ਵਿਚ ਇਕ ਪਲਟਨ ਦੇ ਅਫਸਰ ਨੇ ਚਾਰ ਸਾਥੀਆਂ ਤੇ ਚਾਲੀ ਕਾਸਕਾਂ ਦੇ ਨਾਲ ਮਿਲ ਕੇ ਸ਼ਾਹ ਦੀ ਸਾਰੀ ਫੌਜ ਦਾ ਬੜਾ ਮੁਕਾਬਲਾ ਕੀਤਾ। ਤੇ ਕਿਸ਼ਤੀਆਂ ਦੇ ਪੁਸ਼ਤੇ ਲਾ ਦਿੱਤੇ। ਪਰ ਅੰਤ ਨੂੰ ਸਾਰਿਆਂ ਨੇ ਈ ਹਥਿਆਰਾਂ ਸਣੇ ਆਪਣੀਆਂ ਜਾਨਾਂ ਵਾਰ ਦਿੱਤੀਆਂ। ਏਸ ਤਰ੍ਹਾਂ ਸੇਂਟ ਸੋਫੀਆ ਦੇ ਗਿਰਜੇ ਦੇ ਪਾਦਰੀ ਨੇ ਆਪਣੇ ਮਕਾਨ ਦਾ ਬੂਹਾ ਬੰਦ ਕਰ ਲਿਆ। ਓਸ ਵੇਲੇ ਉਹਦੇ ਨਾਲ ਕੁਝ ਦੋਸਤ ਵੀ ਸਨ। ਸਾਰਿਆਂ ਨੇ ਮਿਲ ਕੇ ਦੁਸ਼ਮਣ ਦਾ ਮੁਕਾਬਲਾ ਕੀਤਾ। ਪਰ ਨਮਰਦ ਦੁਸ਼ਮਣਾਂ ਨੇ ਉਹਨਾਂ ਦੇ ਘਰ ਨੂੰ ਅੱਗ ਈ ਲਾ ਦਿੱਤੀ। ਉਹ ਸਾਰੇ ਅੰਦਰੇ ਸੜ ਕੇ ਸੁਆਹ ਹੋ ਗਏ। ਪਰ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਆਪਣੇ ਦੇਸ਼ ਦੀ ਗੁਲਾਮੀ ਦੇਖਣੀ ਕਬੂਲ ਨਾ ਕੀਤੀ। ਆਜ਼ਾਦੀ ਦੇ ਸੁਆਦ ਦਾ ਜਿਨ੍ਹਾਂ ਕੌਮਾਂ ਨੂੰ ਪਤਾ ਹੋਵੇ, ਉਹ ਏਸ ਨੇਅਮਤ ਦੇ ਮੁਕਾਬਲੇ 'ਚ ਆਪਣੀ ਜਾਨ ਨੂੰ ਕੁਝ ਵੀ ਨਹੀਂ ਸਮਝਦੇ।

***

# 20. ਇਕ ਬਹਾਦਰ ਸ਼ਹਿਰੀ

ਜਿਹੜੇ ਲੋਕ ਮੁਲਕ ਦੀ ਸੇਵਾ ਨਾ ਕਰਨ ਲਈ ਇਹ ਬਹਾਨਾ ਪੇਸ਼ ਕਰਦੇ ਨੇ ਕਿ ਅਸੀਂ 'ਕੱਲੇ ਕੀ ਕਰ ਸਕਦੇ ਹਾਂ? ਅਸਲ 'ਚ ਇਹ ਉਹਨਾਂ ਦਾ ਹੀਲਾ ਬਹਾਨਾ ਏ, ਜਿਸ ਨੂੰ ਅਕਲ ਨਹੀਂ ਮੰਨਦੀ। ਹਮੇਸ਼ਾ ਇਹੋ ਹੋਇਆ ਏ ਕਿ ਕਿਸੇ ਵੀ ਵੱਡੇ ਕੰਮ ਦਾ ਮੁੱਢ ਕਿਸੇ ਇਕ ਬੰਦੇ ਨੇ ਈ ਧਰਿਆ ਹੁੰਦਾ ਏ। ਬਾਅਦ 'ਚ ਹੋਰ ਬਹੁਤ ਸਾਰੇ ਲੋਕ ਉਹਨਾਂ ਨਾਲ ਰਲ਼ ਜਾਇਆ ਕਰਦੇ ਨੇ। ਜੇ ਸਾਰੇ ਇਹ ਕਹਿਣ ਕਿ ਅਸੀਂ ਇੱਕਲੇ ਕੀ ਕਰ ਸਕਦੇ ਹਾਂ ਤਾਂ ਦੁਨੀਆ ਦਾ ਕੋਈ ਵੀ ਕੰਮ ਅੱਜ ਤਕ ਨਾ ਹੋਇਆ ਹੁੰਦਾ। ਕੋਜ਼ ਮਾਈਨੀ ਨਾਂ ਦਾ ਇਕ ਬੰਦਾ, ਜਿਹੜਾ ਜਾਤ ਦਾ ਕਸਾਈ ਸੀ ਤੇ ਰੂਸ ਦੇ ਸ਼ਹਿਰ ਬਖ਼ਨੀ ਨੋਵੋਗੋਰਡ ਦਾ ਰਹਿਣ ਵਾਲਾ ਸੀ, ਬੜਾ ਬਹਾਦਰ ਸੀ। ਓਧਰ ਪੋਲੈਂਡ ਵਾਲਿਆਂ ਨੇ ਰੂਸ ਦਾ ਸਾਰਾ ਇਲਾਕਾ ਫਤਿਹ ਕਰ ਲਿਆ ਸੀ ਤੇ ਸ਼ਹਿਰ ਮਾਸਕੋ 'ਤੇ ਵੀ ਉਹਨਾਂ ਦਾ ਕਬਜ਼ਾ ਸੀ। ਮਾਇਨੀ ਨੇ ਇਕ ਦਿਨ ਆਪਣੇ ਸ਼ਹਿਰ ਦੇ ਸਾਰੇ ਲੋਕਾਂ ਨੂੰ ਇਕੱਠਿਆਂ ਕੀਤਾ ਤੇ ਸਾਰਿਆਂ ਨੂੰ ਇਹ ਨਸੀਹਤ ਕਰਦਿਆਂ ਕਿਹਾ ਕਿ :-

> **"ਭਰਾਵੋ, ਆਪਣਾ ਮਾਲ ਅਸਬਾਬ ਵੇਚ ਕੇ, ਆਪਣੇ ਘਰ ਵੀ ਵੇਚ ਦਿਓ ਤੇ ਜੇ ਲੋੜ ਪਵੇ ਤਾਂ ਆਪਣੇ ਮੁੰਡੇ ਤੇ ਬਾਲ ਵੀ ਵੇਚ ਕੇ ਏਨਾ ਰੁਪਿਆ 'ਕੱਠਾ ਕਰੋ ਕਿ ਇਕ ਪਲਟਨ ਦੀ ਤਨਖਾਹ ਦਿੱਤੀ ਜਾ ਸਕੇ। ਫੇਰ ਇਕ ਤਜਰਬੇਕਾਰ ਜਰਨੈਲ ਦੀ ਕਮਾਨ 'ਚ ਦੁਸ਼ਮਣ ਨੂੰ ਆਪਣੇ ਦੇਸ਼ ਵਿਚੋਂ ਭਜਾ ਦਿਓ। ਵਿਦੇਸ਼ੀਆਂ ਦੇ ਥੱਲੇ ਲੱਗ ਕੇ ਜੀਵਨ ਗੁਜ਼ਾਰਨਾ ਮੌਤ ਨਾਲੋਂ ਵੀ ਭੈੜਾ ਹੁੰਦਾ ਏ। ... ਉਹਦਾ ਭਾਸ਼ਣ ਸੁਣ ਕੇ ਸਾਰਿਆਂ ਨੂੰ ਜੋਸ਼ ਆ ਗਿਆ। ਤੇ ਤੁਰਤ ਸਭ ਨੇ ਮਿਲ ਕੇ ਏਨਾ ਰੁਪਿਆ 'ਕੱਠਾ ਕੀਤਾ ਕਿ ਇਕ ਫੌਜ ਦਾ ਖਰਚਾ ਕੀਤਾ ਜਾ ਸਕੇ। ਉਹ ਰੁਪਿਆ ਕਸਾਈ ਮਾਇਨੀ ਨੂੰ ਦੇ ਦਿੱਤਾ ਗਿਆ। ਉਹਨੇ ਜਨਰਲ ਪਰੋਜਰਸਕੀ, ਜੀਹਦੀਆਂ ਪਹਿਲੀਆਂ ਜਿੱਤਾਂ ਦੀ ਧੂਮ ਮੱਚੀ ਹੋਈ ਸੀ, ਆਪਣਾ ਅਫਸਰ ਬਨਣ ਲਈ ਬੁਲਾਇਆ। ਇਹ ਗੱਲ ਉਹਨੇ ਖੁਸ਼ੀ ਨਾਲ ਕਬੂਲ ਕਰ ਲਈ। ਮਾਇਨੀ ਦੀ ਏਨੀ ਚੰਗੀ ਤਜਵੀਜ਼ ਦੀ ਖਬਰ ਦੂਜੇ ਸ਼ਹਿਰਾਂ ਵਿਚ ਵੀ ਪਹੁੰਚ ਗਈ। ਸਭ ਨੂੰ ਖਿਆਲ ਆਇਆ ਕਿ ਉਹ ਵੀ ਦੇਸ਼ ਦੀ ਸੁਤੰਤਰਤਾ ਦੀ ਜੰਗ 'ਚ ਹਿੱਸਾ ਲੈਣ। ਖੈਰ, ਜਦ ਫੌਜ ਅੱਗੇ ਵਧ ਗਈ ਤਾਂ ਹਰੇਕ**

ਥਾਂ ਤੋਂ ਲੋਕ ਉਸ ਫੌਜ ਵਿਚ ਰਲ਼ਦੇ ਚਲੇ ਗਏ। ਏਥੇ ਤਕ ਕਿ ਉਹ ਦੁਸ਼ਮਣ ਨੂੰ ਆਪਣੇ ਦੇਸ਼ ਵਿਚੋਂ ਕੱਢਣ ਲਈ ਸਫਲ ਹੋ ਗਏ। ਤੇ ਦੇਸ਼ ਆਜ਼ਾਦ ਹੋ ਗਿਆ।

ਬਸ, ਇਹੋ ਹੁੰਦਾ ਏ। ਕੀ ਓਸ ਕਸਾਈ ਨੂੰ ਇਹ ਸੋਚ ਕੇ ਬਹਿ ਰਹਿਣਾ ਚਾਹੀਦਾ ਸੀ ਕਿ ਉਹ 'ਕੱਲਾ ਕੀ ਕਰ ਸਕਦਾ ਏ?"

***

# 21. ਸੋਲੀ ਦੇ ਵਸਨੀਕ



**(ਸੋਲੀ, ਯੂਨਾਨ ਦਾ ਇਕ ਪਹਾੜੀ ਇਲਾਕਾ ਹੈ ਤੇ ਇਸ ਦੇ ਵਸਨੀਕ ਬਹੁਤ ਬਹਾਦਰ ਗਿਣੇ ਜਾਂਦੇ ਹਨ। ਓਟੋਮਨ ਦੇ ਰਾਜ ਸਮੇਂ ਇਥੇ ਦਾ ਗਵਰਨਰ ਅਲੀ ਪਾਸ਼ਾ ਸੀ । ਇਹ ਸਮਾਂ 1798 - 1800 ਦਾ ਹੈ।) (ਅਲੀ ਪਾਸ਼ਾ 1740 ਤੋਂ 24 ਜਨਵਰੀ 1822 ਓਟੋਮਨ ਬਾਦਸ਼ਾਹ ਦਾ ਇਕ ਗਵਰਨਰ। ਜਿਸ ਦੇ ਸਮੇਂ ਦੀਆਂ ਇਹ ਕਹਾਣੀਆਂ ਹਨ।)**

ਜਿਹੋ ਜਿਹੀ ਜੋਸ਼ ਭਰੀ ਤੇ ਖਾਲਸ ਦੇਸ਼ ਭਗਤੀ ਅਤੇ ਇਕਸਾਰ ਰਹਿਣ ਵਾਲੇ ਸੁਭਾਅ ਦੇ ਨਾਲ ਬਹਾਦਰੀ ਸੋਲੀ ਵਾਲਿਆਂ ਨੇ ਅਲੀ ਪਾਸ਼ਾ ਦੀ ਤਾਕਤ ਦਾ ਮੁਕਾਬਲਾ ਕਰਨ ਲਈ ਦਿਖਾਈ ਏ, ਅੱਜ ਤਕ ਘੱਟ ਈ ਅਜਿਹੀਆਂ ਕੌਮਾਂ ਨੇ ਵਿਖਾਈ ਏ। ਜਿਹੜਾ ਕੌਮ ਦਾ ਸਭ ਤੋਂ ਮਸ਼ਹੂਰ ਕਪਤਾਨ ਸੀ, ਉਹਦਾ ਨਾਂ ਜ਼ਿਓਵਲਾ ਸੀ। ਓਸ ਬੰਦੇ ਨੂੰ ਅਲੀ ਪਾਸ਼ਾ ਨੇ ਸੁਲਾਹ ਕਰਨ ਲਈ ਗੱਲਬਾਤ ਕਰਨ ਲਈ ਆਪਣੇ ਕੈਂਪ ਵਿਚ ਬੁਲਾਇਆ। ਜਿਥੇ ਉਹਨੂੰ ਕੈਦ ਕਰ ਲਿਆ ਗਿਆ। ਪਰ ਉਹਨਾਂ ਵਿਚੋਂ ਤਿੰਨ ਬੰਦਿਆਂ ਦੀਆਂ ਮੁਸ਼ਕਾਂ ਕੱਸੀਆਂ ਨਹੀਂ ਸਨ ਗਈਆਂ। ਬਾਕੀ ਦੀਆਂ ਕੱਸ ਲਈਆਂ ਗਈਆਂ ਸਨ। ਤੇ ਉਹਨਾਂ ਨੂੰ ਅੰਦਰ ਬੰਦ ਕਰ ਦਿੱਤਾ ਗਿਆ ਸੀ।

ਉਹਨਾਂ ਬੰਦਿਆਂ ਵਿਚੋਂ ਦੋ ਨੇ ਝੁਪੱਟਾ ਮਾਰ ਕੇ ਨੇੜੇ ਈ ਪਏ ਹਥਿਆਰ ਚੁੱਕ ਲਏ ਤੇ ਅਜਿਹੀ ਬਹਾਦਰੀ ਨਾਲ ਲੜੇ ਕਿ ਅਲੀ ਪਾਸ਼ਾ ਦੇ ਬੰਦਿਆਂ ਨੂੰ ਭਾਜੜ ਪੈ ਗਈ। ਫੇਜ ਉਹ ਆਪਣੇ ਜ਼ਖਮਾਂ ਤੋਂ ਨਿਢਾਲ ਹੋ ਕੇ ਜ਼ਮੀਨ 'ਤੇ ਢਹਿ ਪਏ। ਫੇਰ ਉਹਨਾਂ

ਵਿਚੋਂ ਇਕ ਜਣਾ ਬੜੀ ਤੇਜ਼ੀ ਨਾਲ ਉਥੋਂ ਭੱਜ ਗਿਆ। ਭਾਵੇਂ ਪਾਸ਼ਾ ਦੀਆਂ ਫੌਜਾਂ ਨੇ ਉਹਦੇ ਉੱਤੇ ਗੋਲੀਆਂ ਚਲਾਈਆਂ, ਪਰ ਰੱਬ ਨੇ ਉਹਨੂੰ ਜਿਉਂਦਾ ਰੱਖਿਆ। ਤੇ ਉਹ ਸਹੀ ਸਲਾਮਤ ਕਾਹਾਮਾਸ ਨਾਂ ਦਾ ਦਰਿਆ ਤੈਰ ਕੇ ਲੰਘ ਕੇ ਆਪਣੇ ਦੇਸ਼ ਦੀ ਹੱਦ ਵਿਚ ਪਹੁੰਚ ਗਿਆ। ਤੇ ਆਪਣੇ ਲੋਕਾਂ ਨੂੰ ਅਲੀ ਪਾਸ਼ਾ ਦੇ ਧੋਖੇ ਬਾਰੇ ਦੱਸਿਆ। ਉਹ ਬੰਦੇ ਪਾਸ਼ਾ ਦੀ ਕਮੀਨਗੀ ਤੋਂ ਖਬਰਦਾਰ ਹੋ ਗਏ। ਦੂਜੇ ਦਿਨ ਪਾਸ਼ਾ ਆਪਣੀਆਂ ਸਾਰੀਆਂ ਫੌਜਾਂ ਨੂੰ ਲੈ ਕੇ ਜਿਲ੍ਹੇ ਵਿਚ ਵੜਿਆ। ਤੇ ਜ਼ਿਓਵੇਲਾ ਨੂੰ ਆਪਣੇ ਸਾਹਮਣੇ ਬੁਲਾ ਕੇ ਹੁਕਮ ਦਿੱਤਾ ਕਿ ਜੇ ਤੂੰ ਆਪਣੇ ਮੁਲਕ ਦੀ ਅਧੀਨਗੀ ਕਬੂਲ ਕਰਾ ਦਿਉਂਗੇ ਤਾਂ ਅਸੀਂ ਤੈਨੂੰ ਬਹੁਤ ਕੁਝ ਇਨਾਮ ਵਜੋਂ ਦੇਵਾਂਗੇ। ਨਹੀਂ ਤਾਂ ਏਸੇ ਵੇਲੇ ਕਤਲ ਕਰ ਦਿੱਤੇ ਜਾਉਂਗੇ। ਜ਼ਿਓਵੇਲਾ ਨੇ ਜਵਾਬ ਦਿੱਤਾ ਕਿ :-

**"ਜਦ ਤਕ ਤੁਸੀਂ ਮੈਨੂੰ ਆਪਣੇ ਕਬਜ਼ੇ ਵਿਚ ਰੱਖੋਂਗੇ ਤਦ ਤਕ ਮੇਰੇ ਕੋਲੋਂ ਆਪਣੀ ਅਧੀਨਗੀ ਨਹੀਂ ਮਨਵਾ ਸਕੋਂਗੇ।"**

ਪਾਸ਼ਾ ਨੇ ਪੁੱਛਿਆ ਕਿ ਜੇ ਤੁਸੀਂ ਆਪਣੇ ਮਕਸਦ ਵਿਚ ਸਫਲ ਨਾ ਹੋਏ ਤਾਂ ਫੇਰ ਮੁੜ ਕੇ ਆ ਜਾਣ ਦੀ ਕੀ ਜ਼ਮਾਲਤ ਦੇਂਦੇ ਹੋ?

ਜ਼ਿਓਵੇਲਾ ਨੇ ਕਿਹਾ,

**"ਮੈਂ ਜ਼ਮਾਨਤ ਵਜੋਂ ਆਪਣਾ ਪੁੱਤਰ ਫੋਟੋ ਛੱਡ ਜਾਦਾ ਹਾਂ, ਜਿਹੜਾ ਮੈਨੂੰ ਤੇ ਮੇਰੇ ਦੇਸ਼ ਵਾਸੀਆਂ ਨੂੰ ਮੇਰੀ ਜ਼ਿੰਦਗੀ ਤੋਂ ਹਜ਼ਾਰਾਂ ਗੁਣਾ ਵੱਧ ਕੀਮਤੀ ਏ।"**

ਏਸ ਸ਼ਰਤ 'ਤੇ ਬਾਦਸ਼ਾਹ ਨੇ ਜ਼ਿਓਵੇਲਾ ਨੂੰ ਛੱਡ ਦਿੱਤਾ। ਜਦ ਉਹ ਆਪਣੇ ਲੋਕਾਂ ਵਿਚ ਪਹੁੰਚਿਆ ਤਾਂ ਉਹਨੇ ਕੌਂਸਲ ਦੇ ਦੂਜੇ ਕਪਤਾਨਾਂ ਨੂੰ ਬੁਲਾਇਆ। ਤੇ ਸਭ ਨੂੰ ਆਪਣੇ ਦੇਸ਼ ਤੇ ਕੌਮ ਦੀ ਆਜ਼ਾਦੀ ਬਰਕਰਾਰ ਰੱਖਣ ਲਈ ਹੌਸਲਾ ਦਿੱਤਾ। ਇਹਦੇ ਬਾਅਦ ਅਲੀ ਪਾਸ਼ਾ ਦੇ ਨਾਂ ਇਕ ਚਿੱਠੀ ਲਿਖ ਕੇ ਭੇਜੀ, ਜਿਸ ਵਿਚ ਲਿਖਿਆ ਸੀ ਕਿ:

**"ਅਲੀ ਪਾਸ਼ਾ, ਮੈਂ ਖੁਸ਼ ਹਾਂ ਕਿ ਮੈਂ ਇਕ ਫਰੇਬੀ ਨੂੰ ਫਰੇਬ ਦਿੱਤਾ। ਮੈਂ ਇਕ ਲੁਟੇਰੇ ਦੇ ਮੁਕਾਬਲੇ ਵਿਚ ਆਪਣੇ ਮੁਲਕ ਦੀ ਰੱਖਿਆ ਲਈ ਆਪਣੇ ਦੇਸ਼ ਵਿਚ ਆ ਗਿਆ ਹਾਂ। ਮੇਰੇ ਪੁੱਤਰ ਨੂੰ ਤੁਸੀਂ ਜ਼ਰੂਰ ਕਤਲ ਕਰ ਦਿਓਗੇ, ਪਰ ਮੈਂ ਮਰਨ ਤੋਂ ਪਹਿਲਾਂ ਇਹਦਾ ਬਦਲਾ ਜ਼ਰੂਰ ਲਵਾਂਗਾ। ਸੰਭਵ ਏ ਕਿ ਕੁਝ ਤੁਰਕ ਤੁਹਾਡੀ ਤਰ੍ਹਾਂ ਕਹਿਣ ਕਿ ਮੈਂ ਕਿੱਡਾ ਬੇਰਹਿਮ ਬਾਪ ਹਾਂ ਕਿ ਆਪਣੀ ਆਜ਼ਾਦੀ ਅਤੇ ਜਾਨ ਬਚਾਉਣ ਲਈ ਆਪਣੇ ਬੇਟੇ ਨੂੰ ਕੁਰਬਾਨ ਕਰ ਦਿੱਤਾ। ਪਰ ਮੇਰਾ ਜਵਾਬ ਇਹ ਏ ਕਿ ਜੇ ਤੁਸੀਂ ਇਹਨਾਂ ਪਹਾੜਾਂ 'ਤੇ ਕਬਜ਼ਾ**

ਕਰ ਲੈਂਦੇ ਤਾਂ ਮੇਰੇ ਬੇਟੇ ਨੂੰ ਸਣੇ ਮੇਰੇ ਸਾਰੇ ਖਾਨਦਾਨ ਦੇ ਜੀਆਂ ਨੂੰ ਕਤਲ ਕਰ ਦੇਂਦੇ। ਏਸ ਹਾਲਤ ਵਿਚ ਮੈਂ ਤੁਹਾਡੇ ਕੋਲੋਂ ਆਪਣੀਆਂ ਮੌਤਾਂ ਦਾ ਬਦਲਾ ਵੀ ਨਾ ਲੈ ਸਕਦਾ। ਜੇ ਅਸੀਂ ਜਿੱਤ ਗਏ ਤਾਂ ਪੁੱਤਰ ਹੋਰ ਬਥੇਰੇ ਹੋ ਜਾਣਗੇ। ਕਿਉਂਕਿ ਅਸੀਂ ਮੀਆਂ ਬੀਵੀ ਹਾਲੇ ਜਵਾਨ ਹਾਂ। ਜੇ ਮੇਰਾ ਪੁੱਤਰ ਆਪਣੀ ਜਵਾਨੀ ਕਰ ਕੇ ਆਪਣੇ ਦੇਸ਼ ਦੀ ਆਜ਼ਾਦੀ ਲਈ ਜਾਨ ਦੇਣ ਲਈ ਤਿਆਰ ਨਾ ਹੋਵੇ ਤਾਂ ਉਹ ਜਿਉਂਦਾ ਰਹਿਣ ਦੇ ਉੱਕਾ ਕ਼ਾਬਲ ਨਹੀਂ। ਤੇ ਨਾ ਈ ਮੈਂ ਉਹਨੂੰ ਆਪਣਾ ਪੁੱਤਰ ਮੰਨਾਂਗਾ! ਜੇ ਉਹ ਮੌਤ ਨੂੰ ਖੁਸ਼ੀ ਖੁਸ਼ੀ ਕਬੂਲ ਨਹੀਂ ਕਰਦਾ ਤਾਂ ਉਹ ਯੂਨਾਨੀ ਅਖਵਾਉਣ ਦਾ ਸਹੀ ਹੱਕਦਾਰ ਨਹੀਂ ਹੋਵੇਗਾ। ਏਸ ਲਈ ਤੁਸੀਂ ਅੱਗੇ ਵਧੋ, ਮੈਂ ਬਦਲਾ ਲੈਣ ਲਈ ਕਾਹਲਾ ਹਾਂ। ਤੇ ਤੁਹਾਡਾ ਜਾਨੀ ਦੁਸ਼ਮਣ ਹਾਂ।"

ਦਸਤਖਤ

ਕਪਤਾਨ ਲੈਂਬਰੋਜ਼ਿਓਲਾ

ਓਸ ਜਵਾਬ ਨੂੰ ਸੁਣ ਕੇ ਤੇ ਆਪਣੀ ਚਲਾਕੀ ਵਿਚ ਅਸਫਲ ਰਹੇ ਪਾਸ਼ਾ ਨੂੰ ਬਹੁਤ ਗੁੱਸਾ ਆਇਆ। ਉਹਨੇ ਮੁੰਡੇ ਨੂੰ ਕਤਲ ਤਾਂ ਨਾ ਕੀਤਾ, ਪਰ ਉਹਨੂੰ ਉਹਦੇ ਦੂਜੇ ਸਾਥੀਆਂ ਸਣੇ ਆਯੋਨੀਨਾ ਦੇ ਸਥਾਨ 'ਤੇ ਕੈਦ ਕਰ ਦਿੱਤਾ। ਜਦ ਕੈਦੀ ਅਲੀ ਪਾਸ਼ਾ ਦੇ ਵੱਡੇ ਵਜ਼ੀਰ ਮੁਹੰਮਦ ਆਫ਼ੰਦੀ ਦੇ ਸਾਹਮਦੇ ਲਿਆਂਦੇ ਗਏ ਤਾਂ ਵਜ਼ੀਰ ਦੇ ਬੇਟੇ ਵਲੀ ਨੇ ਫੋਟੋ ਨਾਂ ਦੇ ਬੰਦੇ ਦੀ ਹਿੰਮਤ ਦਾ ਇਮਤਿਹਾਨ ਲੈਣ ਲਈ ਇਹ ਕਿਹਾ ਕਿ :-

"ਸਾਨੂੰ ਪਾਸ਼ਾ ਦਾ ਹੁਕਮ ਆਇਆ ਏ ਕਿ ਅਸੀਂ ਤੁਹਾਨੂੰ ਜਿਉਂਦਿਆਂ ਦਾ ਕਬਾਬ ਬਣਾ ਦੇਈਏ।"

ਓਸ ਬਹਾਦਰ ਮੁੰਡੇ ਨੇ ਬੜੀ ਖੁਲ੍ਹ-ਦਿਲੀ ਨਾਲ ਜਵਾਬ ਦਿੰਤਾ,

"ਕੀ ਤੁਹਾਨੂੰ ਅਜਿਹਾ ਹੁਕਮ ਮਿਲਿਆ ਏ। ਇਹਦੇ ਵਿਚ ਕੋਈ ਡਰ ਨਹੀਂ। ਜੇ ਮੇਰਾ ਬਾਪ ਜਿੱਤ ਗਿਆ ਤਾਂ ਉਹ ਤੇਰਾ ਵੀ ਇਹੋ ਹਾਲ ਕਰ ਦੇਵੇਗਾ।"

ਵਲੀ ਨੇ ਜਦ ਇਹ ਸੁਣਿਆ ਤਾਂ ਉਹ ਬਹੁਤ ਖੁਸ਼ ਹੋਇਆ। ਕਿਉਂਕਿ ਉਹ ਬੜਾ ਬਹਾਦਰ ਤੇ ਰਹਿਮ-ਦਿਲ ਸੀ। ਤੇ ਉਹਨੇ ਸਾਰੇ ਕੈਦੀਆਂ ਨੂੰ ਉੱਪਰ ਦੱਸੇ ਸ਼ਹਿਰ ਦੀ ਇਕ ਖਾਨਕਾਹ ਵਿਚ ਨਜ਼ਰਬੰਦ ਕਰ ਦਿੱਤਾ।

ਲੰਮੇ ਸਮੇਂ ਦੀ ਲੜਾਈ ਦੇ ਬਾਅਦ ਅਲੀ ਪਾਸ਼ਾ ਨੇ ਫੇਰ ਸੁਲਾਹ ਲਈ ਕੁਝ ਸ਼ਰਤਾਂ ਵਾਲਾ ਪ੍ਰਸਤਾਵ ਰੱਖ ਦਿੱਤਾ। ਤੇ ਉਹਨਾਂ ਸ਼ਰਤਾਂ 'ਤੇ ਪੱਕੇ ਰਹਿਣ ਲਈ ਸੋਲੀ ਵਾਲਿਆਂ ਤੋਂ 24 ਬੰਦੇ ਜ਼ਮਾਨਤ ਦੇ ਤੌਰ 'ਤੇ ਮੰਗੇ। ਜਦ ਇਹ ਬੰਦੇ ਦੇ ਦਿੱਤੇ ਗਏ ਤਾਂ ਫਰੇਬੀ ਅਲੀ ਪਾਸ਼ਾ ਨੇ ਉਹਨਾਂ ਨੂੰ ਕੈਦ ਕਰ ਲਿਆ। ਤੇ ਧਮਕੀ ਦਿੱਤੀ ਕਿ ਜੇ ਤੁਹਾਡੀ ਜਮਹੂਰੀਅਤ ਨੇ ਬਿਨਾਂ ਕਿਸੇ ਸ਼ਰਤ ਦੇ ਸਾਡੀ ਹਕੂਮਤ ਨਾ ਮੰਨੀ ਤਾਂ ਤੁਸੀਂ ਲੋਕ ਬੜੀ

ਬੇਰਹਿਮੀ ਨਾਲ ਕਤਲ ਕਰ ਦਿੱਤੇ ਜਾਵੋਂਗੇ। ਓਸ ਮੱਕਾਰੀ ਦੇ ਜਵਾਬ 'ਚ ਸੋਲੀ ਵਾਲਿਆਂ ਨੇ ਹੇਠ ਲਿਖਿਆ ਖਤ ਭੇਜਿਆ :-

> "ਵਜ਼ੀਰ ਅਲੀ ਪਾਸ਼ਾ! ਅਸੀਂ ਤੁਹਾਨੂੰ ਮੁਬਾਰਕਬਾਦ ਦੇਂਦੇ ਹਾਂ ਕਿ ਕਿ ਏਸ ਕਿਸਮ ਦੀਆਂ ਮੱਕਾਰੀਆਂ ਕਰ ਕੇ ਤੁਸੀਂ ਸਾਡਾ ਨੁਕਸਾਨ ਨਹੀਂ ਕਰਦੇ। ਸਗੋਂ ਆਪਣੀ ਸ਼ੁਹਰਤ 'ਤੇ ਧੱਬਾ ਲਾਉਂਦੇ ਹੋ ਤੇ ਸਾਨੂੰ ਜ਼ਿਆਦਾ ਹਠ ਤੇ ਉੱਦਮ ਨਾਲ ਮੁਕਾਬਲਾ ਕਰਨ ਲਈ ਤਿਆਰ ਕਰਦੇ ਹੋ। ਖਬਰਦਾਰ ਹੋ ਜਾਓ ਕਿ ਏਸ ਤੋਂ ਪਹਿਲਾਂ ਵੀ ਅਸੀਂ ਆਪਣੇ ਦੇਸ਼ ਦੇ 17 ਬੰਦੇ ਸ਼ਹੀਦ ਕਰ ਚੁੱਕੇ ਹਾਂ। ਉਹਨਾਂ ਵਿਚ ਈ ਇਹਨਾਂ ਚੌਵੀਆਂ ਨੂੰ ਗਿਣ ਲਵਾਂਗੇ। ਉਹਨਾਂ ਦੀ ਯਾਦਗਾਰ ਸਾਡੇ ਦਿਲਾਂ ਵਿਚ ਮੌਜੂਦ ਏ। ਪਰ ਉਹਨਾਂ ਲਈ ਸਾਡਾ ਜਮਹੂਰੀ ਦੇਸ਼ ਕਿਸੇ ਦੀ ਅਧੀਨਗੀ ਨਹੀਂ ਮੰਨੇਗਾ। ਅੱਜ ਤੋਂ ਬਾਅਦ ਸਾਡੀ ਤੇ ਤੁਹਾਡੀ ਦੋਸਤੀ ਜਾਂ ਹੋਰ ਕੋਈ ਸਬੰਧ ਨਹੀਂ ਰਹਿ ਸਕਦੇ। ਕਿਉਂਕਿ ਤੁਸੀਂ ਹਰ ਮੌਕੇ ਅਤੇ ਹਰੇਕ ਮਾਮਲੇ ਵਿਚ ਬੇਈਮਾਨੀ ਕਰਦੇ ਹੋ।"

ਅਲੀ ਪਾਸ਼ਾ ਦੀ ਏਸ ਹਰਕਤ 'ਤੇ ਸੋਲੀ ਵਾਲੇ ਅਜਿਹੇ ਗੁੱਸੇ ਹੋਏ ਕਿ ਉਹਨਾਂ ਨੇ ਹਰੇਕ ਕਿਸਮ ਦੀ ਗੱਲ ਬਾਤ ਈ ਬੰਦ ਕਰ ਦਿੱਤੀ। ਅਲੀ ਪਾਸ਼ਾ ਦੀਆਂ ਜਿਹੜੀਆਂ ਵੀ ਚਿੱਠੀਆਂ ਆਉਂਦੀਆਂ, ਉਹ ਬਿਨਾਂ ਪੜ੍ਹੇ ਸਾੜ ਦਿੱਤੀਆਂ ਜਾਂਦੀਆਂ। ਏਸ ਸਮੇਂ 'ਚ ਉਹ ਲੋਕ, ਜਿਹੜੇ ਜ਼ਮਾਨਤ ਵਜੋਂ ਨਜ਼ਰ ਬੰਦ ਸਨ, ਉਹ ਏਵਸਤੀਆ ਨਾਂ ਦੇ ਦੀਪ ਵਿਚ ਸਨ, ਉਹਨਾਂ ਲੋਕਾਂ ਦਾ ਨਿੱਤਨੇਮ ਸੀ ਕਿ ਆਪਣੇ ਹਥਿਆਰ ਆਪਣੇ ਪਿੰਡੇ ਤੋਂ ਵੱਖ ਨਹੀਂ ਕਰਦੇ ਸਨ। ਤੇ ਨਾ ਈ ਕਿਸੇ ਦੀ ਹਿੰਮਤ ਸੀ ਕਿ ਉਹਨਾਂ ਕੋਲੋਂ ਹਥਿਆਰ ਖੋਹ ਲਏ ਜਾਣ। ਪਰ ਪਾਸ਼ਾ ਚਾਹੁੰਦਾ ਕਿ ਉਹਨਾਂ ਕੋਲੋਂ ਹਥਿਆਰ ਲੈ ਲਏ ਜਾਣ। ਅਜਿਹਾ ਕਰਨ ਲਈ ਉਹਨੇ ਇਕ ਜੁਗਤ ਬਣਾਈ ਕਿ ਉਹਨਾਂ ਨੂੰ ਨਮਾਜ਼ ਪੜ੍ਹਨ ਲਈ ਗਿਰਜਾ ਘਰ ਵਿਚ ਭੇਜਿਆ ਜਾਵੇ। ਤੇ ਪਾਦਰੀ ਨੂੰ ਬੁਲਾ ਕੇ ਹਥਿਆਰ ਬਾਹਰ ਰੱਖਵਾ ਲਏ ਜਾਣ। ਖੈਰ, ਉਥੇ ਦੇ ਪਾਦਰੀ ਨੇ ਉਹਨਾਂ ਨੂੰ ਨਮਾਜ਼ ਵਿਚ ਸ਼ਾਮਲ ਹੋਣ ਲਈ ਬੁਲਾਇਆ। ਸਾਰਿਆਂ ਨੇ ਜਾਣਾ ਕਬੂਲ ਕਰ ਲਿਆ। ਤੇ ਹਥਿਆਰ ਲਾਹ ਕੇ ਗਿਰਜੇ ਦੇ ਗੇਟ ਦੇ ਕੋਲ ਰੱਖ ਦਿੱਤੇ। ਪਰ ਇਕ ਬੰਦਾ ਜਿਸ ਦਾ ਨਾਂ ਫੋਟੋਮਾਰਾ ਸੀ, ਉਹਨੇ ਆਪਣੇ ਹਥਿਆਰ ਆਪਣੇ ਜਿਸਮ ਤੋਂ ਵੱਖ ਨਾ ਕੀਤੇ। ਜਦ ਪਾਦਰੀ ਨੇ ਉਹਦੇ 'ਤੇ ਜ਼ੋਰ ਦਿੱਤਾ ਕਿ ਉਹ ਵੀ ਹਥਿਆਰ ਲਾਹ ਦੇਵੇ ਤਾਂ ਉਹਨੇ ਜਵਾਬ ਦਿੱਤਾ:-

> "ਪਾਦਰੀ ਸਾਹਬ! ਜਦ ਤਕ ਮੇਰਾ ਦੇਸ਼ ਦੁਸ਼ਮਣਾਂ ਨਾਲ ਜੰਗ ਲੜ ਰਿਹਾ ਏ, ਮੈਂ ਆਪਣੇ ਹਥਿਆਰ ਆਪਣੇ ਤੋਂ ਵੱਖ ਨਹੀਂ ਕਰਾਂਗਾ। ਤੇ ਸ਼ਾਇਦ ਰੱਬ ਵੀ ਮੇਰੀ ਇਹ ਹਾਲਤ ਦੇਖ ਕੇ ਨਾਰਾਜ਼ ਨਹੀਂ ਹੋਵੇਗਾ।"

ਜਦ ਉਹ ਲੋਕ ਨਮਾਜ਼ ਤੋਂ ਵਿਹਲੇ ਹੋ ਕੇ ਬਾਹਰ ਨਿੱਕਲੇ ਤਾਂ ਕੀ ਦੇਖਦੇ ਨੇ

ਕਿ ਉਹਨਾਂ ਦੇ ਸਾਰੇ ਹਥਿਆਰ ਉੱਡ ਗਏ ਨੇ। ਤੇ ਅਲਬਾਨੀਆ ਵਾਲਿਆਂ ਦੀ ਇਕ ਕੰਪਨੀ ਉਹਨਾਂ ਦੀਆਂ ਮੁਸ਼ਕਾਂ ਕੱਸਣ ਲਈ ਤਿਆਰ ਖੜ੍ਹੀ ਏ। ਓਸ ਕੰਪਨੀ ਦਾ ਅਫਸਰ ਫੋਟੋਮਾਰਾ ਵੱਲ ਵੱਧਿਆ। ਤੇ ਉਹਨੂੰ ਕਿਹਾ ਕਿ ਹਥਿਆਰ ਸਾਡੇ ਹਵਾਲੇ ਕਰ ਦਿਓ। ਪਹਿਲਾਂ ਤਾਂ ਓਸ ਬਹਾਦਰ ਨੇ ਓਸ ਅਫਸਰ ਨੂੰ ਝਿੜਕਿਆ, ਜਿਵੇਂ ਉਹਨੂੰ ਕੱਚੇ ਨੂੰ ਈ ਚੱਬ ਜਾਵੇਗਾ। ਪਰ ਫੇਰ ਉਹਨੂੰ ਖ਼ਿਆਲ ਆਇਆ ਕਿ ਏਸ ਤਰ੍ਹਾਂ ਤਾਂ ਮੇਰੇ ਸਾਰੇ ਸਾਥੀ ਕਤਲ ਕਰ ਦਿੱਤੇ ਜਾਣਗੇ। ਉਹਨੇ ਆਪਣਾ ਗੁੱਸਾ ਘੁੱਟ ਕੇ ਜਵਾਬ ਦਿੱਤਾ, ਕਿ:-

> **"ਨਲਾਇਕ, ਡਰਾਕਲ ਤੇ ਨਿਮਾਣੇ ਆਪਣੀ ਜਾਨ ਬਚਾਓਣ ਲਈ ਹਥਿਆਰ ਦਿਆ ਕਰਦੇ ਨੇ। ਪਰ ਦੇਖੋ ਕਿ ਸੋਲੀ ਦੇ ਨਿਵਾਸੀ ਆਪਣੇ ਹਥਿਆਰ ਕਿਸ ਤਰ੍ਹਾਂ ਦੇਂਦੇ ਨੇ?"**

ਇਹ ਕਹਿ ਕੇ ਉਹਨੇ ਆਪਣੇ ਪਸਤੌਲ ਦੀ ਗੋਲੀ ਆਪਣੇ ਸੀਨੇ ਵਿਚ ਮਾਰ ਲਈ। ਤੇ ਉਹ ਡਿਗ ਕੇ ਜ਼ਮੀਨ 'ਤੇ ਪਿਆ ਹੋਇਆ ਮਰ ਗਿਆ। ਇਹਦੇ ਬਾਅਦ ਉਹਦੇ ਸਾਰੇ ਸਾਥੀਆਂ ਨੂੰ ਬੜੀ ਰਾਖੀ ਨਾਲ ਕੈਦ ਕਰ ਕੇ ਵੱਖ ਵੱਖ ਥਾਵਾਂ 'ਤੇ ਰੱਖਿਆ ਗਿਆ।

ਇਹਦੇ ਬਾਅਦ ਬੇਈਮਾਨ ਅਲੀ ਪਾਸ਼ਾ ਨੇ ਸੋਲੀ ਨੂੰ ਦੋ ਲੱਖ ਅਸ਼ਰਫੀਆਂ ਨਾਲ ਖਰੀਦਣਾ ਚਾਹਿਆ। ਤੇ ਉਥੇ ਦੇ ਵਾਸੀਆਂ ਨੂੰ ਏਸ ਗੱਲ ਦੀ ਖੁਲ੍ਹ ਦੇ ਦਿੱਤੀ ਕਿ ਸਾਡੇ ਇਲਾਕੇ ਵਿਚ ਕਿਤੇ ਵੀ ਵਸ ਸਕਦੇ ਨੇ। ਤੇ ਉਹਨਾਂ ਤੋਂ ਕੋਈ ਟੈਕਸ ਨਹੀਂ ਲਿਆ ਜਾਵੇਗਾ। ਪਰ ਲੋਕਾਂ ਏਸ ਪ੍ਰਸਤਾਵ ਨੂੰ ਵੀ ਨਫਰਤ ਦੀ ਨਜ਼ਰ ਨਾਲ ਠੁਕਰਾ ਦਿੱਤਾ। ਜਦ ਅਲੀ ਪਾਸ਼ਾ ਦੀਆਂ ਸਾਰੀਆਂ ਚਲਾਕੀਆਂ ਮੁੱਕ ਗਈਆਂ ਤਾਂ ਉਹਨੇ ਸੋਚਿਆ ਕਿ ਵੱਡੇ ਵੱਡੇ ਆਦਮੀਆਂ ਨੂੰ ਲੋਭ ਲਾਲਚ ਦੇ ਕੇ ਗੱਦਾਰ ਤੇ ਮੱਕਾਰ ਬਣਾਇਆ ਜਾਵੇ। ਤੇ ਫੇਰ ਜਮਹੂਰੀ ਰਿਆਸਤ ਉੱਤੇ ਕਬਜ਼ਾ ਕੀਤਾ ਜਾਵੇ। ਉਹਨੇ ਆਪਣੇ ਏਸ ਇਰਾਦੇ ਨੂੰ ਸਫਲ ਬਨਾਓਣ ਲਈ ਇਕ ਬਹਾਦਰ ਕਪਤਾਨ ਡੀਮੋਜ਼ਰਵਾ ਨੂੰ ਇਕ ਖੁਫੀਆ ਚਿੱਠੀ ਲਿਖੀ। ਜਿਸ ਦਾ ਵਿਸ਼ਾ ਇਹ ਸੀ, ਕਿ :-

"ਜੇ ਤੁਸੀਂ ਜਮਹੂਰੀਅਤ ਦਾ ਭੇਤ ਦੱਸ ਦਿਉਂ ਤੇ ਸਾਡੇ ਨਾਲ ਰਲ਼ ਜਾਓ ਤਾਂ ਤੁਹਾਨੂੰ ਹਾਲ ਦੀ ਘੜੀ ਅੱਠ ਸੌ ਥੈਲੀਆਂ ਅਸ਼ਰਫੀਆਂ ਦੀਆਂ ਦਿੱਤੀਆਂ ਜਾਣਗੀਆਂ। ਤੇ ਜਿਹੜਾ ਅਹੁਦਾ ਤੇ ਇੱਜ਼ਤ ਤੁਸੀਂ ਮੰਗੋਗੇ, ਉਹ ਦੇ ਦਿੱਤੀ ਜਾਵੇਗੀ। ਕਪਤਾਨ ਜ਼ਰਵਾ ਨੇ ਚਿੱਠੀ ਮਿਲਦਿਆਂ ਈ ਅਫਸਰਾਂ ਦੀ ਕਮੇਟੀ ਦੀ ਮੀਟਿੰਗ ਕੀਤੀ। ਤੇ ਸਭ ਦੇ ਸਾਹਮਣੇ ਓਸ ਚਿੱਠੀ ਦੀਆਂ ਗੱਲਾਂ ਪੜ੍ਹ ਸੁਣਾਈਆਂ। ਜਿਸ ਦਾ ਹੇਠ ਲਿਖਿਆ ਜਵਾਬ ਦਿੱਤਾ ਗਿਆ, ਕਿ :-

> **"ਵਜ਼ੀਰ ਸਾਹਿਬ! ਏਸ ਮਿਹਰਬਾਨੀ ਦਾ, ਜਿਹੜੀ ਤੁਸੀਂ ਮੇਰੇ 'ਤੇ ਕਰ ਰਹੇ ਹੋ, ਮੈਂ ਉਹਦਾ ਧੰਨਵਾਦ ਕਰਦਾ ਹਾਂ। ਪਰ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਥੈਲੀਆਂ ਨਾ ਭੇਜਣੀਆਂ।**

ਕਿਉਂਕਿ ਮੈਂ ਉਹਨਾਂ ਦੀ ਗਿਣਤੀ ਕਰਨਾ ਨਹੀਂ ਜਾਣਦਾ। ਜਦ ਮੈਨੂੰ ਗਿਣਤੀ ਕਰਨੀ ਆ ਗਈ ਤਾਂ ਯਾਦ ਰੱਖਣਾ ਕਿ ਮੇਰੇ ਦੇਸ਼ ਦਾ ਇਕ ਇਕ ਰੋੜਾ ਵੀ ਏਨੇ ਮੁੱਲ ਦਾ ਨਹੀਂ ਵੇਚਿਆ ਜਾ ਸਕਦਾ। ਸਾਰੇ ਦੇਸ਼ ਦੀ ਤਾਂ ਗੱਲ ਛੱਡੋ। ਤੁਹਾਡੇ ਅਹੁਦੇ ਤੇ ਖਿਤਾਬ ਵੀ ਮੇਰੀ ਨਜ਼ਰ ਵਿਚ ਮਿੱਟੀ ਤੇ ਸੁਆਹ ਨੇ। ਮੇਰੀ ਇੱਜ਼ਤ ਮੇਰੇ ਹਥਿਆਰਾਂ ਵਿਚ ਏ। ਇਹਨਾਂ ਨਾਲ ਈ ਮੈਂ ਆਪਣੇ ਨਾਂ ਨੂੰ ਅਮਰ ਤੇ ਆਪਣੇ ਦੇਸ਼ ਨੂੰ ਆਜ਼ਾਦ ਰੱਖਣ ਦੀ ਆਸ ਰੱਖਦਾ ਹਾਂ।''

***

# 22. ਐਂਡਰਸ ਹੂਫਰ



**( ਨਵੰਬਰ 22, 1767 – ਫਰਵਰੀ 20, 1810) ਟਾਈਰੋਲੀ (Tyrolean) ਦਾ ਸਰਾਂ ਦਾ ਮਾਲਕ ਸੀ ਜਿਸ ਨੇ 1809 ਵਿਚ ਨਾਪੋਲੀਅ ਦੀਆਂ ਫਰਾਂਸੀਸ਼ੀ ਹਮਲੇ ਵਿਰੁੱਧ ਬਗਾਵਤ ਦਾ ਲੀਡਰ ਬਣੀਆ ਤੇ ਝੰਡਾ ਚੁਕੀਆਂ ਤੇ ਸ਼ਹੀ ਕੀਤਾ ਗਿਆ। )**

ਐਂਡਰੋਸ ਹੂਫਰ ਦਾ ਨਾਂ ਨਾ ਸਿਰਫ ਜਰਮਨੀ ਵਾਲਿਆਂ ਲਈ ਈ ਮਾਣ ਕਰਨ ਵਾਲੀ ਗੱਲ ਨਹੀਂ ਸੀ, ਸਗੋਂ ਹਰੇਕ ਬੰਦਾ, ਜਿਹੜਾ ਬਿਨਾਂ ਕਿਸੇ ਡਰ ਭੈਅ ਦੇ ਤੇ ਖਾਸ ਦਲੇਰੀ ਨਾਲ ਦੇਸ਼ ਭਗਤੀ ਨੂੰ ਪਿਆਰ ਕਰਦਾ ਹੋਵੇ, ਉਹਦੇ ਲਈ ਜਾਨ ਤੋਂ ਵੱਧ ਪਿਆਰ ਕਰਦਾ ਹੋਵੇ, ਉਹ ਉਹਨੂੰ ਪਸੰਦ ਕਰਦਾ ਏ ਤੇ ਕਹਿੰਦਾ ਏ ਕਿ ਉਹ ਉਹਦੇ ਨਾਂ ਦਾ ਆਸ਼ਿਕ ਏ। ਇਹ ਕਸਬਾ ਟਾਈਰੋਲੀਨ ਵਿਚ ਇਕ ਮਾਮੂਲੀ ਜਿਹੀ ਸਰਾਂ ਦਾ ਮਾਲਕ ਸੀ। ਮੋਟਾ ਤਾਜ਼ਾ ਤੇ ਸੁਖ-ਰਹਿਣਾ ਬੰਦਾ। ਪਰ ਆਪਣੇ ਦੇਸ਼ ਦਾ ਪਿਆਰ ਉਹਦੇ ਮਨ 'ਚ ਏਨਾ ਭਰਿਆ ਹੋਇਆ ਸੀ ਕਿ ਜਦ ਉਹ ਸੁਣਦਾ ਕਿ ਉਹਦੇ ਵਤਨ ਵਾਸੀਆਂ ਨੇ ਫਰਾਂਸ ਵਾਲਿਆਂ 'ਤੇ ਜਿੱਤ ਪ੍ਰਾਪਤ ਕਰ ਲਈ ਏ ਜਾਂ ਉਹਦਾ ਦੇਸ਼ ਕਿਸੇ ਬੀਤੇ ਜ਼ਮਾਨੇ 'ਚ ਏਨਾ ਸ਼ਾਨਾਂ ਵਾਲਾ ਸੀ ਤੇ ਉਹਦੇ ਦੇਸ਼ ਵਾਸੀਆਂ 'ਚ ਏਨੀਆਂ ਸਿਫਤਾਂ ਸਨ ਤਾਂ ਉਹ ਨੱਚਣ ਲੱਗ ਪੈਂਦਾ ਤੇ ਉਹਨੂੰ ਮਸਤੀ ਚੜ੍ਹ ਜਾਂਦੀ। ਉਹਦਾ ਸੁਭਾਅ ਏਨਾ ਖ਼ੁਸ਼-ਰਹਿਣਾ ਤੇ ਜ਼ਿੰਦਾ-ਦਿਲ ਸੀ ਕਿ ਕਿਸੇ ਕਿਸਮ ਦੇ ਦੁੱਖ ਤੇ ਕਸ਼ਟ ਉਹਦੇ ਨੇੜੇ ਨਹੀਂ ਸਨ ਆਉਂਦੇ। ਪਰ ਜਦ ਉਹ ਆਪਣੇ ਦੇਸ਼ ਜਾਂ ਦੇਸ਼ ਵਾਸੀਆਂ ਦੀ

ਕਿਸੇ ਮੁਸੀਬਤ ਜਾਂ ਹੇਠੀ ਬਾਰੇ ਸੁਣਦਾ ਸੀ ਤਾਂ ਬੱਚਿਆਂ ਵਾਂਗ ਘੰਟਿਆਂ ਬੱਧੀ ਬੈਠਾ ਰੋਂਦਾ ਰਹਿੰਦਾ ਤੇ ਹਿਚਕੀਆਂ ਭਰਦਾ ਰਹਿੰਦਾ ਸੀ। ਜਦ ਆਸਟਰੀਆ ਵਾਲਿਆਂ ਨੇ ਟਾਈਰੋਲੀਨ ਨੂੰ ਛੱਡ ਦਿੱਤਾ ਤਾਂ ਫ਼ਰਾਂਸ ਵਾਲਿਆਂ ਨੇ ਓਸ 'ਤੇ ਹਮਲਾ ਕਰ ਦਿੱਤਾ ਤਦ ਹੂਫਰ ਨੇ ਆਪਣੇ ਦੇਸ਼ ਵਾਸੀਆਂ ਦਾ ਹੌਸਲਾ ਵਧਾਇਆ। ਤੇ ਕਿਹਾ ਕਿ ਦੁਸ਼ਮਣ ਦਾ ਟਾਕਰਾ ਕਰੋ। ਤੇ ਉਹਨੇ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ ਕਿ ਜੇ ਤੁਸੀਂ ਚਾਹੋ ਤਾਂ ਮੈਂ ਤੁਹਾਡਾ ਕਮਾਂਡਰ-ਇਨ-ਚੀਫ ਬਨਣ ਨੂੰ ਤਿਆਰ ਹਾਂ, ਨਹੀਂ ਤਾਂ ਤੁਸੀਂ ਜੀਹਨੂੰ ਮਰਜ਼ੀ ਅਫਸਰ ਬਣਾ ਦਿਓ, ਮੈਂ ਉਹਦੇ ਥੱਲੇ ਕੰਮ ਕਰਨ ਤੇ ਦੁਸ਼ਮਣਾਂ ਨਾਲ ਲੜਨ ਨੂੰ ਤਿਆਰ ਹਾਂ। ਉਹਦੇ ਦੇਸ਼ ਵਾਸੀਆਂ ਨੇ ਉਹਦੀ ਗੱਲ ਨੂੰ ਬਹੁਤ ਪਸੰਦ ਕੀਤਾ। ਤੇ ਓਸੇ ਨੂੰ ਈ ਕਮਾਂਡਰ-ਇਨ-ਚੀਫ ਬਣਾ ਬਣਾ ਲਿਆ।

ਏਸ ਕਿਸਮ ਦੀ ਉਦਾਹਰਣ ਨੇ ਸਾਰੇ ਆਲੇ ਦੁਆਲੇ 'ਚ ਅਜਿਹਾ ਜੋਸ਼ ਭਰ ਦਿੱਤਾ ਕਿ ਜਨਾਨੀਆਂ ਵੀ ਲੜਾਈ 'ਚ ਹਿੱਸਾ ਲੈਣ ਲਈ ਤਿਆਰ ਹੋ ਗਈਆਂ। ਉਹਨਾਂ ਨੇ ਹਿੱਸਾ ਲਿਆ ਵੀ। ਉਹਨਾਂ ਕੋਲੋਂ ਜੇ ਕੁਝ ਹੋਰ ਨਹੀਂ ਸੀ ਬਣਦਾ ਤਾਂ ਜਿਸ ਵੇਲੇ ਕਿਸੇ ਥਾਂ ਨੂੰ ਜਿੱਤਣ ਬਾਅਦ ਫਰਾਂਸੀਸੀ ਫੌਜ ਕਸਬੇ ਵਿਚੋਂ ਲੰਘਦੀ ਸੀ ਤਾਂ ਜਨਾਨੀਆਂ ਆਪਣੇ ਮਕਾਨਾਂ ਦੀਆਂ ਛੱਤਾਂ 'ਤੇ ਚੜ੍ਹ ਕੇ ਉਹਨਾਂ 'ਤੇ ਇੱਟਾਂ ਪੱਥਰਾਂ ਦਾ ਮੀਂਹ ਵਰ੍ਹਾਉਂਦੀਆਂ ਸਨ। ਇਕ ਕੁੜੀ ਜੋਜ਼ਫਾਈਨ ਨੈਗਰੇਟੀ ਨੇ ਮਰਦਾਵਾਂ ਲਿਬਾਸ ਪਹਿਨ ਕੇ ਦੁਸ਼ਮਣ 'ਤੇ ਕਈ ਵਾਰ ਗੋਲੀਆਂ ਵੀ ਚਲਾਈਆਂ। ਤੇ ਬਹੁਤ ਬਹਾਦਰੀ ਨਾਲ ਜੰਗ ਲੜੀ।

ਹੂਫਰ ਨੇ ਬਵੇਰੀਆਂ ਦੇ ਰਹਿਣ ਵਾਲਿਆਂ ਅਤੇ ਫਰਾਂਸ ਦੇ ਰਹਿਣ ਵਾਲਿਆਂ ਤੋਂ ਤਿੰਨ ਵਾਰ ਆਪਣੇ ਦੇਸ਼ ਨੂੰ ਬਚਾਇਆ। ਉਹਦਾ ਮਾਨ ਸਨਮਾਨ ਕਰਨ ਲਈ ਇਲਜਬਰਕ ਦੇ ਸਥਾਨ 'ਤੇ ਬਹੁਤ ਵੱਡਾ ਮੇਲਾ ਕੀਤਾ ਗਿਆ ਸੀ। ਤੇ ਬਾਦਸ਼ਾਹ ਦਾ ਬਣਵਾਇਆ ਗਿਆ ਤਮਗਾ ਉਹਦੇ ਗਲ਼ 'ਚ ਪਾਇਆ ਗਿਆ ਸੀ।

ਇਹਦੇ ਬਾਅਦ ਹੂਫਰ ਦੀ ਕਿਸਮਤ ਨੇ ਪਲਟਾ ਖਾਧਾ। ਪਹਿਲਾਂ ਤਾਂ ਟਾਈਰੋਲੀਨ 'ਚ ਬਵੇਰੀਆ ਵਾਲਿਆਂ ਦੇ ਪੈਰ ਪੱਕੇ ਹੋ ਕੇ ਜੰਮ ਗਏ। ਫੇਰ ਆਸਟਰੀਆ ਤੇ ਫਰਾਂਸ ਵਾਲਿਆਂ ਨੇ ਆਪੋ ਵਿਚ ਸੁਲਾਹ ਕਰ ਲਈ। ਜਿਸ ਦੇ ਅਨੁਸਾਰ ਉਹ ਸਥਾਨ ਫਰਾਂਸ ਵਾਲਿਆਂ ਦੇ ਹਵਾਲੇ ਹੋਣਾ ਸੀ। ਪਰ ਹੂਫਰ ਨੇ ਇਹ ਗੱਲ ਮਨਜ਼ੂਰ ਨਾ ਕੀਤੀ ਕਿ ਉਹ ਪਰਾਏ ਦੇਸ਼ ਵਾਲਿਆਂ ਦੇ ਅਧੀਨ ਹੋ ਕੇ ਤੇ ਉਹਨਾਂ ਦੀ ਪਰਜਾ ਬਣ ਕੇ ਰਹੇ।

ਮੁਸੀਬਤ ਦੇ ਵੇਲ਼ੇ ਜਿਵੇਂ ਸਾਰੇ ਝੂਠੇ ਦੋਸਤ, ਜਿਹੜੇ ਕਿਸੇ ਖ਼ੁਦਗਰਜੀ ਕਰ ਕੇ ਤੁਹਾਡੇ ਨਾਲ ਹੁੰਦੇ ਨੇ, ਉਹ ਸਾਥ ਛੱਡ ਜਾਇਆ ਕਰਦੇ ਨੇ। ਉਸੇ ਤਰ੍ਹਾਂ ਹੂਫਰ ਦੇ ਦੋਸਤਾਂ ਨੇ ਵੀ ਇਹੋ ਕੁਝ ਕੀਤਾ। ਉਹ ਹੂਫਰ ਦਾ ਸਾਥ ਛੱਡ ਗਏ। ਤਦ ਉਹ ਮਜਬੂਰ ਹੋ ਕੇ ਆਪਣੇ ਕਸਬੇ ਦੇ ਨੇੜੇ ਇਕ ਪਹਾੜੀ ਘਾਟੀ ਵਿਚ ਜਾ ਕੇ ਲੁਕ ਗਿਆ। ਉਹਦੀ ਗਰਿਫਤਾਰੀ ਕਰਨ ਜਾਂ ਸਿਰ ਵਾਸਤੇ ਫਰਾਂਸ ਸਰਕਾਰ ਨੇ ਬਹੁਤ ਵੱਡਾ ਇਨਾਮ ਦੇਣ ਦਾ ਐਲਾਨ ਕੀਤਾ ਹੋਇਆ ਸੀ, ਤਾਂ ਵੀ ਉਹ ਤਿੰਨ ਮਹੀਨਿਆਂ ਤਕ ਇਕ ਨਿੱਕੀ

ਜਿਹੀ ਕੁੱਲੀ ਵਿਚ ਲੁਕਿਆ ਰਹਿੰਦਾ ਰਿਹਾ। ਕੁਝ ਵਫਾਦਾਰ ਦੋਸਤ ਉਹਨੂੰ ਲੋੜ ਦੀਆਂ ਚੀਜ਼ਾਂ ਪੁਚਾਉਂਦੇ ਰਹਿੰਦੇ ਸਨ। ਆਸਟਰੀਆ ਦੇ ਬਾਦਸ਼ਾਹ ਨੇ ਕਈ ਵਾਰ ਉਹਦੇ ਲਈ ਉਹਦੇ ਕੋਲ ਆਪਣਾ ਸੁਨੇਹਾ ਦੇਣ ਵਾਲਾ ਬੰਦਾ ਭੇਜਿਆ। ਤੇ ਉਹਨੂੰ ਬੇਨਤੀ ਕੀਤੀ ਕਿ ਸਾਡੇ ਕੋਲ ਆ ਜਾਵੇ। ਤੇ ਆਪਣੀ ਥਾਂ ਛੱਡ ਦੇਵੇ। ਅਸੀਂ ਫਰਾਂਸ ਵਾਲਿਆਂ ਦੀ ਫੌਜ ਵਿੱਚੀਂ ਤੁਹਾਨੂੰ ਕੱਢ ਕੇ ਲੈ ਜਾਵਾਂਗੇ। ਪਰ ਹੂਫਰ ਨੇ ਆਪਣਾ ਦੇਸ਼ ਛੱਡਣਾ ਕਬੂਲ ਨਾ ਕੀਤਾ।

ਅੰਤ 'ਚ ਫਰਾਂਸ ਵਾਲਿਆਂ ਨੂੰ ਉਹਦੇ ਸਥਾਨ ਦਾ ਪਤਾ ਲੱਗ ਗਿਆ। ਕਿਉਂਕਿ ਫਰਾਂਸ ਵਾਲਿਆਂ ਨੂੰ ਏਸ ਗੱਲ ਦਾ ਡਰ ਸੀ ਕਿ ਕਿਤੇ ਹੂਫਰ ਫਰਾਰ ਨਾ ਹੋ ਜਾਵੇ। ਉਹਨਾਂ ਨੇ ਸੋਲਾਂ ਸੌ ਜਵਾਨ ਉਹਦੀ ਗਰਿਫਤਾਰੀ ਲਈ ਭੇਜੇ। ਤੇ ਲੋੜ ਪੈਣ 'ਤੇ ਦੋ ਹਜਾਰ ਨੂੰ ਤਿਆਰ ਰੱਖਿਆ ਗਿਆ। ਰਾਤ ਦੇ ਵੇਲੇ ਫੌਜੀ ਆਪਣੇ ਪੈਰਾਂ ਦੀ ਖੜਾਕ ਕੀਤੇ ਬਿਨਾਂ ਉਹਦੀ ਝੁੱਗੀ ਦੇ ਕੋਲ ਪਹੁੰਚੇ। ਜਦ ਫੌਜੀ ਅਫਸਰ ਨੇ ਅੱਗੇ ਹੋ ਕੇ ਉਹਦੇ ਬਾਰੇ ਪੁੱਛਿਆ ਤਾਂ ਉਹ ਆਪ ਈ ਨਿੱਕਲ ਕੇ ਬਾਹਰ ਆ ਗਿਆ। ਤੇ ਆਪਣੇ ਆਪ ਨੂੰ ਉਹਨਾਂ ਦੇ ਹਵਾਲੇ ਕਰ ਦਿੱਤਾ। ਹੂਫਰ ਆਪਣੀ ਪਤਨੀ, ਬੇਟੀ ਤੇ ਬਾਰਾਂ ਸਾਲਾਂ ਦੇ ਬੇਟੇ ਸਣੇ ਬਾਹਰ ਆ ਗਿਆ। ਉਹਨਾਂ ਨੂੰ ਮੀਰਨ ਦੇ ਸਥਾਨ ਤੋਂ ਦੀ ਹੋ ਕੇ ਬੋਟਜ਼ਨ ਭੇਜਿਆ ਗਿਆ। ਫਰਾਂਸ ਵਾਲੇ ਖੁਸ਼ੀ ਦੇ ਮਾਰੇ ਨਾਅਰੇ ਲਾਉਂਦੇ ਰਹੇ ਤੇ ਹੂਫਰ ਦੇ ਦੇਸ਼ ਵਾਸੀ ਹੰਝੂ ਵਗਾਉਂਦੇ ਰਹੇ।

ਮਾਨਟਵਾ ਦੇ ਸਾਥਾਨ 'ਤੇ ਉਹਦੇ ਖਿਲਾਫ ਕੇਸ ਦੀ ਸੁਣਵਾਈ ਸ਼ੁਰੂ ਹੋਈ। ਕੋਰਟ ਮਾਰਸ਼ਲ ਬਹਾਇਆ ਗਿਆ ਸੀ, ਪਰ ਓਸ ਕੋਰਟ ਨੇ ਆਪਣਾ ਕੰਮ ਸ਼ੁਰੂ ਵੀ ਨਹੀਂ ਸੀ ਕੀਤਾ ਸੀ ਕਿ ਉਹਦੇ ਕੋਲ ਇਕ ਤਾਰ ਆ ਗਿਆ ਕਿ ਮੁਲਜ਼ਮ ਨੂੰ ਚੌਵੀ ਘੰਟਿਆਂ ਦੇ ਅੰਦਰ ਅੰਦਰ ਕਤਲ ਕਰ ਦਿੱਤਾ ਜਾਵੇ। ਕਿਉਂਕਿ ਸਾਰੀ ਦੁਨੀਆ ਦੇ ਬਾਦਸ਼ਾਹ ਆਪਣੀ ਗਰਜ ਪੂਰੀ ਕਰਨ ਲਈ ਕਿਸੇ ਬੇਰਹਿਮੀ ਦੀ ਪਰਵਾਹ ਨਹੀਂ ਕਰਦੇ। ਕਿਉਂਕਿ ਉਹ ਜ਼ਬਰਦਸਤ ਹੁੰਦੇ ਨੇ ਤੇ ਉਹਨਾਂ ਦੇ ਕੀਤੇ ਜ਼ੁਲਮ ਨੂੰ ਉਹਨਾਂ ਦੇ ਦੇਸ਼ ਦੇ ਹਿਤ ਵਿਚ ਸਮਝਿਆ ਜਾਂਦਾ ਏ। ਇਹਦੇ ਓਹਲੇ 'ਚ ਉਹ ਆਪਣੀਆਂ ਕਮਜ਼ੋਰੀਆਂ ਦੀ ਆਜ਼ਾਦੀ ਲੋਕਾਂ ਦੀ ਮਾਲ ਦੌਲਤ, ਇੱਜ਼ਤ ਆਬਰੂ, ਤੇ ਜਾਨਾਂ ਤਕ ਨੂੰ ਆਪਣੀਆਂ ਇੱਛਾਵਾਂ ਤੇ ਖੁਦਗਰਜੀਆਂ ਲਈ ਕੁਰਬਾਨ ਕਰ ਦੇਂਦੇ ਨੇ। ਕਿਉਂਕਿ ਉਹ ਅਜਿਹਾ ਕਰ ਸਕਦੇ ਨੇ, ਤੇ ਦੂਜੇ ਹੋਰ ਕੁਝ ਲੋਕਾਂ ਵਾਂਗ ਖੁਦਗਰਜ ਲੋਕ ਏਸ ਮਾਮਲੇ 'ਚ ਉਹਨਾਂ ਦੀ ਸਹਾਇਤਾ ਕਰਦੇ ਨੇ। ਏਸ ਲਈ ਉਹ ਅਜਿਹੇ ਸਾਰੇ ਜ਼ੁਲਮ, ਬੇਇਨਸਾਫੀਆਂ, ਕਾਇਦੇ ਕਾਨੂਨ ਤੋਂ ਗ਼ੈਰਕਾਨੂਨੀ ਹਰਕਤਾਂ ਕਰਨ ਨੂੰ ਆਪਣਾ ਜਮਾਂਦਰੂ ਅਧਿਕਾਰ ਸਮਝਦੇ ਨੇ। ਜਿਹੜਾ ਬੰਦਾ ਇਹਨਾਂ ਨੂੰ ਉਹਨਾਂ ਦਾ ਹੱਕ ਨਹੀਂ ਮੰਨਦਾ, ਉਹਨੂੰ ਬਾਗੀ ਤੇ ਉਹਨਾਂ ਦਾ ਵਿਰੋਧੀ ਮੰਨਿਆ ਜਾਂਦਾ ਏ। ਤੇ ਫੇਰ ਸਜ਼ਾਵਾਂ ਦਿੱਤੀਆਂ ਜਾਂਦੀਆਂ ਨੇ। ਇਹਦੇ ਬਾਵਜੂਦ ਜੇ ਕਿਸੇ ਬਾਦਸ਼ਾਹ ਨੂੰ ਦੂਜੇ ਦਾ ਮੁਲਕ ਖੋਹ ਲੈਣ ਦਾ ਹੱਕ ਏ ਤਾਂ ਉਹੀ ਹੱਕ ਹਰੇਕ ਜ਼ੋਰਾਵਰ ਡਾਕੂ ਨੂੰ ਵੀ ਹੁੰਦਾ ਏ ਕਿ ਉਹ ਮਾੜੇ ਬੰਦੇ ਦਾ ਮਾਲ ਖੋਹ ਲਵੇ ਤੇ ਦੂਜਿਆਂ ਤੋਂ

ਸੇਵਾ ਕਰਾਵੇ। ਉਹਨਾਂ ਦੀ ਜਾਇਦਾਦ 'ਤੇ ਕਬਜ਼ਾ ਕਰ ਲਵੇ। ਤੇ ਮੁਕਾਬਲਾ ਕਰਨ ਵਾਲੇ ਨੂੰ ਕਤਲ ਕਰ ਦੇਵੇ। ਡਾਕੂ ਤੇ ਬਾਦਸ਼ਾਹ ਦੇ ਵਿਚ ਸਿਰਫ ਇਹੋ ਫਰਕ ਏ ਕਿ ਡਾਕੂ ਬਾਦਸ਼ਾਹ ਕੋਲੋਂ ਕਮਜ਼ੋਰ ਹੁੰਦਾ ਏ। ਤੇ ਉਹਦੇ ਕੋਲ ਜ਼ੁਲਮ ਤੇ ਧੱਕਾ ਕਰਨ ਦੇ ਓਨੇ ਵਸੀਲੇ ਨਹੀਂ ਹੁੰਦੇ। ਨਹੀਂ ਤਾਂ ਇਕ ਬਾਦਸ਼ਾਹ ਤੇ ਇਕ ਡਾਕੂ 'ਚ ਸਿਰਫ ਤਾਕਤ ਤੇ ਛੋਟੇ ਵੱਡੇ ਹੋਣ ਦਾ ਈ ਫਰਕ ਏ। ਏਸ ਖਿਆਲ ਨਾਲ ਬਾਦਸ਼ਾਹ ਡਾਕੂਆਂ ਨੂੰ ਸਖਤ ਤੇ ਵੱਡੀਆਂ ਸਜ਼ਾਵਾਂ ਦੇਂਦੇ ਨੇ। ਤੇ ਏਸ ਕੰਮ ਦਾ ਨਾਂ 'ਅਮਨ ਕਾਇਮ ਰੱਖਣਾ' ਰੱਖਿਆ ਜਾਂਦਾ ਏ। ਕਿਉਂਕਿ ਬਾਦਸ਼ਾਹਾਂ ਨੂੰ ਇਹ ਡਰ ਲੱਗਿਆ ਰਹਿੰਦਾ ਏ ਕਿ ਕਿਤੇ ਇਹ ਜ਼ੋਰ ਫੜਦੇ ਡਾਕੂ ਹੋਰ ਜ਼ੋਰ ਫੜਦੇ ਫੜਦੇ ਏਨੇ ਵੱਡੇ ਨਾ ਹੋ ਜਾਣ ਕਿ ਸਾਡੇ ਵਾਂਗ ਬਾਦਸ਼ਾਹ ਬਣ ਜਾਣ। ਨਹੀਂ ਤਾਂ ਜਿਹੜਾ ਬੰਦਾ ਬਾਦਸ਼ਾਹ ਏ, ਉਹ ਉਹੋ ਜਿਹਾ ਈ ਮਾਮੂਲੀ ਬੰਦਾ ਈ ਹੁੰਦਾ ਏ। ਹਰੇਕ ਬਾਦਸ਼ਾਹ ਵੀ ਪਹਿਲਾਂ ਡਾਕੂ ਈ ਹੁੰਦਾ ਏ।

ਫਰਾਂਸ ਦੇ ਵਾਸੀ ਆਸਟਰੀਆ ਦੇ ਮੁਲਕ ਨੂੰ ਘੋਂਹਦੇ ਸਨ। ਹੂਫਰ ਆਪਣੇ ਦੇਸ਼ ਦੀ ਰੱਖਿਆ ਕਰਦਾ ਸੀ। ਜੇ ਆਸਟਰੀਆ ਵਾਲੇ ਜ਼ਬਰਦਸਤ ਹੁੰਦੇ ਤਾਂ ਤੇ ਫਰਾਂਸ 'ਤੇ ਹਮਲਾ ਕਰਦੇ ਤਾਂ ਉਹੀ ਹੱਕ ਫਰਾਂਸ ਨੂੰ ਵੀ ਪ੍ਰਾਪਤ ਸੀ ਕਿ ਆਪਣੇ ਦੇਸ਼ ਦੀ ਰਾਖੀ ਕਰਨ। ਤੇ ਓਸ ਵੇਲ਼ੇ ਜੇ ਕਿਸੇ ਫਰਾਂਸੀਸੀ ਦੇਸ਼ ਭਗਤ ਨੂੰ ਗਰਿਫਤਾਰ ਕਰ ਲਿਆ ਜਾਵੇ ਤੇ ਬਗਾਵਤ ਦੇ ਅਪਰਾਧ ਲਾ ਕੇ ਕਤਲ ਕਰ ਦਿੱਤਾ ਜਾਵੇ ਤਾਂ ਫਰਾਂਸੀਸੀਆਂ ਨੂੰ ਸਦਮਾ ਲੱਗਣਾ ਜ਼ਰੂਰੀ ਏ। ਜਿਵੇਂ ਹੂਫਰ ਦੀ ਗਰਿਫਤਾਰੀ 'ਤੇ ਦੇਸ਼ ਵਾਸੀਆਂ ਨੂੰ ਹੋਇਆ ਸੀ। ਪਰ ਸਿਰਫ ਪਦਾਰਥਕ ਸ਼ਕਤੀ ਨੇ ਇਹ ਉਲਟ ਫੇਰ ਕਰ ਦਿੱਤਾ ਕਿ ਹੂਫਰ ਦੀ ਕਾਰਵਾਈ ਉਹਨਾਂ ਨੂੰ ਸੋਚ ਦੇ ਪੱਖ ਤੋਂ ਠੀਕ ਲੱਗਦੀ ਏ। ਕਿਉਂਕਿ ਉਹ ਕਮਜ਼ੋਰ ਏ। ਤੇ ਉਹਦਾ ਦੇਸ਼ ਦਬ ਗਿਆ ਏ। ਅਜਿਹੀ ਹਾਲਤ 'ਚ ਹੂਫਰ ਨੂੰ ਫੌਜੀ ਅਦਾਲਤ ਤੋਂ ਕਿਸੇ ਤਰ੍ਹਾਂ ਦੇ ਨਿਆਂ ਦੀ ਆਸ ਕਿਵੇਂ ਹੋ ਸਕਦੀ ਸੀ। ਕਿਉਂਕਿ ਅਦਾਲਤ ਦੀ ਬੁਨਿਆਦ ਈ ਬੇਇਨਸਾਫੀ ਅਤੇ ਖੁਦਗਰਜੀ ਸੀ। ਪਰ ਖੁਦਗਰਜਾਂ ਨੂੰ ਏਨਾ ਵੀ ਸਬਰ ਨਾ ਹੋਇਆ ਕਿ ਉਹ ਸਿਰਫ ਦਿਖਾਵੇ ਵਾਸਤੇ ਈ ਸਹੀ, ਲੋਕਾਚਾਰੀ ਲਈ ਈ ਸਹੀ, ਅਦਾਲਤੀ ਕਾਰਵਾਈ ਦਾ ਨਾਟਕ ਈ ਕਰ ਕੇ ਵਿਖਾ ਦੇਂਦੇ। ਪਰ ਉਹਨੂੰ ਤੁਰਤ ਕਤਲਗਾਹ ਵਿਚ ਲੈ ਗਏ।

ਜਦ ਹੂਫਰ ਨੂੰ ਗੋਲੀ ਮਾਰਨ ਲਈ ਲੈ ਕੇ ਜਾ ਰਹੇ ਸਨ ਤਾਂ ਉਹ ਓਸ ਪਾਸੇ ਤੋਂ ਲੰਘਿਆ, ਜਿਥੇ ਉਹਦੇ ਹੋਰ ਦੇਸ਼ ਵਾਸੀ ਬੰਦ ਕੀਤੇ ਹੋਏ ਸਨ। ਉਹ ਸਾਰੇ ਉਹਨੂੰ ਦੇਖ ਕੇ ਰੋਣ ਤੇ ਚੀਕਣ ਲੱਗ ਪਏ। ਤੇ ਬਾਕੀ ਜਿਹੜੇ ਕਿਲੇ ਵਿਚ ਟੁਰਨ ਫਿਰਨ ਲਈ ਆਜ਼ਾਦ ਸਨ, ਉਹਦੇ ਨੇੜੇ ਆ ਕੇ ਉਹਦੇ ਪੈਰਾਂ 'ਤੇ ਡਿਗ ਪਏ। ਤੇ ਰੋਣ ਧੋਣ ਲੱਗ ਪਏ। ਤੇ ਉਹਨੂੰ ਬੇਨਤੀ ਕੀਤੀ ਕਿ ਉਹ ਉਹਨਾਂ ਲਈ ਪ੍ਰਾਰਥਣਾ ਕਰਨ।

ਹੂਫਰ ਨੇ ਉਹਨਾਂ ਲਈ ਪ੍ਰਾਰਥਣਾ ਕੀਤੀ। ਆਪਣੇ ਤੇ ਆਪਣੇ ਕਸੂਰਾਂ ਤੇ ਗਲਤੀਆਂ ਲਈ ਉਹਨਾਂ ਤੋਂ ਮਾਫੀ ਮੰਗੀ। ਤੇ ਉਹਨਾਂ ਨੂੰ ਵਿਸ਼ਵਾਸ ਦਿਵਾਇਆ ਕਿ ਘਬਰਾਓ ਨਾ, ਤੁਸੀਂ ਫੇਰ ਛੇਤੀ ਈ ਆਪਣੇ ਬਾਦਸ਼ਾਹ ਦੀ ਪਰਜਾ ਬਣ ਜਾਓਗੇ।

ਉਹਨੇ ਆਪਣਾ ਸਾਰਾ ਮਾਲ ਅਸਬਾਬ ਗਰੀਬਾਂ 'ਚ ਵੰਡ ਦੇਣ ਦੀ ਵਸੀਅਤ ਕੀਤੀ। ਤੇ ਓਸੇ ਤਰ੍ਹਾਂ ਸਭ ਕੁਝ ਵੰਡ ਦਿੱਤਾ ਗਿਆ। ਜਦ ਹੂਫਰ ਕਤਲਗਾਹ ਵਿਚ ਪਹੁੰਚਿਆ ਤਾਂ ਜੱਲਾਦ ਨੇ ਇਕ ਚਿੱਟਾ ਰੁਮਾਲ ਉਹਨੂੰ ਦਿੱਤਾ ਤੇ ਕਿਹਾ ਕਿ ਇਹਨੂੰ ਆਪਣੀਆਂ ਅੱਖਾਂ 'ਤੇ ਬਨ੍ਹ ਲਓ। ਫੇਰ ਗੋਡਿਆਂ ਭਾਰ ਬਹਿ ਜਾਓ। ਕਿਉਂਕਿ ਏਸ ਤਰ੍ਹਾਂ ਕਰਨਾ ਜ਼ਰੂਰੀ ਏ। ਪਰ ਹੂਫਰ ਨੇ ਰੁਮਾਲ ਲੈਣ ਤੋਂ ਇਨਕਾਰ ਕਰ ਦਿੱਤਾ। ਤੇ ਕਿਹਾ ਕਿ ਮੈਂ ਗੋਡਿਆਂ ਭਾਰ ਨਹੀਂ ਬੈਠਾਂਗਾ। ਕਿਉਂਕਿ ਮੈਂ ਆਪਣੇ ਪੈਦਾ ਕਰਨ ਵਾਲੇ ਦੇ ਸਾਹਮਣੇ ਸਿੱਧਾ ਖੜ੍ਹਾ ਰਹਿਣ ਦਾ ਆਦੀ ਹਾਂ। ਤੇ ਹੁਣ ਏਸੇ ਤਰ੍ਹਾਂ ਆਪਣੀ ਜਾਨ ਉਹਦੇ ਹਵਾਲੇ ਕਰ ਦਿਆਂਗਾ। ਇਹ ਕਹਿ ਕੇ ਉਹਨੇ ਜੱਲਾਦਾਂ ਦੇ ਅਫਸਰ ਨੂੰ ਕਿਹਾ ਕਿ ਤੁਸੀਂ ਆਪਣਾ ਕੰਮ ਜਾਰੀ ਰੱਖੋ। ਪਰ ਜ਼ਰਾ ਹੁਸ਼ਿਆਰੀ ਨਾਲ ਕਰਨਾ। ਉਹਨੇ ਕੁਝ ਥੋੜ੍ਹੇ ਜਿਹੇ ਸ਼ਬਦ ਅਲਵਿਦਾਗੀ ਦੇ ਵੀ ਆਖੇ। ਤੇ ਇਹ ਵੀ ਕਿਹਾ ਕਿ ਮੈਨੂੰ ਆਪਣੇ ਦੇਸ਼ ਦੇ ਲਈ ਸਭ ਕੁਝ ਸਹਿਣ ਵਿਚ ਜ਼ਰਾ ਵੀ ਉਜ਼ਰ ਨਹੀਂ। ਇਹਦੇ ਬਾਅਦ ਉਹਨੂੰ ਗੋਲੀ ਮਾਰੀ ਗਈ। ਪਰ ਪਹਿਲੀ ਗੋਲੀ ਨਾਲ ਉਹਦੀ ਜਾਨ ਨਾ ਨਿੱਕਲੀ। ਉਹ ਏਸ ਸਦਮੇ ਨਾਲ ਸਿਰਫ ਬੈਠ ਗਿਆ। ਫੇਰ ਦੂਜੀ ਗੋਲੀ ਨੇ ਉਹਦਾ ਕੰਮ ਖਤਮ ਕਰ ਦਿੱਤਾ।

ਏਸ ਤਰ੍ਹਾਂ ਨੌਜਵਾਨੀ ਦੀ ਹਾਲਤ ਵਿਚ ਐਂਡਰੋ ਹੂਫਰ ਦੀ ਜ਼ਿੰਦਗੀ ਦਾ ਖਾਤਮਾ ਹੋ ਗਿਆ। ਜੀਹਨੇ ਬਹੁਤ ਈ ਸਫਲਤਾ ਨਾਲ ਫਰਾਂਸ ਅਤੇ ਬਵੇਰੀਆ ਦੇ ਬੇਅੰਤ ਫੌਜਾਂ ਨੂੰ ਲੰਮੇ ਸਮੇਂ ਤਕ ਆਪਣੇ ਦੇਸ਼ 'ਤੇ ਕਬਜ਼ਾ ਕਰਨ ਨਹੀਂ ਸੀ ਦਿੱਤਾ। ਜਦਕਿ ਹੂਫਰ ਕੋਲ ਅਣਪੜ੍ਹ ਤੇ ਬਿਨਾਂ ਸਿਖਲਾਈ ਵਾਲੇ ਕਿਸਾਨਾਂ ਦੀ ਫੌਜ ਸੀ।

ਉਹਦੇ ਸਾਥੀ ਤੇ ਉਹਦੇ ਦੇਸ਼ ਵਾਲੇ ਉਹਨੂੰ ਕੌਮ ਦਾ ਸ਼ਹੀਦ ਤੇ ਮੁਕਤੀ ਦਿਵਾਓਣ ਵਾਲਾ ਮੰਨਦੇ ਨੇ। ਹੁਣ ਤਕ ਕਸਬਾ ਟਾਈਰੋਲੀਨ ਦੇ ਲੋਕ ਉਹਦਾ ਨਾਂ ਲੈਂਦੇ ਨੇ ਤੇ ਰੋਂਦੇ ਨੇ।

ਉਹਦੇ ਮਕਾਨ ਦੇ ਬਹੁਤ ਈ ਨੇੜੇ ਬਰੰਬਰ ਨਾਂ ਦੇ ਦਰਿਆ ਦੇ ਕੰਢੇ ਉਹਦੀ ਮਾਮੂਲੀ ਜਿਹੀ ਕਬਰ ਬਣੀ ਹੋਈ ਏ। ਤੇ ਉਹਦੇ 'ਤੇ ਸਿਰਫ ਇਹ ਲਿਖਿਆ ਹੋਇਆ ਏ ਕਿ "ਏਥੇ ਐਂਡਰੋ ਹੂਫਰ ਦਫਨ ਏ, ਜਿਹੜਾ ਫਲਾਣੇ ਸਨ ਵਿਚ ਪੈਦਾ ਹੋਇਆ ਤੇ ਫਲਾਣੇ ਸਨ 'ਚ ਮਰਿਆ।"

ਪਰ ਉਹਦੀ ਯਾਦ ਨਸਲਾਂ ਬਾਅਦ ਨਸਲਾਂ ਤਕ ਲੋਕਾਂ ਦੇ ਮੂੰਹ 'ਤੇ ਰਾਗਾਂ ਤੇ ਗੀਤਾਂ ਦੀ ਸ਼ਕਲ 'ਚ ਕਾਇਮ ਏ। ਜਿਨ੍ਹਾਂ ਨੂੰ ਉਥੇ ਦੇ ਪਹਾੜੀ ਲੋਕ ਗਾਉਂਦੇ ਨੇ। ਉਥੇ ਦੇ ਲੋਕ ਹੂਫਰ ਨੂੰ ਅਸਲੀ ਦੇਸ਼ ਭਗਤ ਤੇ ਕੌਮ ਦਾ ਸ਼ਹੀਦ ਮੰਨਦੇ ਨੇ ਤੇ ਉਹਦੀ ਪੂਜਾ ਕਰਦੇ ਨੇ।

***

ਸਕਦਾ ਏ? ਅਜਿਹੇ ਕਾਲੇ ਮੂੰਹ ਵਾਲੇ, ਵਖਤਾਂ ਦੇ ਮਾਰਿਆਂ ਉੱਤੇ ਲਾਹਨਤ ਪਵੇ। ਜਿਹੜੇ ਚੁੱਲ੍ਹਿਆਂ ਤੇ ਜਨਾਨੀਆਂ ਦੇ ਪਿੱਛੇ ਲੁਕਦੇ ਫਿਰਦੇ ਨੇ! ਨਮਰਦ ਤੇ ਨਕਾਰੇ ਬੰਦਿਆਂ 'ਤੇ ਲਾਹਨਤ ਪਵੇ। ਅਜਿਹੇ ਲੋਕਾਂ ਨੂੰ ਸਾਡੇ ਜਰਮਨਾਂ ਦੀਆਂ ਕੁਆਰੀਆਂ ਕੁੜੀਆਂ ਦੁਆਵਾਂ ਨਹੀਂ ਦੇਣਗੀਆਂ। ਸਾਡੇ ਭੱਟ ਉਹਨਾਂ ਦੀਆਂ ਤਾਰੀਫਾਂ ਦੇ ਗੀਤ ਨਹੀਂ ਗਾਓਣਗੇ। ਸਾਡੀਆਂ ਸ਼ਰਾਬਾਂ ਉਹਨਾਂ ਨੂੰ ਨਸ਼ਾ ਨਹੀਂ ਦੇਣਗੀਆਂ।

ਮਰਦੋ! ਬਹਾਦਰੋ!! ਅੱਗੇ ਵਧੋ। ਇਕ ਨਾਲ ਇਕ ਭਿੜ ਜਾਓ, ਜੀਹਨੂੰ ਰੱਬ ਨੇ ਤਲਵਾਰ ਫੜਣ ਦੀ ਸ਼ਕਤੀ ਦਿੱਤੀ ਏ, ਉਹ ਆਪਣੇ ਦੇਸ਼ ਲਈ ਤਲਵਾਰ ਫੜੇ।"

☆☆☆

# 24. ਆਜ਼ਾਦੀ ਦੀ ਕਦਰ

ਐਪਰਸ ਦਰਿਆ ਦੇ ਕੰਢੇ (ਮੁਲਕ ਇਟਲੀ) ਇਕ ਛੋਟਾ ਜਿਹਾ ਸ਼ਹਿਰ ਪਰਗਾ ਨਾਂ ਦਾ ਆਬਾਦ ਏ। ਵੀਨਸ ਵਾਲਿਆਂ ਦੀ ਹਕੂਮਤ ਦੀ ਨਿਗਰਾਨੀ ਵਿਚ ਸਦੀਆਂ ਤਕ ਏਥੇ ਦੇ ਲੋਕ ਆਪਣੀ ਆਜ਼ਾਦੀ ਕਾਇਮ ਰੱਖ ਸਕੇ ਸਨ। ਸਨ 1813 ਈ. 'ਚ ਜਦ ਤੁਰਕੀ ਦੇ ਕਮਾਂਡਰ ਅਲੀ ਪਾਸ਼ਾ ਨੇ ਓਸ ਮੁਲਕ 'ਤੇ ਹਮਲਾ ਕਰ ਦਿੱਤਾ ਤੇ ਮੁਲਕ ਦੇ ਵਾਸੀ ਓਹਦੇ ਹਮਲੇ ਦਾ ਮੁਕਾਬਲਾ ਨਾ ਕਰ ਸਕੇ ਤਾਂ ਓਸ ਵੇਲੇ ਵੀ ਓਸ ਸ਼ਹਿਰ ਦੇ ਰਹਿਣ ਵਾਲੇ ਛੇ ਮਹੀਨਿਆਂ ਤਕ ਅਲੀ ਪਾਸ਼ਾ ਦਾ ਨੱਕ 'ਚ ਦਮ ਕਰੀ ਬੈਠੇ ਰਹੇ। ਆਖਰ ਕਈ ਹਕੂਮਤਾਂ ਨੇ ਵਿਚ ਪੈ ਕੇ ਪਰਗਾ ਦੇ ਰਹਿਣ ਵਾਲਿਆਂ ਦੇ ਸਾਹਮਣੇ ਇਹ ਪ੍ਰਸਤਾਵ ਰੱਖਿਆ ਕਿ ਜਾਂ ਤਾਂ ਤੁਰਕਾਂ ਦੀ ਹਾਕਮੀ ਕਬੂਲ ਕਰ ਲਓ ਤੇ ਜਾਂ ਸ਼ਹਿਰ ਛੱਡ ਕੇ ਜਿੱਥੇ ਵੀ ਤੁਹਾਡਾ ਮਨ ਮੰਨੇ, ਚਲੇ ਜਾਓ। ਜਿਹੜੇ ਲੋਕ ਜਾਣਾ ਕਬੂਲ ਕਰਨਗੇ, ਉਹਨਾਂ ਨੂੰ 48 ਪੌਂਡ ਪ੍ਰਤੀ ਬੰਦਾ ਮੁਆਵਜ਼ਾ ਦਿੱਤਾ ਜਾਵੇਗਾ। ਤੇ ਇਕਰਾਰਨਾਮੇ ਦੇ ਅਨੁਸਾਰ ਸ਼ਹਿਰ ਪਰਗਾ 'ਤੇ ਤੁਰਕੀ ਦੀ ਹਕੂਮਤ ਕਾਇਮ ਹੋ ਜਾਵੇਗੀ। ਜਦ ਬਰਤਾਨੀਆ ਤੇ ਤੁਰਕੀ ਦੇ ਕਮਿਸ਼ਨਰ ਇਹ ਜਾਨਣ ਲਈ ਗਏ ਕਿ ਸ਼ਹਿਰ ਦੇ ਵਸਨੀਕਾਂ ਵਿਚੋਂ ਕਿਹੜਾ ਕਿਹੜਾ ਤੁਰਕ ਹਕੂਮਤ ਕਬੂਲ ਕਰਦਾ ਏ ਤੇ ਕੌਣ ਹਿਜਰਤ ਕਰਦਾ ਏ? ਤਾਂ ਇਕ ਇਕ ਬੰਦੇ ਨੂੰ ਕਮਿਸ਼ਨਰਾਂ ਅੱਗੇ ਪੇਸ਼ ਹੋਣ ਲਈ ਬੁਲਾਇਆ ਗਿਆ। ਤੇ ਸਾਰੇ ਸ਼ਹਿਰ ਵਿਚੋਂ ਇਕ ਬੱਚਾ ਵੀ ਅਜਿਹਾ ਨਾ ਨਿੱਕਲਿਆ, ਜੀਹਨੇ ਆਜ਼ਾਦੀ ਵੇਚ ਕੇ ਆਪਣੇ ਗਲ਼ ਵਿਚ ਗੁਲਾਮੀ ਦਾ ਬੰਨ੍ਹਣ ਪਾਓਣਾ ਮਨਜ਼ੂਰ ਕੀਤਾ ਹੋਵੇ। ਸਗੋਂ ਸਭ ਨੇ ਸਹਿਮਤੀ ਨਾਲ ਇਹ ਕਿਹਾ ਕਿ ਸਾਨੂੰ ਗੁਲਾਮੀ ਕਬੂਲ ਕਰਨੀ ਮਨਜ਼ੂਰ ਨਹੀਂ। ਅਸੀਂ ਇਹਦੇ ਨਾਲੋਂ ਆਪਣਾ ਦੇਸ਼ ਛੱਡ ਦੇਣਾ ਕਬੂਲ ਕਰ ਲਵਾਂਗੇ। ਭਾਵੇਂ ਸਾਨੂੰ ਆਪਣੇ ਮਾਲ ਅਸਬਾਬ ਤੇ ਹੋਰ ਚੀਜ਼ਾਂ ਦਾ ਮੁਆਵਜ਼ਾ ਨਾ ਵੀ ਮਿਲੇ। ਉਹਨਾਂ ਨੇ ਇਹ ਵੀ ਕਿਹਾ ਕਿ ਇਹ ਵੀ ਨਹੀਂ ਕਿ ਅਸੀਂ ਆਪਣੇ ਆਪ ਈ ਚਲੇ ਜਾਵਾਂਗੇ। ਅਸੀਂ ਜਾਂਦੇ ਹੋਏ ਆਪਣੇ ਬਜ਼ੁਰਗਾਂ ਦੀਆਂ ਹੱਡੀਆਂ ਵੀ ਆਪਣੇ ਨਾਲ ਲੈ ਜਾਵਾਂਗੇ। ਤਾਂ ਜੋ ਸਾਡੇ ਬਜ਼ੁਰਗ ਇਹ ਨਾ ਆਖਣ ਕਿ ਅਸੀਂ ਉਹਨਾਂ ਨੂੰ ਗੁਲਾਮੀ ਵਿਚ ਛੱਡ ਚੱਲੇ ਹਾਂ।

ਇਕ ਬੋਲ਼ਾ ਬੰਦਾ ਵੀ ਸੀ। ਜੀਹਨੂੰ ਜਦ ਇਸ਼ਾਰਰਿਆਂ 'ਚ ਦੱਸਿਆ ਗਿਆ ਕਿ ਅਸੀਂ ਚੱਲੇ ਹਾਂ, ਕੀ ਤੂੰ ਗੈਰਾਂ ਦੀ ਈਨ ਮੰਨੇਗਾ ਜਾਂ ਵਤਨ ਛੱਡ ਕੇ ਟੁਰ ਜਾਵੇਂਗਾ? ਤਾਂ ਉਹਨੇ ਅਜੀਬ ਜਿਹਾ ਮੂੰਹ ਬਣਾ ਕੇ ਦੱਸਿਆ ਕਿ ਉਹ ਕਿਸੇ ਦੀ ਗੁਲਾਮੀ 'ਚ ਰਹਿਣਾ ਬਰਦਾਸ਼ਤ ਨਹੀਂ ਕਰਨਾ ਚਾਹੁੰਦਾ।

ਤਿੰਨਾਂ ਸਾਲਾਂ ਦੇ ਬਾਅਦ ਫੇਰ ਪਰਗਾ ਦੇ ਵਾਸੀਆਂ ਨੂੰ 'ਕੱਠੇ ਕੀਤਾ ਗਿਆ ਤੇ

ਉਹਨਾਂ ਦੀ ਮਰਜ਼ੀ ਜਾਣੀ ਗਈ ਤਾਂ ਉਹਨਾਂ ਨੇ ਜਦ ਫੇਰ ਕਿਹਾ ਕਿ ਉਹ ਕਿਸੇ ਦੀ ਗੁਲਾਮੀ ਕਬੂਲ ਨਹੀਂ ਕਰਨਗੇ ਤਾਂ ਇਹ ਫੈਸਲਾ ਕੀਤਾ ਗਿਆ ਕਿ ਤੁਰਕ ਓਸ ਦੇਸ਼ 'ਤੇ ਜ਼ਬਰਦਸਤੀ ਕਬਜ਼ਾ ਕਰ ਲੇਣ। ਤੁਰਕਾਂ ਦੀ ਇਕ ਫੌਜ ਏਸ ਕੰਮ ਲਈ ਤਿਆਰ ਕੀਤੀ ਗਈ। ਜਦ ਸ਼ਹਿਰ ਵਾਲਿਆਂ ਨੇ ਦੇਖਿਆ ਕਿ ਅੰਗਰੇਜ਼ੀ ਕਮਿਸ਼ਨਰ ਵੀ ਉਹਨਾਂ ਨੂੰ ਗੁਲਾਮ ਬਨਾਓਣ 'ਤੇ ਲੱਗਿਆ ਹੋਇਆ ਏ ਤਾਂ ਸਭ ਨੇ ਰਲ਼ ਕੇ ਇਕ ਕਮੇਟੀ ਬਣਾਈ ਤੇ ਅਖਵਾ ਭੇਜਿਆ ਕਿ :-

> **"ਜੇ ਸਾਡੇ ਵੱਲੋਂ ਸ਼ਹਿਰ ਛੱਡ ਕੇ ਜਾਣ ਤੋਂ ਪਹਿਲਾਂ ਇਕ ਤੁਰਕ ਨੇ ਵੀ ਸਾਡੇ ਸ਼ਹਿਰ 'ਚ ਪੈਰ ਧਰਿਆ ਤਾਂ ਦੇਖ ਲੈਣਾ ਕਿ ਅਸੀਂ ਪਹਿਲਾਂ ਤਾਂ ਆਪਣੀਆਂ ਜਨਾਨੀਆਂ ਤੇ ਬੱਚਿਆਂ ਨੂੰ ਕਤਲ ਕਰ ਦਿਆਂਗੇ। ਫੇਰ ਈਸਾਈ ਹੋਵੇ ਜਾਂ ਤੁਰਕ, ਕੋਈ ਵੀ ਫੌਜੀ ਹੋਵੇ, ਉਹਦਾ ਮੁਕਾਬਲਾ ਕਰਾਂਗੇ। ਤੇ ਜਦ ਤਕ ਸਾਡਾ ਇਕ ਵੀ ਬੰਦਾ ਜਿਉਂਦਾ ਏ, ਤਦ ਤਕ ਲੜਦੇ ਰਹਾਂਗੇ।"**

ਜਦ ਇੰਗਲਿਸ਼ ਕਮਾਂਡੈਂਟ ਨੇ ਦੇਖਿਆ ਕਿ ਕਿ ਉਹ ਜਿਹੋ ਜਿਹਾ ਕਹਿੰਦੇ ਨੇ, ਉਹੋ ਜਿਹਾ ਕਰਨ ਦੀ ਤਿਆਰੀ ਕਰ ਰਹੇ ਨੇ ਤੇ ਆਪਣੇ ਇਰਾਦੇ ਤੋਂ ਉੱਕਾ ਹਟਨ ਨੂੰ ਤਿਆਰ ਨਹੀਂ ਤਾਂ ਜੇਨਰਲ ਸਰ ਫਰੈਡਰਿਕ ਐਡਮਿਸ ਨੂੰ ਭੇਜਿਆ ਗਿਆ। ਤਾਂ ਜੋ ਉਹਨਾਂ ਨੂੰ ਸਮਝਾਵੇ। ਪਰ ਜਦ ਉਹ ਬੰਦਾ ਪਰਗਾ ਪਹੁੰਚਿਆ ਤਾਂ ਕੀ ਦੇਖਦਾ ਏ ਕਿ ਚੌਕ ਦੇ ਅੰਦਰ ਬਹੁਤ ਵੱਡੀ ਥਾਂ 'ਤੇ ਅੱਗ ਬਲ ਰਹੀ ਏ। ਸ਼ਹਿਰ ਵਾਲਿਆਂ ਨੇ ਆਪਣੇ ਬਜ਼ੁਰਗਾਂ ਦੀਆਂ ਹੱਡੀਆਂ ਦਾ ਢੇਰ ਲਾਇਆ ਹੋਇਆ ਏ। ਜਿਹੜੀਆਂ ਕਬਰਿਸਤਾਨਾਂ ਤੇ ਗਿਰਜਿਆਂ ਵਿਚੋਂ ਕੱਢ ਕੇ ਲਿਆਂਦੀਆਂ ਗਈਆਂ ਸਨ। ਹਰੇਕ ਮਰਦ ਹਥਿਆਰ ਲੈ ਕੇ ਆਪਣੇ ਮਕਾਨ ਦੇ ਬੂਹੇ 'ਤੇ ਤਿਆਰ ਬਰ ਤਿਆਰ ਖੜ੍ਹਾ ਏ। ਜਨਾਨੀਆਂ ਤੇ ਬੱਚੇ ਆਪਣੀ ਕਿਸਮਤ ਦਾ ਫੈਸਲਾ ਦੇਖਣ ਲਈ ਅੰਦਰ ਬੈਠੇ ਉਡੀਕ ਰਹੇ ਸਨ। ਸਾਰੇ ਸ਼ਹਿਰ ਵਿਚ ਸੁੰਨਮਸਾਨ ਤੇ ਡਰਾਓਣੀ ਚੁਪ ਵਰਤੀ ਸੀ। ਜਦ ਜੈਨਰਲ ਐਡਮਿਸ ਕੰਢੇ 'ਤੇ ਉੱਤਰੇ ਤਾਂ ਸ਼ਹਿਰ ਦੇ ਕੁਝ ਮਾਨਯੋਗ ਬੰਦੇ ਆਪਣੇ ਸਿਰਾਂ 'ਤੇ ਕੱਫਨ ਬਨ੍ਹ ਕੇ ਉਹਨਾਂ ਦਾ ਸੁਆਗਤ ਕਰਨ ਆਏ। ਤੇ ਉਹਨਾਂ ਨੂੰ ਕਿਹਾ ਕਿ ਜੇ ਤੁਸੀਂ ਤੁਰਕਾਂ ਨੂੰ ਸਾਡੀ ਸੀਮਾ ਵਿਚ ਵੜਨ ਤੋਂ ਨਾ ਰੋਕਿਆ ਤਾਂ ਅਸੀਂ ਲੋਕ ਜਹਾਜ਼ਾਂ ਵਿਚ ਚੜ੍ਹ ਕੇ ਚਲੇ ਜਾਵਾਂਗੇ, ਨਹੀਂ ਤਾਂ ਕਤਲੇ-ਇ-ਆਮ ਕਰ ਦਿਆਂਗੇ। ਤੁਰਕ ਸਾਡੀ ਸੀਮਾ ਦੇ ਨੇੜੇ ਆ ਗਏ ਨੇ। ਤੁਸੀਂ ਉਹਨਾਂ ਨੂੰ ਕੁਝ ਸਮੇਂ ਲਈ ਰੋਕ ਕੇ ਰੱਖਣਾ।

ਚੰਗੇ ਕਰਮਾਂ ਨੂੰ ਸਰ ਐਡਮਿਸ ਦਾ ਕਹਿਣਾ ਤੁਰਕੀ ਕਮਾਂਡੈਂਟ ਮੰਨ ਗਿਆ। ਤੇ ਉਹਨੇ ਆਪਣੀਆਂ ਫੌਜਾਂ ਨੂੰ ਰੋਕ ਲਿਆ। ਤਦੇ ਸ਼ਹਿਰੀਆਂ ਦੀ ਹਿਜਰਤ ਸ਼ੁਰੂ ਹੋ ਗਈ। ਤੇ ਸਾਰੇ ਜਹਾਜ਼ਾਂ 'ਚ ਬਹਿ ਕੇ ਕਿਤੇ ਚਲੇ ਗਏ। ਜਦ ਤੁਰਕਾਂ ਨੇ ਸ਼ਹਿਰ 'ਤੇ ਕਬਜ਼ਾ ਕੀਤਾ ਤਾਂ ਉਥੇ ਧੂਏਂ ਦੇ ਛੁੱਟ, ਜਿਹੜਾ ਸ਼ਹਿਰੀਆਂ ਦੇ ਬਜ਼ੁਰਗਾਂ ਦੀਆ ਹੱਡੀਆਂ ਸਾੜਨ 'ਤੇ ਪੈਦਾ ਹੋਇਆ ਸੀ, ਹੋਰ ਕੁਝ ਵੀ ਨਹੀਂ ਸੀ। ਤੁਰਕਾਂ ਨੇ ਉਹਨਾਂ ਨੂੰ ਸਿਰਫ 48 ਪੌਂਡ ਦਾ ਮੁਆਵਜ਼ਾ ਪ੍ਰਤੀ ਬੰਦਾ ਦੇ ਹਿਸਾਬ ਨਾਲ ਉਹਨਾਂ ਦੀ ਸਾਰੀ ਜਾਇਦਾਦ ਤੇ ਹੋਰ ਮਾਲ ਦੇ ਵੱਟੇ ਦਿੱਤਾ ਸੀ। ***

# 25. ਇਮਾਨਦਾਰ ਹੋਵੇ ਤਾਂ ਅਜਿਹਾ ਹੋ

## (ਲੈਫਟੀਨੈਂਟ ਕਰਨਲ ਥਾਮਸ ਹੋਵਾਰਡ ਤੀਸਰਾਂ ਅਰਲ ਅਤਫ ਏਫਿੰਘਮ
## (13 ਜਨਵਰੀ 1746 – 19 ਨਵੰਬਰ 1791)

ਜਦ ਬਰਤਾਨੀਆ ਤੇ ਅਮਰੀਕਾ ਦੀਆਂ ਬਸਤੀਆਂ ਵਿਚ ਝਗੜਾ ਹੋਇਆ ਤਾਂ ਓਸ ਵੇਲੇ ਅਰਲ ਔਫ ਏਫਿੰਘਮ ਅਮਰੀਕਾ ਵਾਲਿਆਂ ਦੀ ਹੁਕਮਰਾਨ ਪਾਰਲੀਮੈਂਟ ਵਿਚ ਆਪਣੀ ਰਾਏ ਜ਼ਾਹਰ ਕਰ ਚੁੱਕੇ ਸਨ। ਉਹਨਾਂ ਦੀ ਰਾਏ ਸੀ ਕਿ ਉਹ ਲੋਕ ਜਿਹੜੇ ਵੀ ਅਧਿਕਾਰ ਤੇ ਆਜ਼ਾਦੀ ਮੰਗਦੇ ਨੇ, ਇਹ ਉਹਨਾਂ ਦਾ ਜਮਾਂਦਰੂ ਅਧਿਕਾਰ ਏ। ਪਰ ਕਿਉਂਕਿ ਇੰਗਲਿਸਤਾਨ ਦੇ ਉਹ ਲੋਕ, ਜਿਨ੍ਹਾਂ ਨੂੰ ਦੂਜਿਆਂ 'ਤੇ ਰਾਜ ਕਰਨ ਅਤੇ ਅਸੀਮ ਅਖਤਿਆਰਾਂ ਦੀ ਵਰਤੋਂ ਕਰਨ ਦਾ ਚਸਕਾ ਪੈ ਗਿਆ ਸੀ, ਤੇ ਜਿਹੜੇ ਹਕੂਮਤ ਅਤੇ ਆਪਣੇ ਐਸ਼ ਦੇ ਮੁਕਾਬਲੇ 'ਚ ਦੂਜੇ ਦੀ ਤਕਲੀਫ ਜਾਂ ਸੁਖ ਬਾਰੇ ਉੱਕੇ ਸੰਵੇਦਨਸ਼ੀਲ ਨਹੀਂ ਰਹੇ ਸਨ, ਉਹ ਏਸ ਗੱਲ 'ਤੇ ਜ਼ੋਰ ਦੇਂਦੇ ਸਨ ਕਿ ਅਮਰੀਕਾ ਵਾਲਿਆਂ ਨੂੰ ਕਿਸੇ ਵੀ ਕਿਸਮ ਦੇ ਅਖਤਿਆਰ ਜਾਂ ਸੈਲਫ ਗੌਰਮਿੰਟ ਨਾ ਦਿੱਤੀ ਜਾਵੇ। ਕਿਉਂਕਿ ਉਹ ਆਪਣੇ ਮੁਲਕ ਵਿਚ ਉਹਨਾਂ ਦੀ ਨਲਾਇਕੀ ਦੀ ਬੜੀ ਈ ਭੈੜੀ ਤਸਵੀਰ ਖਿੱਚ ਕੇ ਦਿਖਾਓਣ ਦੇ ਆਦੀ ਹੋ ਗਏ ਸਨ। ਏਸ ਲਈ ਅਮਰੀਕਾ ਵਾਲੇ ਮਜਬੂਰ ਤੇ ਤੰਗ ਹੋ ਕੇ ਜੰਗ ਕਰਨ ਲਈ ਤਿਆਰ ਹੋ ਗਏ ਸਨ। ਆਪਣੀ ਆਜ਼ਾਦੀ ਤੇ ਕੌਮੀ ਹਸਤੀ ਨੂੰ ਬਰਕਰਾਰ ਰੱਖਣ ਲਈ ਉਹਨਾਂ ਕੋਲ ਹੋਰ ਕੋਈ ਚਾਰਾ ਵੀ ਤੇ ਨਹੀਂ ਸੀ।

ਅਰਲ ਏਫਿੰਘਮ ਓਸ ਜ਼ਮਾਨੇ 'ਚ ਰੈਜਮੈਂਟ ਨੰਬਰ 22 ਦੇ ਕਮਾਂਡਰ ਸਨ। ਤੇ ਇੱਤਫਾਕ ਨਾਲ ਓਸੇ ਦੀ ਰੈਜਮੈਂਟ ਨੂੰ ਹੁਕਮ ਮਿਲਿਆ ਕਿ ਅਮਰੀਕਾ ਵਾਲਿਆਂ ਨੂੰ ਸਬਕ ਸਿਖਾਓ ਤੇ ਉਹਨਾਂ ਨੂੰ ਆਪਣੇ ਥੱਲੇ ਲਾ ਲਓ। ਉਹਨਾਂ ਨੂੰ ਹੁਣ ਬੜੀ ਔਖਿਆਈ ਪੈਦਾ ਹੋ ਗਈ। ਉਹ ਜਾਂ ਤਾਂ ਅਰਲ ਸਾਹਬ ਆਪਣੇ ਅਸੂਲਾਂ ਤੋਂ ਫਿਰ ਜਾਣ ਤੇ ਫੇਰ ਆਪਣੀ ਅੰਤਰ ਆਤਮਾ ਦੀ ਅਵਾਜ਼ ਨੂੰ ਮਾਰ ਕੇ ਆਪਣੇ ਈਮਾਨ ਦੇ ਵਿਰੁੱਧ ਅਮਰੀਕਾ ਵਾਲਿਆਂ 'ਤੇ ਫੌਜ ਦੀ ਚੜ੍ਹਾਈ ਕਰ ਦੇਣ। ਤੇ ਅਮਰੀਕਾ ਨੂੰ ਆਜ਼ਾਦ ਕਰਾਓਣ ਦੀ ਥਾਂ ਉਹਦੇ ਗਲ਼ ਵਿਚ ਗੁਲਾਮੀ ਦਾ ਰੱਸਾ ਪਾ ਦੇਣ। ਜਾਂ ਫੇਰ ਲੜਾਈ ਵਿਚ ਹਿੱਸਾ ਈ ਨਾ ਲੈਣ। ਤੇ ਫੌਜ ਨਾਲੋਂ ਆਪਣਾ ਸਬੰਧ ਤੋੜ ਲੈਣ।

ਪਰ ਏਸ ਬਹਾਦਰ ਤੇ ਆਪਣੇ ਅਸੂਲਾਂ ਦੇ ਪੱਕੇ ਅੰਗਰੇਜ਼ ਨੇ ਆਪਣੀ ਅੰਤਰ ਆਤਮਾ ਨੂੰ ਮਾਰਨਾ ਨਾ ਚਾਹਿਆ। ਤੇ ਇਹ ਨਾ ਦੇਖ ਸਕਿਆ ਕਿ ਇਕ ਸਖਤ ਕਿਸਮ

ਦੇ ਕੌਮੀ ਗੁਨਾਹ ਵਿਚ ਮੈਂ ਆਪ ਹਿੱਸਾ ਲੈ ਕੇ ਬੇਗੁਨਾਹਾਂ ਦੇ ਖ਼ੂਨ ਨਾਲ ਆਪਣੇ ਹੱਥ ਰੰਗ ਲਵਾਂ। ਇਹ ਸੋਚ ਕੇ ਉਹਨਾਂ ਨੇ ਆਪਣੀ ਨੌਕਰੀ ਦੀ ਜ਼ਰਾ ਵੀ ਪਰਵਾਹ ਨਾ ਕੀਤੀ ਤੇ ਬਾਦਸ਼ਾਹ ਕੋਲ ਆਪਣਾ ਅਸਤੀਫਾ ਭੇਜ ਦਿੱਤਾ। ਜਿਹੜਾ ਬਹੁਤ ਨਰਮੀ ਵਾਲੇ ਸ਼ਬਦਾਂ ਵਿਚ ਲਿਖਿਆ ਹੋਇਆ ਸੀ। ਤੇ ਜਿਸ ਦਾ ਸੰਖੇਪ ਇਹ ਸੀ ਕਿ ਭਾਵੇਂ ਮੈਂ ਹਜ਼ੂਰ ਵਾਸਤੇ ਜਾਨ ਵਾਰਨ ਵਾਲਿਆਂ ਤੇ ਆਪਣੇ ਦੇਸ਼ ਦੀ ਭਲਾਈ ਚਾਹੁਣ ਵਾਲਿਆਂ ਵਿਚੋਂ ਕਿਸੇ ਤੋਂ ਵੀ ਘੱਟ ਨਹੀਂ ਹਾਂ। ਪਰ ਹਜ਼ੂਰ ਨੂੰ ਠੀਕ ਤੌਰ 'ਤੇ ਪਤਾ ਈ ਏ ਕਿ ਮੇਰੀ ਏਸ ਮਾਮਲੇ ਵਿਚ ਕੀ ਰਾਏ ਏ। ਏਸ ਲਈ ਮੈਂ ਇਹਦੀ ਬਜਾਏ ਕਿ ਬਈਮਾਨ ਬਣ ਕੇ ਲੱਖਾਂ ਰੱਬ ਦੇ ਬੰਦਿਆਂ ਨੂੰ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਬੰਨ੍ਹਣ ਦਾ ਗੁਨਾਹਗਾਰ ਬਣਾਂ, ਇਹ ਵੱਧ ਠੀਕ ਸਮਝਦਾ ਹਾਂ ਕਿ ਹਜ਼ੂਰ ਏਸ ਸਮੇਂ ਮੈਨੂੰ ਏਸ ਲੜਾਈ ਵਿਚ ਸ਼ਾਮਲ ਹੋਣ ਤੋਂ ਮਾਫੀ ਦੇ ਦੇਣ। ਤੇ ਫੇਰ ਕਦੇ ਜਦ ਵੀ ਏਸ ਨਮਾਣੇ ਦੀਆਂ ਸੇਵਾਵਾਂ ਦੀ ਲੋੜ ਪਵੇ, ਮੈਂ ਸਿਰ ਦੇ ਭਾਰ ਹੋ ਕੇ ਫਰਮਾਂਬਰਦਾਰੀ ਲਈ ਹਾਜ਼ਰ ਹੋ ਜਾਵਾਂਗਾ।

ਬਾਦਸ਼ਾਹ ਉੱਤੇ ਉਹਦੀ ਇਮਾਨਦਾਰ ਬੰਦੇ ਦੀਆਂ ਗੱਲਾਂ ਦਾ ਬੜਾ ਪ੍ਰਭਾਵ ਪਿਆ ਤੇ ਉਹਨੇ ਅਰਲ ਦਾ ਅਸਤੀਫਾ ਮਨਜ਼ੂਰ ਕਰ ਲਿਆ। ਅਤੇ ਅਮਰੀਕਾ ਦੀ ਜੰਗ ਦਾ ਜਿਹੜਾ ਨਤੀਜਾ ਨਿੱਕਲਿਆ, ਉਹਨੂੰ ਸਾਰੀ ਦੁਨੀਆ ਜਾਣਦੀ ਏ। ਤਦੇ ਤਾਂ ਅੱਜ ਅਮਰੀਕਾ ਆਜ਼ਾਦ ਏ।

ਜਿਹੜੇ ਲੋਕ ਦੁਨੀਆਦਾਰੀ ਲਈ ਸ਼ੁਹਰਤ ਤੇ ਝੂਠੀ ਇੱਜ਼ਤ ਜਾਂ ਕਿਸੇ ਐਵੇਂ ਮਨ 'ਚ ਬਣੇ ਡਰ ਅਤੇ ਜਾਂ ਕਿਸੇ ਬੀਤੇ ਸਮੇਂ ਦੀ ਕੱਚੀ ਜਿਹੀ ਤਮਾਅ ਕਰ ਕੇ ਆਪਣੇ ਅਸੂਲਾਂ ਅਤੇ ਆਪਣੀ ਅੰਤਰ ਆਤਮਾ ਦੇ ਵਿਰੁੱਧ ਕੰਮ ਕਰਨ ਲਈ ਤਿਆਰ ਹੋ ਜਾਂਦੇ ਨੇ, ਉਹਨਾਂ ਦੀ ਅੰਤਰ ਆਤਮਾ ਸਾਰੀ ਉਮਰ ਉਹਨਾਂ ਨੂੰ ਤੰਗ ਕਰਦੀ ਰਹਿੰਦੀ ਏ। ਉਹਨਾਂ ਨੂੰ ਸਾਰੀ ਉਮਰ ਏਸ ਬਈਮਾਨੀ ਨਾਲ ਕਮਾਈ ਹੋਈ ਇੱਜ਼ਤ ਤੇ ਸ਼ੁਹਰਤ ਜਾਂ ਨਫੇ ਦਾ ਕੋਈ ਸੁਆਦ ਪ੍ਰਾਪਤ ਨਹੀਂ ਹੁੰਦਾ। ਉਹਨਾਂ ਦੀ ਜ਼ਿੰਦਗੀ ਵਿਚ ਈ ਲੋਕ ਉਹਨਾਂ 'ਤੇ ਲਾਹਨਤਾਂ ਪਾਉਂਦੇ ਰਹਿੰਦੇ ਨੇ। ਤੇ ਜਿਨ੍ਹਾਂ ਲਈ ਉਹਨਾਂ ਨੇ ਬੇਈਮਾਨੀ ਤੇ ਜ਼ਮੀਰ ਨੂੰ ਵੇਚਣ ਦਾ ਕੰਮ ਕੀਤਾ ਹੁੰਦਾ ਏ, ਉਹ ਵੀ ਆਪਣੇ ਮਨਾਂ ਅੰਦਰ ਉਹਨਾਂ ਨੂੰ ਮੱਕਾਰ ਤੇ ਟੁਕੜ-ਬੋਚ ਸਮਝਦੇ ਰਹਿੰਦੇ ਨੇ। ਤੇ ਉਹਨਾਂ ਨੂੰ ਨਫਰਤ ਕਰਦੇ ਰਹਿੰਦੇ ਨੇ। ਭਾਵੇਂ ਉਹ ਉਹਨਾਂ ਲੋਕਾਂ ਦੇ ਮੂੰਹ 'ਤੇ ਕੁਝ ਨਹੀਂ ਕਹਿੰਦੇ।

***

# 26.ਬਹਾਦਰ ਵਾਲੇਸ



(ਸਕਾਟਲੈਂਡ ਦਾ ਮਹਾਨ ਅਜਾਦੀ ਘੁਲਾਟੀਆ 1270-1305 )

ਜਿਹੜੀ ਮੁਹੱਬਤ ਤੇ ਇੱਜ਼ਤ ਨਾਲ ਵਿਲੀਅਮ ਵਾਲੇਸ ਦਾ ਨਾਂ ਸਕੌਟ ਕੌਮ ਵਿਚ ਲਿਆ ਜਾਂਦਾ ਏ, ਸ਼ਾਇਦ ਦੁਨੀਆ ਵਿਚ ਕਿਸੇ ਹੋਰ ਬੰਦੇ ਦਾ ਨਾਂ ਉਹਦੀ ਕੌਮ 'ਚ ਨਹੀਂ ਲਿਆ ਜਾਂਦਾ। ਉਹਨਾਂ ਦੇ ਸ਼ਾਨਦਾਰ ਕਾਰਨਾਮੇ ਹਰੇਕ ਸ਼੍ਰੇਣੀ ਤੇ ਹਰੇਕ ਦਰਜੇ ਦੇ ਲੋਕਾਂ ਦੇ ਮੂੰਹਾਂ 'ਤੇ ਚੜ੍ਹੇ ਹੋਏ ਸਨ। ਤੇ ਓਸ ਮੁਲਕ ਸਕੌਟਲੈਂਡ ਵਿਚ ਜਿਥੇ ਵਾਲੇਸ ਨੇ ਲੜਾਈਆਂ ਲੜੀਆਂ ਸਨ, ਕੋਈ ਪਹਾੜੀ, ਕੋਈ ਜਲਧਾਰਾ ਤੇ ਕੋਈ ਮਸ਼ਹੂਰ ਥਾਂ ਨਹੀਂ ਸੀ, ਜਿਹੜੀ ਉਹਦੇ ਨਾਂ ਨਾਲ ਜੁੜੀ ਹੋਈ ਨਾ ਹੋਵੇ।

ਵਾਲੇਸ ਨੇ ਅਜਿਹੇ ਕੰਮ ਕੀਤੇ ਨੇ ਕਿ ਇਹੋ ਨਹੀਂ ਕਿ ਉਹ ਆਪਣੀ ਈ ਕੌਮ ਵਿਚ ਪਹਿਲੇ ਦਰਜੇ ਦਾ ਦੇਸ਼ ਭਗਤ ਤੇ ਆਜ਼ਾਦੀ ਦਾ ਆਸ਼ਿਕ ਮੰਨਿਆ ਜਾਂਦਾ ਸੀ, ਸਗੋਂ ਸਾਰੀ ਦੁਨੀਆਂ ਵਿਚ ਜੇ ਕੋਈ ਦੇਸ਼ ਭਗਤ ਦਾ ਖਿਤਾਬ ਲੈਣ ਦਾ ਅਧਿਕਾਰੀ ਸੀ ਤਾਂ ਵਾਲੇਸ, ਜਿਹੜਾ ਉਹਨਾਂ ਵਿਚੋਂ ਸਭ ਦਾ ਸਿਰਤਾਜ ਹੋਣ ਦੇ ਲਾਇਕ ਹੋਵੇਗਾ। ਉਹ ਦੇਸ਼ ਭਗਤੀ ਦੇ ਤਮਾਸ਼ੇ ਦੇ ਮੈਦਾਨ ਵਿਚ ਅਜਿਹੇ ਸਮੇਂ ਵੜਿਆ, ਜਿਹੜਾ ਹਰੇਕ ਗੱਲੋਂ ਉੱਚਿਤ ਤੇ ਦਿਲਚਸਪ ਜ਼ਮਾਨਾ ਸੀ। ਤੇ ਅਜਿਹੇ ਸਮੇਂ 'ਚ ਅਸਲ ਵਿਚ ਵਾਲੇਸ ਈ ਜਿਵੇਂ ਬੇਗਰਜ ਤੇ ਜਾਨ ਲੜਾਓਣ ਵਾਲਾ ਸਿਪਾਹੀ ਅਤੇ ਖਾਸ ਤੌਰ 'ਤੇ ਦੇਸ਼ ਭਗਤ ਦੀ ਕੌਮ ਨੂੰ ਲੋੜ ਸੀ।

ਓਸ ਜ਼ਮਾਨੇ 'ਚ ਜਦ ਵਾਲੇਸ ਨੂੰ ਰਾਜਸੀ ਜੰਗ ਵਿਚ ਉੱਤਰਨਾ ਪਿਆ ਤਾਂ

ਸਕੌਟਲੈਂਡ ਦੇ ਤਖਤ ਦੇ ਦੋ ਬੰਦੇ ਅਧਿਕਾਰ ਜਮਾਉਂਦੇ ਸਨ। ਏਸ ਆਪਸੀ ਫਸਾਦ ਨੂੰ ਰੋਕਣ ਲਈ ਇੰਗਲਿਸਤਾਨ ਦਾ ਬਾਦਸ਼ਾਹ ਐਡਵਰਡ ਪਹਿਲਾ ਸਰਪੰਚ ਬਣਾਇਆ ਗਿਆ। ਐਡਵਰਡ, ਜਿਹੜਾ ਬੜੇ ਚਿਰਾਂ ਤੋਂ ਸਕੌਟਲੈਂਡ ਉੱਤੇ ਰਾਲ਼ਾਂ ਸੁੱਟਦਾ ਪਿਆ ਸੀ, ਨੂੰ ਦੋਹਾਂ ਦੇ ਝਗੜੇ ਵਿਚੋਂ ਫਾਇਦਾ ਲੈਣ ਦਾ ਮੌਕਾ ਮਿਲ ਗਿਆ। ਸਰਪੰਚ ਬਣ ਕੇ ਉਹਨੇ ਸਾਰੇ ਅਮੀਰਾਂ ਰਈਸਾਂ ਉੱਤੇ ਆਪਣਾ ਦਾਬਾ ਬਣਾ ਲਿਆ। ਉਹ ਰਾਜ ਗੱਦੀ ਬਾਰੇ ਲੜਨ ਵਾਲਿਆਂ 'ਤੇ ਆਪਣੀ ਗਰਜ ਅਤੇ ਮਤਲਬ ਵਾਸਤੇ ਬੇਲੋੜਾ ਦਬਾਓ ਪਾਉਂਦਾ ਰਿਹਾ। ਅੰਤ 'ਚ ਇਹਦੇ ਵਿਚ ਸਫਲ ਵੀ ਹੋ ਗਿਆ। ਐਡਵਰਡ ਨੇ ਬੜੀ ਤੇ ਬੇਹੱਦ ਬੇਈਮਾਨੀ ਤੇ ਬਦਨੀਤੀ ਨਾਲ ਬੇਇਨਸਾਫੀ ਤੋਂ ਕੰਮ ਲੈ ਕੇ ਦਾਅਵਾ ਕਰਨ ਵਾਲੇ ਅਤੇ ਦਾਅਵੇ ਦਾ ਜਵਾਬ ਦੇਣ ਵਾਲੇ ਨੂੰ ਏਸ ਸ਼ਰਤ 'ਤੇ ਤਖਤ ਤੇ ਤਾਜ ਦੇਣ ਦਾ ਇਕਰਾਰ ਕਰ ਦਿੱਤਾ, ਕਿ ਉਹ ਇੰਗਲਿਸਤਾਨ ਦੀ ਅਧੀਨਗੀ 'ਚ ਕੰਮ ਕਰੇਗਾ। ਓਸ ਵਿਚਾਰੇ ਦੀ ਅੰਗਰੇਜ਼ ਬਾਦਸ਼ਾਹ ਨੇ ਹੱਦ ਦਰਜੇ ਦੀ ਬੇਇੱਜ਼ਤੀ ਤੇ ਹੇਠੀ ਕੀਤੀ ਕਿ ਉਹ ਅਜਿਹੀ ਬੇਇੱਜ਼ਤੀ ਵਾਲੀ ਬਾਦਸ਼ਾਹੀ ਤੋਂ ਪਰੇ ਹੋ ਗਿਆ। ਤੇ 3 ਜੁਲਾਈ ਸਨ 1296 ਈ. ਨੂੰ ਆਪਣਾ ਤਖਤ ਤੇ ਤਾਜ ਅੰਗਰੇਜ਼ਾਂ ਦੇ ਹੱਥਾਂ 'ਚ ਦੇ ਕੇ ਆਪ ਇਕ ਪਾਸੇ ਹੋ ਕੇ ਬਹਿ ਗਿਆ।

ਹੁਣ ਕੀ ਸੀ, ਸਾਰੇ ਮੁਲਕ ਨੂੰ ਅੰਗਰੇਜ਼ੀ ਫੌਜ ਨੇ ਆਪਣੇ ਪੈਰਾਂ ਹੇਠ ਲੈ ਕੇ ਮਿੱਧ ਦਿੱਤਾ। ਅੰਗਰੇਜ਼ ਅਫਸਰ, ਜਿਹੜੇ ਡਿਪਟੀ ਅਖਵਾਂਦੇ ਸਨ, ਨੇ ਜਨਤਾ 'ਤੇ ਏਨੇ ਜ਼ੁਲਮ ਕੀਤੇ ਕਿ ਸਾਰਾ ਦੇਸ਼ ਚੀਕ ਚਿਹਾੜਾ ਪਾਉਣ ਲੱਗ ਪਿਆ। ਏਸ ਨਾਜ਼ੁਕ ਮੌਕੇ 'ਤੇ ਵਲੀਅਮ ਵਾਲੇਸ, ਜਿਹੜਾ ਇਕ ਸ਼ਰੀਫ ਬੰਦਾ ਸੀ ਤੇ ਸ਼ਰੀਫ ਆਦਮੀ ਵਾਲੇਸ ਔਫ ਐਡਰਸਲੀ ਦਾ ਛੋਟਾ ਬੇਟਾ ਸੀ, ਨੇ ਆਜ਼ਾਦੀ ਦਾ ਝੰਡਾ ਖੜ੍ਹਾ ਕਰ ਦਿੱਤਾ।

ਉਹ ਇਕ ਫੁਰਤੀਲਾ ਤੇ ਮਜ਼ਬੂਤ ਜੁੱਸੇ ਦਾ ਬੰਦਾ ਸੀ। ਉਹਨੂੰ ਖਤਰਿਆਂ ਨਾਲ ਖੇਡਨ ਨਾਲ ਸੁਆਦ ਆਉਂਦਾ ਸੀ। ਉਹਦੀ ਹਿੰਮਤ, ਹੌਸਲਾ, ਬਹਾਦਰੀ ਤੇ ਅਕਲਮੰਦੀ ਨੇ ਸੈਂਕੜੇ ਨਹੀਂ ਸਗੋਂ ਹਜ਼ਾਰਾਂ ਪੇਂਡੂਆਂ ਨੂੰ ਉਹਦੇ ਦੁਆਲੇ ਇੱਕਠੇ ਕਰ ਦਿੱਤਾ ਸੀ। ਤੇ ਉਹਦੇ ਦੇਸ਼ ਭਗਤੀ ਦੇ ਵਿਚਾਰਾਂ ਨੇ ਸਭ ਨੂੰ ਆਪਣੇ ਵੱਲ ਖਿੱਚ ਲਿਆ ਸੀ।

ਸਨ 1297 ਈ. ਵਿਚ ਪਹਿਲੀ ਵਾਰ ਉਹਨੇ ਅਗਰੇਜ਼ਾਂ ਦੇ ਮਕਾਨਾਂ ਅਤੇ ਰਹਿਣ ਵਾਲੀਆਂ ਥਾਵਾਂ ਅਤੇ ਹੋਰ ਥਾਵਾਂ 'ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ। ਥੋੜ੍ਹੇ ਈ ਸਮੇਂ 'ਚ ਉਹਦੇ ਸਾਥੀਆਂ ਦੀ ਗਿਣਤੀ ਭਿਆਨਕ ਹਿੰਦਸੇ ਤਕ ਪਹੁੰਚ ਚੁੱਕੀ ਸੀ। ਜਿੰਨੇ ਵੀ ਦੇਸ਼ਾਂ ਦੇ ਲੋਕ ਅੰਗਰੇਜ਼ਾਂ ਦੇ ਸਤਾਏ ਹੋਏ ਲੋਕ ਸਨ, ਸਾਰੇ ਉਹਦੇ ਝੰਡੇ ਥੱਲੇ ਇਕੱਠੇ ਹੋ ਗਏ ਸਨ। ਵੱਡੇ ਆਦਮੀਆਂ ਵਿਚੋਂ ਸਭ ਤੋਂ ਪਹਿਲਾਂ ਸਰ ਵਿਲੀਅਮ ਡਿਗਲਸ ਉਹਦੇ ਨਾਲ ਰਲ਼ੇ। ਉਹਨਾਂ ਦੋਹਾਂ ਦੀਆਂ ਫੌਜਾਂ ਨੇ ਮਿਲ ਕੇ ਉਰਸਬੀ ਦੇ ਸਥਾਨ 'ਤੇ ਅੰਗਰੇਜ਼ਾਂ ਦੀ ਅਦਾਲਤ 'ਤੇ ਹਮਲਾ ਕੀਤਾ। ਪਰ ਸੰਜੋਗਵਸ ਓਸ ਦਿਨ ਹਾਕਮ ਸਾਹਬ ਦੌਰੇ 'ਤੇ ਗਏ ਹੋਏ ਸਨ। ਏਸ ਲਈ ਵਾਲੇਸ ਦੇ ਹੱਥ ਪੈਣ ਤੋਂ ਬਚ ਗਏ। ਤੇ ਆਪਣੀ ਜਾਨ ਬਚਾ ਕੇ ਭੱਜ ਗਏ।

ਇਹਦੇ ਬਾਅਦ ਦੇਸ਼ ਭਗਤਾਂ ਦੀ ਫੌਜ ਸਾਰੇ ਮੁਲਕ ਵਿਚ ਫੈਲ ਗਈ। ਉਹਨਾਂ

ਨੇ ਕਿਲਿਆਂ 'ਤੇ ਹਮਲੇ ਕੀਤੇ ਤੇ ਜਿਥੇ ਵੀ ਅੰਗਰੇਜ਼ ਮਿਲੇ, ਉਹਨਾਂ ਨੂੰ ਕਤਲ ਕਰ ਦਿੱਤਾ।

ਹਮੇਸ਼ਾ ਦੇ ਆਚਰਨ ਦੇ ਅਨੁਸਾਰ ਹੁਣ ਦੂਜੇ ਖੁਦਗਰਜ ਅਮੀਰ ਲੋਕਾਂ ਨੂੰ ਵੀ ਏਸੇ ਵਿਚ ਨਫਾ ਦਿਸਿਆ ਕਿ ਉਹ ਵੀ ਦੇਸ਼ ਭਗਤਾਂ ਵਿਚ ਸ਼ਾਮਲ ਹੋਣ ਲੱਗੇ। ਕਿਉਂਕਿ ਜਦ ਤਕ ਉਹਨਾਂ ਨੂੰ ਇਹ ਆਸ ਰਹੀ ਕਿ ਸੰਭਵ ਏ ਕਿ ਇਹ ਲੋਕ ਦਾਬੇ ਹੇਠ ਆ ਜਾਣਗੇ, ਤਦ ਤਕ ਉਹ ਜੇਤੂਆਂ ਦੀਆਂ ਜੁੱਤੀਆਂ ਸਿੱਧੀਆਂ ਕਰਦੇ ਰਹੇ ਤੇ ਆਪਣੀ ਸਾਰੀ ਕੌਮ ਤੇ ਦੇਸ਼ ਦੇ ਹਿਤਾਂ ਨੂੰ ਆਪਣੇ ਢਿੱਡ ਦੇ ਕੁੱਤੇ ਨੂੰ ਵਧੀਆ ਚੀਜ਼ਾਂ ਖਵਾਉਣ ਨੂੰ ਈ ਚੰਗਾ ਸਮਝਦੇ ਰਹੇ। ਪਰ ਵਾਲੇਸ ਦੀਆਂ ਸਫਲਤਾਵਾਂ ਨਾਲ ਉਹਨਾਂ ਨੂੰ ਆਪਣੇ ਹਿਤਾਂ ਦੀ ਆਸ ਜਾਂਦੀ ਰਹੀ। ਸਗੋਂ ਓਧਰ ਤੋਂ ਖਤਰਾ ਪੈਦਾ ਹੋ ਗਿਆ ਕਿ ਕਿਤੇ ਇਹ ਦੇਸ਼ ਭਗਤ ਸਾਡੀ ਈ ਖਬਰ ਲੈਣ ਨਾ ਲੱਗ ਪੈਣ। ਏਸ ਲਈ ਉਹ ਉਹਨਾਂ ਵੱਲ ਝੁਕ ਗਏ। ਉਹਨਾਂ ਵਿਚ ਹੋਰਾਂ ਲੋਕਾਂ ਦੇ ਨਾਲ ਖਾਸ ਤੌਰ 'ਤੇ ਇਹ ਲੋਕ ਬਰੂਸ ਸਕੌਟਲੈਂਡ ਦਾ ਸਟੂਅਰਡ ਤੇ ਉਹਦਾ ਭਰਾ ਸਰ ਐਲਗਜ਼ੈਂਡਰ ਲੈਂਡਸੇ, ਸਰ ਐਂਡਰੋਮੋਰੇ ਵਾਸੀ ਬੌਥਵੈਲ, ਸਰ ਰਿਚਰਡਜ਼ ਲੰਡਨ ਅਤੇ ਵਰਸ਼ੌਟ ਬਿਸ਼ਪ ਗਲਾਸਗੋ ਵੀ ਆ ਰਲ਼ੇ।

ਪਰ ਇਹਨਾਂ ਮੋਟੇ ਮਾਲਦਾਰਾਂ ਨੇ ਵਾਲੇਸ ਦੇ ਕੈਂਪ 'ਚ ਸ਼ਾਮਲ ਹੋ ਕੇ ਕੁਝ ਏਸ ਮਕਸਦ ਨਾਲ ਸਹਾਇਤਾ ਨਹੀਂ ਕੀਤੀ, ਕਿ ਸਿਰਫ ਨੁਮਾਇਸ਼ ਤੇ ਸ਼ਾਨ ਵਧਾ ਦਿੱਤੀ। ਕਿਉਂਕਿ ਵਾਲੇਸ ਇਕ ਗਰੀਬ ਆਦਮੀ ਦਾ ਬੇਟਾ ਸੀ, ਪਰ ਸਾਰੀ ਸਫਲਤਾ ਦਾ ਤਾਜ ਉਹਦੇ ਈ ਸਿਰ 'ਤੇ ਰਿਹਾ। ਪਰ ਉਹਨਾਂ ਵੱਡੇ ਵੱਡੇ ਆਦਮੀਆਂ ਨੂੰ ਖੁਦਗਰਜੀ, ਹੰਕਾਰ ਤੇ ਝੂਠੇ ਖਾਨਦਾਨੀ ਮਾਣ ਕਰ ਕੇ ਉਹਨੂੰ ਆਪਣਾ ਲੀਡਰ ਮੰਨਣ ਨੂੰ ਤਿਆਰ ਨਾ ਹੋਏ। ਤੇ ਵਾਲੇਸ ਦੀ ਲਿਆਕਤ ਤੇ ਕੰਮ ਕਰਨ ਦੀ ਸਿਫਤ ਦਾ ਕੁਝ ਖਿਆਲ ਲਾ ਕੀਤਾ। ਹਾਲਤ ਇਹ ਸੀ ਕਿ ਹਰੇਕ ਬੰਦਾ, ਸਾਰੇ ਗਰੁੱਪ ਤੇ ਸਾਰੇ ਲੀਡਰ ਜੋੜ ਤੋੜ ਵਿਚ ਈ ਲੱਗੇ ਰਹੇ। ਹਰੇਕ ਬੰਦਾ ਆਪਣੇ ਆਪ ਨੂੰ ਲੀਡਰ ਬਨਾਉਣ ਦਾ ਦਾਅਵੇਦਾਰ ਸੀ। ਉਹ ਨਿੱਕੀ ਜਿਹੀ ਗੱਲ 'ਤੇ ਵੀ ਝਗੜੇ ਤੇ ਬਹਿਸਾਂ ਕਰਦੇ ਸਨ ਕਿ ਸਹਿਮਤੀ ਬਨਣ ਦਾ ਮੌਕਾਂ ਈ ਨਾ ਬਣਿਆ। ਭਾਵੇਂ ਉਹਨਾਂ ਦੀ ਖੁਦਗਰਜੀ ਨਾਲ ਕੌਮ ਤੇ ਦੇਸ਼ ਨੂੰ ਕਿੰਨਾ ਨੁਕਸਾਨ ਪਹੁੰਚ ਰਿਹਾ ਸੀ। ਪਰ ਉਹਨਾਂ ਸਾਰਿਆਂ ਨੂੰ ਆਪਣੀ ਆਪਣੀ ਲੀਡਰੀ ਦੀ ਚਿੰਤਾ ਸੀ। ਏਸ ਤਰ੍ਹਾਂ ਫੌਜ ਬਹੁਤ ਕਮਜ਼ੋਰ ਹੋ ਚੁੱਕੀ ਸੀ। ਇਹ ਲੀਡਰਾਂ ਦੀ ਆਪਸੀ ਅਸਹਿਮਤੀ ਦਾ ਨਤੀਜਾ ਸੀ। ਤੇ ਉਹਦਾ ਜ਼ਰੂਰੀ ਨਤੀਜਾ ਸੀ। ਬੇਅੰਤ ਫੌਜ ਉਹਨਾਂ ਦੇ ਮੁਕਾਬਲੇ ਲਈ ਭੇਜ ਦਿੱਤੀ ਗਈ।

ਓਸ ਫੌਜ ਨੂੰ ਦੇਖ ਕੇ ਉਹਨਾਂ ਨਮਰਦ ਤੇ ਖੁਦਗਰਜ ਰਈਸਾਂ ਨੇ ਵਾਲੇਸ ਦਾ ਸਾਥ ਛੱਡ ਦਿੱਤਾ। ਤੇ ਉਹ ਅੰਗਰੇਜ਼ਾਂ ਨਾਲ ਮਿਲ ਗਏ। ਤੇ ਉਹਨਾਂ ਦੀ ਗੁਲਾਮੀ ਕਬੂਲ ਕਰ ਲਈ। ਕਿਉਂਕਿ ਉਹਨਾਂ ਨੂੰ ਅੰਗਰੇਜ਼ਾਂ ਦੀ ਜਿੱਤ ਦਾ ਵਿਸ਼ਵਾਸ ਹੋ ਗਿਆ ਸੀ। ਉਹਨਾਂ ਥਾਲੀ ਦੇ ਬੈਂਗਣਾਂ ਤੇ ਟੁਕੜਿਆਂ 'ਤੇ ਪਲ਼ਣ ਵਾਲੇ ਕੁੱਤਿਆਂ ਦਾ ਇਹਦੇ ਨਾਲ ਕੀ ਮਤਲਬ ਸੀ ਕਿ ਕੌਮ ਤੇ ਦੇਸ਼ ਦਾ ਕੀ ਹਾਲ ਹੋਵੇਗਾ। ਉਹਨਾਂ ਨੂੰ ਤਾਂ ਆਪਣੇ ਸੁਖਾਂ ਤੇ ਸੁਆਦਾਂ ਦੀ ਅੱਗ ਲੱਗੀ ਹੋਈ ਸੀ।

ਵਾਲੇਸ ਦੇ ਨਾਲ ਇਕ ਰਈਸ ਐਂਡਰੋ ਮੋਰੇ ਰਹਿ ਗਿਆ। ਓਸ ਬਹਾਦਰ ਤੇ ਖਾਲਸ ਰਈਸ ਨੇ ਆਪਣੇ ਦੇਸ਼ ਦੀ ਆਜ਼ਾਦੀ ਤੇ ਆਪਣੀ ਨਮਾਣੀ ਜਾਨ ਬਚਾਓਣ ਲਈ ਵੇਚ ਦੇਣ ਦੇ ਵਿਚਾਰ ਨੂੰ ਨਫਰਤ ਦੀ ਨਜ਼ਰ ਨਾਲ ਦੇਖਿਆ। ਵਾਲੇਸ ਅਤੇ ਮੋਰੇ ਦੋਹਾਂ ਨੇ ਏਸ ਬੇਇੱਜ਼ਤੀ ਦੀ ਸੁਲਾਹ ਕਰਨ ਤੋਂ ਇਨਕਾਰ ਕਰ ਦਿੱਤਾ ਤੇ ਆਪਣੇ ਆਪਣੇ ਸਾਥੀਆਂ ਨੂੰ ਲੈ ਕੇ ਉੱਤਰ ਵੱਲ ਵਧੇ। ਸਿਰਫ ਇਹਨਾਂ ਦੋ ਈ ਲਾਇਕ ਲੀਡਰਾਂ ਦੀਆਂ ਹਦਾਇਤਾਂ ਦੇ ਅਨੁਸਾਰ ਦੇਸ਼ ਭਗਤਾਂ ਦਾ ਟੋਲਾ ਫੇਰ ਵਧਣ ਲੱਗ ਪਿਆ। ਤੇ ਜਦ ਅੰਗਰੇਜ਼ੀ ਫੌਜ ਸਟਰਲਿੰਗ ਵੱਲ ਵਧੀ ਤਾਂ ਦਰਿਆ ਦੇ ਘਾਟ 'ਤੇ ਮੁਕਾਬਲੇ ਲਈ ਖਲੋ ਗਏ। ਅੰਗਰੇਜ਼ਾਂ ਦੀ ਫੌਜ ਦੇ ਜਨਰਲ ਵਾਰਨ ਨੇ ਏਸ ਖਿਆਲ ਨਾਲ ਕਿ ਵਾਲੇਸ ਨੂੰ ਲੋਭ ਦੇ ਕੇ ਹੁਣ ਵੀ ਆਪਣੇ ਵੱਲ ਕੀਤਾ ਜਾ ਸਕਦਾ ਏ, ਉਹਦੇ ਕੋਲ ਦੋ ਬੰਦੇ ਘੱਲੇ। ਪਰ ਉਹਨਾਂ ਨੂੰ ਬਹਾਦਰ ਵਾਲੇਸ ਨੇ ਕੋਰਾ ਜਵਾਬ ਦੇ ਦਿੱਤਾ। ਤੇ ਕਿਹਾ :-

**"ਤੁਸੀਂ ਮੁੜ ਜਾਓ। ਅਸੀਂ ਸੁਲਾਹ ਕਰਨ ਨਹੀਂ ਆਏ ਹਾਂ। ਤੁਸੀਂ ਆਪਣੇ ਮਾਲਕ ਨੂੰ ਕਹਿ ਦਿਓ ਕਿ ਅਸੀਂ ਆਪਣੇ ਅਧਿਕਾਰਾਂ ਲਈ ਤੇ ਸਕੌਟਲੈਂਡ ਨੂੰ ਆਜ਼ਾਦ ਕਰਾਓਣ ਲਈ ਆਏ ਹਾਂ। ਤੁਸੀਂ ਅੱਗੇ ਵਧੋ। ਅਸੀਂ ਤੁਹਾਡੀ ਸੇਵਾ ਵਰਨ ਲਈ ਤਿਆਰ ਖੜ੍ਹੇ ਹਾਂ।"**

ਇਹ ਕੋਰਾ ਜਵਾਬ ਸੁਣ ਕੇ ਅੰਗਰੇਜ਼ਾਂ ਨੂੰ ਬਹੁਤ ਗੁੱਸਾ ਆ ਗਿਆ। ਉਹਨਾਂ ਨੂੰ ਲੱਗਿਆ ਕਿ ਉਹ ਸਾਡੇ ਨਾਲ ਮੁਕਾਬਲਾ ਕਰਨ ਲਈ ਤਿਆਰ ਬਰ ਤਿਆਰ ਨੇ। ਏਸ ਲਈ ਛੇਤੀ ਨਾਲ ਹਮਲਾ ਕਰਨ ਲਈ ਅੱਗੇ ਵਧ ਆਏ ਨੇ। ਦਰਿਆ ਦੇ ਕੰਢੇ 'ਤੇ ਅੰਗਰੇਜ਼ਾਂ ਦੀ ਫੌਜ ਸੀ। ਤੇ ਦੂਜੇ ਪਾਸੇ ਸਕੌਟਲੈਂਡ ਵਾਲੇ ਖੜ੍ਹੇ ਸਨ। ਹਮਲਾ ਕਰਨ ਲਈ ਅੰਗਰੇਜ਼ੀ ਫੌਜ ਨੇ ਇਕ ਲੱਕੜ ਦੇ ਪੁਲ ਨੂੰ ਪਾਰ ਕਰਨਾ ਸੀ।

ਹਾਲੇ ਅੰਗਰੇਜ਼ ਫੌਜ ਦਾ ਅਗਲਾ ਗਾਰਡ ਪੁਲ਼ ਨੂੰ ਪਾਰ ਕਰ ਕੇ ਗਿਆ ਈ ਸੀ ਤੇ ਉਹ ਪੁਲ ਦੇ ਪਾਰ ਸੰਭਲ ਕੇ ਖੜ੍ਹੇ ਹੋਏ ਵੀ ਨਹੀਂ ਸਨ ਕਿ ਵਾਲੇਸ ਜੱਥਾ ਲੈ ਕੇ ਉਹਨਾਂ 'ਤੇ ਅਚਾਨਕ ਟੁੱਟ ਕੇ ਪੈ ਗਿਆ। ਉਹਨਾਂ ਨੇ ਪਲਾਂ 'ਚ ਸਭ ਨੂੰ ਵੱਢ ਕੇ ਰੱਖ ਦਿੱਤਾ। ਹਜ਼ਾਰਾਂ ਦੁਸਮਣ ਤਲਵਾਰਾਂ ਨਾਲ ਵੱਢ ਸੁੱਟੇ ਤੇ ਦਰਿਆ ਵਿਚ ਸੁੱਟ ਦਿੱਤੇ ਗਏ। ਹਜ਼ਾਰਾਂ ਨੱਸਦੇ ਹੋਏ ਦਰਿਆ ਵਿਚ ਡੁੱਬ ਕੇ ਮਰ ਗਏ। ਅੰਗਰੇਜ਼ੀ ਫੌਜ ਵਿਚ ਅਜਿਹੀ ਭਾਜੜ ਪਈ ਕਿ ਉਹਨਾਂ ਨੂੰ ਇਹਦੇ ਛੁੱਟ ਹੋਰ ਕੁਝ ਨਾ ਸੁੱਝਿਆ ਕਿ ਪੁਲ ਨੂੰ ਅੱਗ ਲਾ ਦਿੱਤੀ ਜਾਵੇ। ਫੇਰ ਉਹ ਸਭ ਸਾਮਾਨ ਛੱਡ ਛੁਡਾ ਕੇ ਬਰੁੱਕ ਦੇ ਸਥਾਨ 'ਤੇ ਜਾ ਕੇ ਰੁਕੇ। ਪਰ ਵਾਲੇਸ ਨੇ ਉਥੇ ਜਾ ਕੇ ਵੀ ਉਹਨਾਂ ਨੂੰ ਦੱਬ ਲਿਆ। ਤੇ ਉਹ ਥਾਂ ਵੀ ਅੰਗਰੇਜ਼ਾਂ ਨੂੰ ਖਾਲੀ ਕਰਨੀ ਪਈ।

ਸਕੌਟਲੈਂਡ ਵਾਲਿਆਂ ਦਾ ਕੋਈ ਨੁਕਸਾਨ ਨਾ ਹੋਇਆ। ਪਰ ਅਫਸੋਸ ਕਿ ਵਾਲੇਸ ਦਾ ਸਾਥੀ ਲੀਡਰ ਸਰ ਐਂਡਰੋ ਮੋਰ ਏਸ ਲੜਾਈ ਵਿਚ ਸ਼ਹੀਦ ਹੋ ਗਿਆ।

ਏਸ ਤਰ੍ਹਾਂ ਉਹਦਾ ਸਕੌਟਲੈਂਡ ਫੇਰ ਇਕ ਵਾਰ ਆਜ਼ਾਦ ਹੋ ਗਿਆ। ਪਰ ਮੌਸਮ ਦੀ ਖਰਾਬੀ ਤੇ ਜੰਗ ਦੀ ਟੁੱਟ ਭੱਜ ਹੋਣ ਕਰ ਕੇ ਉਹਨਾਂ ਨੂੰ ਰਸਦ ਦੀ ਬੜੀ ਤਕਲੀਫ ਹੋਈ। ਏਸ ਲਈ ਆਪਣੇ ਬਾਕੀ ਸਾਥੀਆਂ ਨਾਲ ਵਾਲੇਸ ਨੇ ਇੰਗਲਿਸਤਾਨ ਦੀ

ਉੱਤਰੀ ਸਰਹਦ 'ਤੇ ਹਮਲਾ ਬੋਲ ਦਿੱਤਾ। ਤੇ ਤਿੰਨ ਹਫਤਿਆਂ ਤੋਂ ਵੱਧ ਤਕ ਉਹ ਕਾਲੇਰਨ ਤੇ ਕਾਰਲੇਸਲ ਤੋਂ ਲੈ ਕੇ ਨਿਊ ਕੈਸਲ ਦੇ ਬੂਹੇ ਤਕ ਚਲਿਆ ਗਿਆ। ਉਹ ਸਾਰੇ ਲੰਮੇ ਚੌੜੇ ਇਲਾਕੇ ਨੂੰ ਲੁੱਟਦਾ ਚਲਿਆ ਗਿਆ। ਤੇ ਬਦਲਾ ਲੈਣ ਦੀ ਜ਼ਿੱਦ ਤਕ ਜਿਥੇ ਤਕ ਸੰਭਵ ਹੋਇਆ, ਤਬਾਹੀ ਤੇ ਉਜਾੜਾ ਪਾਉਂਦਾ ਚਲਿਆ ਗਿਆ।

ਇਹਦੇ ਬਾਅਦ ਵਾਲੇਸ ਨੇ ਸਕੌਟਲੈਂਡ ਦੇ "ਰਾਖੇ" ਦਾ ਖਿਤਾਬ ਬਾਦਸ਼ਾਹ "ਜੌਨ" ਮਤਲਬ ਬੇਵੇਲ ਵੱਲੋਂ ਅਖਤਿਆਰ ਕਰ ਲਿਆ। ਇਹ ਖਿਤਾਬ ਸਾਰੀ ਜਨਤਾ ਦੀ ਮਰਜ਼ੀ ਦੇ ਨਾਲ ਕਬੂਲ ਕੀਤਾ ਗਿਆ। ਕਿਉਂਕਿ ਉਹ ਅਸਲ ਵਿਚ ਸਕੌਟਲੈਂਡ ਦਾ ਹੀ ਰਾਖਾ ਸੀ। ਏਸ ਲਈ ਏਸ ਬਾਰੇ ਕੋਈ ਬਹਿਸ ਨਹੀਂ ਏ ਕਿ ਏਡਾ ਵੱਡੇ ਅਹੁਦੇ ਵਾਲਾ ਖਿਤਾਬ ਦਿੱਤੇ ਜਾਣ ਵੇਲੇ ਬਾਕਾਇਦਾ ਰਸਮਾਂ ਵੀ ਨਿਭਾਈਆਂ ਗਈਆਂ ਸਨ ਜਾਂ ਨਹੀਂ। ਜਿਹੋ ਜਿਹੀਆਂ ਰਸਮਾਂ ਅਜਿਹੇ ਮੌਕੇ 'ਤੇ ਹੁੰਦੀਆਂ ਨੇ, ਉਹ ਕੀਤੀਆਂ ਗਈਆਂ।

ਵਾਲੇਸ ਦੇ ਨਾਲ ਸਾਰੇ ਸਕੌਟਲੈਂਡ ਦੇ ਰਈਸਾਂ ਵਿਚੋਂ ਸਿਰਫ ਇਕ ਐਂਡਰੋ ਮੋਰੇ ਸਵਰਗੀ, ਜਿਹੜਾ ਵਤਨ ਦੀ ਆਜ਼ਾਦੀ ਲਈ ਸੰਘਰਸ਼ ਵਿਚ ਪੱਕੇ ਇਰਾਦੇ ਨਾਲ ਸ਼ਾਮਲ ਰਿਹਾ ਸੀ, ਮੌਜੂਦ ਨਹੀਂ ਸੀ। ਬਾਕੀ ਵਾਲੇਸ ਦੀ ਫੌਜ ਵਿਚ ਸਭ ਗਰੀਬ ਤੇ ਮੱਧ ਵਰਗ ਦੇ ਲੋਕ ਈ ਸ਼ਾਮਲ ਸਨ। ਤੇ ਉਹਨਾਂ ਲੋਕਾਂ ਦੀ ਸਹਾਇਤਾ ਨਾਲ ਵਾਲੇਸ ਨੇ ਆਪਣੇ ਪਿਆਰੇ ਮੁਲਕ ਨੂੰ ਅੰਗਰੇਜ਼ਾਂ ਦੇ ਜ਼ੁਲਮ ਤੋਂ ਛੁਡਾ ਕੇ ਮੁੜ ਪਿਛਲੇ ਜ਼ਮਾਨੇ ਵਾਂਗ ਆਜ਼ਾਦ ਕਰਾ ਲਿਆ ਸੀ। ਕਿਉਂਕਿ ਉਹਨੇ ਆਪਣੇ ਦੇਸ਼ ਦੀ ਬੜੀ ਸੇਵਾ ਕੀਤੀ ਸੀ, ਏਸ ਲਈ ਉਹਨੂੰ ਹੱਕ ਸੀ ਕਿ ਉਹ ਬਿਨਾਂ ਕਿਸੇ ਰਸਮ ਕੀਤਿਆਂ ਆਪਣੇ ਆਪ ਨੂੰ ਸਕੌਟਲੈਂਡ ਦਾ 'ਰਖਵਾਲਾ' ਅਖਵਾਏ।

ਉਹ ਸਾਰੇ ਰਈਸ ਤੇ ਅਮੀਰ ਲੋਕ, ਜਿਹੜੇ ਆਜ਼ਾਦੀ ਦੇ ਸੰਘਰਸ਼ ਵੇਲੇ ਵੱਖ ਹੋ ਕੇ ਖਲੋਤੇ ਸਨ, ਉਹ ਹੁਣ ਫੇਰ ਪਹਿਲਾਂ ਵਾਂਗ ਜਿੱਤ ਅਤੇ ਸਫਲਤਾ ਦੇ ਨਤੀਜਿਆਂ ਕਰ ਕੇ ਵਾਲੇਸ ਦੀ ਸ਼ੁਹਰਤ ਤੋਂ ਫਾਇਦਾ ਲੈਣ ਲਈ ਰਸਮਾਂ ਵਿਚ ਸ਼ਾਮਲ ਹੋਣ ਲੱਗੇ। ਇਹ ਲੋਕ ਵਾਲੇਸ ਦੇ ਹਰਮਨ ਪਿਆਰੇ ਹੋਣ ਤੋਂ ਆਪਣੇ ਮਨਾਂ ਵਿਚ ਸਾੜੇ ਦੀ ਅੱਗ 'ਚ ਸੜ ਰਹੇ ਸਨ, ਜਿਹਾ ਕਿ ਹਰੇਕ ਦੇ ਕੌਮੀ ਗੱਦਾਰਾਂ ਅਤੇ ਦੇਸ਼ ਦੇ ਨਮਕ ਹਰਾਮਾਂ ਦਾ ਦਸਤੂਰ ਹੁੰਦਾ ਏ। ਇਹ ਮਾਲਦਾਰ ਲੋਕ ਆਮ ਜਨਤਾ ਦੀ ਕਿਸੇ ਮੁਸੀਬਤ 'ਚ ਸ਼ਾਮਲ ਨਹੀਂ ਹੁੰਦੇ। ਦੇਸ਼ ਮੁਸੀਬਤਾਂ ਅਤੇ ਜ਼ੁਲਮਾਂ ਵਿਚ ਫੱਸਿਆ ਹੁੰਦਾ ਏ ਤੇ ਉਹ ਆਪਣੇ ਅਪਵਿੱਤਰ ਸ਼ਰੀਰਾਂ ਵਿਚ ਅਪਵਿੱਤਰ ਚਰਬੀ ਭਰਨ, ਬੇਫਕਰੀ ਅਤੇ ਬੇਪਰਵਾਹੀ 'ਚ ਮਸਤ ਹੁੰਦੇ ਨੇ। ਉਹਨਾਂ ਨੂੰ ਕਿਸੇ ਨੇਕ ਕੰਮ ਵਿਚ ਸ਼ਾਮਲ ਹੋਣ, ਤਕਲੀਫਾਂ ਝੱਲਣ ਜਾਂ ਆਪਣੇ ਆਪ ਨੂੰ ਖਤਰਿਆਂ ਵਿਚ ਪਾਓਣ ਨਾਲ ਉਹਨਾਂ ਦਾ ਕੋਈ ਵਾਸਤਾ ਨਹੀਂ ਹੁੰਦਾ। ਪਰ ਜਦ ਸਫਲਤਾ ਮਿਲ ਜਾਂਦੀ ਏ ਤਾਂ ਮੁਰਦਾਰ ਖਾਣ ਵਾਲੀਆਂ ਗਿਰਝਾਂ ਵਾਂਗ ਲਾਸ਼ 'ਤੇ ਉਹ ਸਾਰੇ ਟੁੱਟ ਕੇ ਪੈ ਜਾਂਦੇ ਨੇ। ਓਸ ਵੇਲੇ ਉਹ ਬਿਨਾਂ ਕਿਸੇ ਸ਼ਰਮ ਹਿਆ ਤੇ ਇੱਜ਼ਤਾਂ ਦੇ ਖਾਣੇ ਪੀਣੇ ਲਈ ਤਿਆਰ ਹੋ ਜਾਦੇ ਨੇ। ਤਿਆਰ ਈ ਨਹੀਂ, ਸਗੋਂ ਉਹ ਹੱਕਦਾਰਾਂ ਨੂੰ ਉਹਨਾਂ ਦੇ ਹਿੱਸੇ ਤੋਂ ਵਾਂਝੇ ਰੱਖਣ ਦੀਆਂ ਕੋਸ਼ਿਸ਼ਾਂ ਵੀ ਕਰਦੇ ਨੇ। ਇਹ ਕਿਸੇ ਇਕ ਮੁਲਕ ਜਾਂ ਕੌਮ ਦੀ ਗੱਲ ਨਹੀਂ। ਮਾਲਦਾਰਾਂ ਦਾ ਸਾਰੀ ਦੁਨੀਆ ਵਿਚ ਇਹੋ ਰਵੱਈਆ ਹੁੰਦਾ

ਏ। ਇਹ ਵਿਹਾਰ ਬਹੁਤ ਬੀਤੇ ਜ਼ਮਾਨੇ ਤੋਂ ਚਲਿਆ ਆ ਰਿਹਾ ਏ। ਤੇ ਹੁਣ ਤਕ ਸਾਰੀ ਦੁਨੀਆ 'ਚ ਚੱਲ ਰਿਹਾ ਏ।

ਗਰੀਬ ਲੋਕ ਕੋਈ ਕੰਮ ਸ਼ੁਰੂ ਕਰਦੇ ਨੇ। ਓਸ ਕੰਮ ਦੀਆਂ ਮੁੱਢਲੀਆਂ ਔਖਿਆਈਆਂ ਸਹਿੰਦੇ ਨੇ। ਪਰ ਜਦ ਸਫਲਤਾ ਦਾ ਕੁਝ ਪ੍ਰਭਾਵ ਦਿਸਦਾ ਏ ਤਾਂ ਇਹ ਧਨਵਾਨ ਲੋਕ ਪੂਛਲਾਂ ਹਿਲਾਉਂਦੇ ਹਕੂਮਤੀ ਲੋਕਾਂ ਦੇ ਕੋਲ ਆ ਖੜ੍ਹੇ ਹੁੰਦੇ ਨੇ। ਤੇ ਗਰੀਬ ਲੋਕ ਏਸ ਭੁਲੇਖੇ ਵਿਚ ਆ ਜਾਂਦੇ ਨੇ ਕਿ ਸਾਡੇ ਦੇਸ਼ ਦੇ ਇਹ ਵੱਡੇ ਲੋਕ ਨੇ, ਇਹ ਸਾਡੀ ਸਹਾਇਤਾ ਕਰਨਗੇ। ਉਹ ਬੇਵਕੂਫੀ ਨਾਲ ਉਹਨਾਂ ਦੇ ਸ਼ਾਮਲ ਹੋਣ ਨੂੰ ਮਾਣ ਵਾਲੀ ਗੱਲ ਤੇ ਮੁਲਕ ਲਈ ਨੇਕ ਨਾਮੀ ਵਾਲੀ ਤੇ ਚੰਗੀ ਮੰਨ ਲੈਂਦੇ ਨੇ। ਪਰ ਇਹ ਅਮੀਰ ਲੋਕ ਉਹਨਾਂ ਵਿਚ ਰਲ਼ਣ ਸਾਰ ਹਰ ਕਿਸਮ ਦੀ ਨੇਕ ਨਾਮੀ ਅਤੇ ਫਾਇਦੇ ਵਿਚ ਭਾਈਵਾਲ ਬਣ ਜਾਂਦੇ ਨੇ। ਤੇ ਫੇਰ ਉਹਨਾਂ 'ਤੇ ਕਬਜ਼ਾ ਕਰ ਕੇ ਆਪ ਮਾਲਕ ਤੇ ਦੇਸ਼ 'ਤੇ ਕਬਜ਼ਾ ਕਰ ਲੈਂਦੇ ਨੇ। ਤੇ ਗਰੀਬਾਂ ਨੂੰ ਕੱਢ ਬਾਹਰ ਸੁੱਟਦੇ ਨੇ।

ਏਸੇ ਤਰ੍ਹਾਂ ਜਦ ਵਾਲੇਸ ਅੰਗਰੇਜ਼ਾਂ ਨੂੰ ਆਪਣੇ ਗਰੀਬ ਦੇਸ਼-ਵਾਸੀਆਂ ਦੀ ਸਹਾਇਤਾ ਨਾਲ ਮੁਲਕ ਵਿਚੋਂ ਬਾਹਰ ਕੱਢਣ 'ਚ ਸਫਲ ਹੋ ਗਿਆ ਤਾਂ ਮੁਲਕ ਸਕੌਟਲੈਂਡ ਦੇ ਸਾਰੇ ਭੱਦਰ ਲੋਕ ਏਸ ਗੱਲ ਦਾ ਥਾਂ ਕਿ ਉਹ ਉਹਨਾਂ ਦੇ ਅਸਲੀ ਹੱਕ ਦੀ ਕਦਰ ਕਰਨ, ਉਹ ਏਸ ਗੱਲ 'ਤੇ ਖੁਸ਼ ਸਨ ਕਿ ਅਸੀਂ ਆਪਣੀ ਕੌਮ ਨੂੰ ਦੂਜੀ ਕੌਮ ਦੀ ਗੁਲਾਮੀ ਤੋਂ ਆਪਣੀ ਜਾਨ ਲੜਾ ਕੇ ਆਜ਼ਾਦ ਕਰਾਇਆ। ਉਹ ਉਲਟੇ ਜਨਤਾ ਦੇ ਹਿਤ 'ਚ ਹੋਣ ਦੀ ਥਾਂ, ਜਾਨੀ ਦੁਸ਼ਮਣ ਹੋ ਗਏ। ਆਜ਼ਾਦੀ ਦੀਆਂ ਕੋਸ਼ਿਸ਼ਾਂ ਵੇਲੇ ਇਹ ਲੋਕ ਆਪਣੇ ਵਧੀਆ ਘਰਾਂ ਵਿਚ ਲੁਕ ਕੇ ਬੈਠੇ ਰਹੇ ਸਨ। ਦੁਸ਼ਮਣ ਦੀ ਅੰਦਰੋ ਅੰਦਰੀ ਸਹਾਇਤਾ ਵੀ ਕਰਦੇ ਰਹੇ ਸਨ। ਤੇ ਮੁਖਬਰੀਆਂ ਵੀ ਕਰਦੇ ਰਹੇ। ਓਸ ਵੇਲੇ ਇਹਨਾਂ ਦੀ ਸ਼ਰਾਫਤ ਤੇ ਭਲਮਾਣਸੀ ਨੂੰ ਜ਼ਰਾ ਵੀ ਸ਼ਰਮ ਨਾ ਆਈ ਕਿ ਅਸੀਂ ਕੀ ਕਰ ਰਹੇ ਹਾਂ। ਸਾਡਾ ਜਿਹੜਾ ਫਰਜ਼ ਸੀ, ਜਿਹੜਾ ਕੰਮ ਸੀ, ਅਸੀਂ ਉਹਨੂੰ ਅੱਖੋਂ ਪਰੋਖੇ ਕਰਦੇ ਰਹੇ। ਪਰ ਹੁਣ ਇਹਨਾਂ ਨੂੰ ਏਸ ਗੱਲ ਦੀ ਸ਼ਰਮ ਆਉਣ ਲੱਗ ਪਈ ਕਿ ਇਕ ਨੀਵੇਂ ਖਾਨਦਾਨ ਤੇ ਹੈਸੀਅਤ ਦਾ ਬੰਦਾ ਵਾਲੇਸ ਉਹਨਾਂ ਦਾ ਅਫਸਰ ਏ। ਤੇ ਸਾਰਾ ਮੁਲਕ ਉਹਦੀ ਇੱਜ਼ਤ ਕਰਦਾ ਏ। ਤੇ ਉਹ ਸੋਨੇ ਦੀਆਂ ਮੂਰਤੀਆਂ ਵਰਗੇ ਨੇ ਤੇ ਉਹਨਾਂ ਨੂੰ ਕੋਈ ਪੁੱਛਦਾ ਵੀ ਨਹੀਂ। ਹੁਣ ਇਹ ਲੋਕ ਦਿਨ ਰਾਤ ਵਾਲੇਸ ਦੇ ਅਹੁਦੇ ਤੇ ਇੱਜਤ ਨੂੰ ਨੀਵੀਂ ਕਰਨ ਤੇ ਉਹ ਰੁਤਬੇ ਆਪ ਪ੍ਰਾਪਤ ਕਰਨ ਦੀ ਫਿਕਰ 'ਚ ਹਮੇਸ਼ਾ ਲੱਗੇ ਰਹਿੰਦੇ ਨੇ।

ਇਹਨਾਂ ਨਮਕ ਹਰਾਮਾਂ ਨੇ ਫੇਰ ਮੁਲਕ ਵਿਚ ਫੁੱਟ ਪਾਉਣ ਦੇ ਬੀਜਾਂ ਦਾ ਛੱਟਾ ਦੇ ਦਿੱਤਾ ਏ। ਚਾਹੀਦਾ ਤਾਂ ਇਹ ਸੀ ਕਿ ਉਹ ਕੌਮੀ ਆਜ਼ਾਦੀ ਨੂੰ ਬਰਕਰਾਰ ਰੱਖਣ ਲਈ ਏਕਤਾ ਤੇ ਇਕਜੁੱਟ ਹੋਣ ਨੂੰ ਕਾਇਮ ਰੱਖਦੇ। ਕਿਉਂਕਿ ਇਹਨਾਂ ਦੀ ਓਸ ਵੇਲੇ ਸਭ ਤੋਂ ਵੱਧ ਲੋੜ ਏ। ਪਰ ਇਹਨਾਂ ਨੂੰ ਕੋਈ ਪਰਵਾਹ ਨਹੀਂ ਰਹੀ। ਤੇ ਨਾ ਕਦੇ ਅਮੀਰਾਂ ਨੂੰ ਆਪਣੀ ਗਰਜ ਦੇ ਮੁਕਾਬਲੇ ਵਿਚ ਕਿਸੇ ਹੋਰ ਗੱਲ ਦੀ ਪਰਵਾਹ ਹੁੰਦੀ ਏ। ਹੁਣ ਦੇ ਨਾਇਕਾਂ ਨਾਲ ਸਾੜੇ ਤੇ ਜਲਣ ਦਾ ਇਹ ਨਤੀਜਾ ਹੋਇਆ ਕਿ ਐਡਵਰਡ

ਨੇ ਇਕ ਵਾਰ ਫੇਰ ਭਾਰੀ ਫੌਜ ਚੜ੍ਹਾ ਕੇ ਸਕੌਟਲੈਂਡ 'ਤੇ ਹਮਲਾ ਕਰ ਦਿੱਤਾ। ਤੇ ਗਰੀਬ ਵਾਲੇਸ ਨੂੰ ਇਕ ਵਾਰੀ ਫੇਰ ਆਪਣੇ ਦੇਸ਼ ਲਈ ਲੜਾਈ ਲੜਨੀ ਪਈ। ਫਾਲਕਰਕ ਦੇ ਸਥਾਨ ਦੇ ਨੇੜੇ ਦੋਹਾਂ ਪਾਸਿਆਂ ਦੀਆਂ ਫੌਜਾਂ ਵਿਚ ਮੁਕਾਬਲਾ ਹੋਇਆ। ਭਾਵੇਂ ਏਸ ਵੇਲੇ ਵਾਲੇਸ ਦੇ ਝੰਡੇ ਥੱਲੇ ਸਕੌਟਲੈਂਡ ਦੇ ਕਈ ਨੱਵਾਬ ਤੇ ਰਈਸ ਸ਼ਾਮਲ ਸਨ, ਜਿਵੇਂ ਕਮਿੰਗ, ਅਸਟੂਅਰਟ, ਗਰੇਹਮ, ਮੈਕਡਫ ਆਦਿ ਆਦਿ। ਪਰ ਕਿਉਂਕਿ ਸਾਰਿਆਂ ਦੇ ਦਿਲਾਂ ਵਿਚ ਇਕ ਦੂਜੇ ਬਾਰੇ ਸਾੜੇ ਦੀ ਭਾਵਨਾ ਸੀ ਤੇ ਉਹ ਇਕ ਦੂਜੇ ਨੂੰ ਆਪਣਾ ਦੁਸ਼ਮਣ ਮੰਨਦੇ ਸਨ। ਅਜਿਹੀ ਫੌਜ ਐਡਵਰਡ ਦੀ ਫੌਜ ਦਾ ਕੀ ਵਿਗਾੜ ਸਕਦੀ ਸੀ। ਜੇ ਓਸ ਵੇਲ਼ੇ ਵੀ ਵਾਲੇਸ ਇੱਕਲਾ ਈ ਹੁੰਦਾ ਤੇ ਉਹਦੇ ਨਾਲ ਸਵਰਗੀ ਮੋਰੇ ਵਰਗਾ ਕੋਈ ਇਕ ਵੀ ਹੀਰੋ ਹੁੰਦਾ ਤਾਂ ਫੇਰ ਅੰਗਰੇਜ਼ਾਂ ਦੀਆਂ ਭਾਜੜਾਂ ਪਵਾ ਦੇਂਦੇ। ਪਰ ਏਸ ਵਾਰ ਖਿੱਲਰੇ ਪੁੱਲਰੇ ਸੈਨਿਕਾਂ ਨਾਲ ਲੜਨ ਦਾ ਇਹ ਨਤੀਜਾ ਨਿੰਕਲਿਆ ਕਿ ਉਹਨਾਂ ਦੀ ਹਾਰ ਹੋ ਗਈ। ਜੰਗ 'ਚ ਬਹੁਤ ਖ਼ੂਨ ਵਗਿਆ। ਭਾਵੇਂ ਅਖੀਰ 'ਚ ਕੁਝ ਥਾਵਾਂ 'ਤੇ ਲੜਾਈ ਚੱਲਦੀ ਵੀ ਰਹੀ, ਪਰ ਇਹਦੇ ਬਾਅਦ ਫੌਜ 'ਚ ਉਹ ਜਾਨ ਨਾ ਆਈ। ਕਿਉਂਕਿ ਜੰਗ ਦੇ ਵੱਡੇ ਮੈਦਾਨ ਵਿਚ ਬਹੁਤ ਵੱਡੀ ਫੌਜ ਚਾਹੀਦੀ ਸੀ।

ਐਡਵਰਡ ਦੀ ਜਿੱਤੀ ਹੋਈ ਫੌਜ ਟਵੇਡ ਤੇ ਸਥਾਨ ਤੋਂ ਲੈ ਕੇ ਉੱਤਰੀ ਸਮੁੰਦਰ ਤਕ ਫੈਲ ਗਈ। ਤੇ ਦੇਸ਼ ਵਿਚ ਇਕ ਵੀ ਮਸ਼ਹੂਰ ਥਾਂ ਅਜਿਹੀ ਨਹੀਂ ਸੀ, ਜਿਥੇ ਉਹਨਾਂ ਦਾ ਕਬਜ਼ਾ ਨਾ ਹੋਇਆ ਹੁੰਦਾ।

ਪਰ ਏਸ ਕੌਮੀ ਆਜ਼ਾਦੀ ਦੀ ਤਬਾਹੀ ਦੇ ਬਾਅਦ ਵੀ ਵਾਲੇਸ ਬੇਆਸ ਨਹੀਂ ਹੋਇਆ। ਉਹ ਆਜ਼ਾਦ ਹੋ ਕੇ ਰਿਹਾ ਸੀ। ਤੇ ਉਹਦਾ ਪੱਕਾ ਇਰਾਦਾ ਸੀ ਕਿ ਉਹ ਆਜਾਦ ਈ ਮਰੇਗਾ। ਪਰ ਏਸ ਵਾਰ ਉਹਦੀ ਆਪਣੀ ਕੌਮ ਨੂੰ ਹਲਾਸ਼ੇਰੀ ਦੇਣ ਦਾ ਕੰਮ ਸਫਲ ਨਾ ਹੋਇਆ। ਬਦਲਾ ਲੈਣ ਦਾ ਸਮਾਂ ਹੁਣ ਲੰਘ ਚੁੱਕਾ ਸੀ। ਜਦ ਉਹਨੇ ਦੇਖਿਆ ਕਿ ਹੁਣ ਚਾਰੇ ਪਾਸੇ ਨਿਰਾਸ਼ਾ ਈ ਨਿਰਾਸ਼ਾ ਫੈਲੀ ਹੋਈ ਏ ਤਾਂ ਉਹਨੇ ਐਡਵਰਲ ਦੇ ਹੱਥੀਂ ਨਾ ਪੈਣ ਅਤੇ ਆਪਣੇ ਦੇਸ਼ ਦੀ ਆਜ਼ਾਦੀ ਦੇ ਗੁਆਚਣ 'ਤੇ ਹੰਝੂ ਕੇਰਨ ਲਈ ਲੁਕਣ ਦੀ ਇਕ ਥਾਂ ਲੱਭੀ। ਮੁਲਕ ਸਕੌਟਲੈਂਡ 'ਚ ਇਕ ਥਾਂ ਸਟਰੌਂਗ ਈ ਅਜਿਹੀ ਸੀ, ਜਿਸ 'ਤੇ ਦੁਸ਼ਮਣ ਦਾ ਕਬਜ਼ਾ ਨਹੀਂ ਸੀ। ਬਾਕੀ ਸਾਰੀਆਂ ਥਾਵਾਂ ਜਿੱਤੀਆਂ ਜਾ ਚੁੱਕੀਆਂ ਸਨ। ਅੰਤ ਨੂੰ ਉਹ ਇਲਾਕਾ ਵੀ ਦੁਸ਼ਮਣ ਦੇ ਹਵਾਲੇ ਕਰ ਦਿੱਤਾ ਗਿਆ। ਪਰ ਵਾਲੇਸ ਫੇਰ ਵੀ ਜਿਉਂਦਾ ਰਿਹਾ। ਹੁਣ ਉਹਦੇ ਕੋਲ ਨਾ ਫੌਜ ਸੀ ਤੇ ਨਾ ਈ ਰਹਿਣ ਦੀ ਥਾਂ। ਪਰ ਉਹਦੇ ਦੇਸ਼ ਵਾਲੇ ਓਸ ਤੋਂ ਏਨੇ ਨਿਰਾਸ਼ ਨਹੀਂ ਸਨ। ਤੇ ਐਡਵਰਡ ਵੀ ਨਿਡਰ ਨਹੀਂ ਸੀ।

ਐਡਵਰਡ ਨੂੰ ਡਰ ਸੀ ਕਿ ਜਦ ਤਕ ਵਾਲੇਸ ਜਿਉਂਦਾ ਏ, ਤੇ ਆਜ਼ਾਦ ਏ, ਉਹਨੂੰ ਸੁਖ ਦੀ ਨੀਂਦ ਸੌਣ ਨਹੀਂ ਦੇਵੇਗਾ। ਏਸ ਲਈ ਉਹਨੇ ਉਹਦੀ ਗਰਿਫਤਾਰੀ ਲਈ ਬੜੇ ਜਤਨ ਕੀਤੇ। ਤੇ ਅੰਤ 'ਚ ਵਾਲੇਸ ਨੂੰ ਉਹਦੇ ਆਪਣੇ ਦੇਸ਼ ਵਾਸੀਆਂ ਨੇ ਈ ਗਰਿਫਤਾਰ ਕਰਾ ਦਿੱਤਾ।

ਵਾਲੇਸ ਦੇ ਲੁਕ ਕੇ ਰਹਿਣ ਦਾ ਕਾਰਨ ਉਹਦਾ ਡਰ ਨਹੀਂ ਸੀ। ਦੁਸ਼ਮਣ ਦੇ

ਮੁਕਾਬਲੇ ਲਈ ਹਰ ਕਿਸਮ ਦੇ ਵਲ਼ ਛਲ ਵਰਤੇ ਜਾ ਸਕਦੇ ਨੇ। ਜੇ ਉਹ ਮੁੜ ਕੇ ਆਪਣੀ ਫੌਜ ਇੱਕਠੀ ਕਰਨ 'ਚ ਸਫਲ ਹੋ ਜਾਂਦਾ ਤਾਂ ਉਹ ਐਡਵਰਡ ਨੂੰ ਦੇਸ਼ ਵਿਚੋਂ ਕੱਢ ਦੇਂਦਾ। ਉਹ ਲੁਕਿਆ ਵੀ ਤਦੇ ਫਿਰਦਾ ਸੀ। ਉਹ ਮੌਕੇ ਦੀ ਭਾਲ਼ ਵਿਚ ਸੀ। ਪਰ ਗੱਦਾਰ ਤੇ ਮੁਲਕ ਦੇ ਨਮਕ ਹਰਾਮ ਹਰ ਥਾਂ 'ਤੇ ਹੁੰਦੇ ਨੇ। ਲਾਲਚ ਹਰ ਥਾਂ ਆਪਣਾ ਅਸਰ ਦਿਖਾਉਂਦਾ ਏ। ਜੋਰਾਵਰ ਦਾ ਸਾਥ ਸਾਰੇ ਦੇਂਦੇ ਨੇ। ਏਸੇ ਤਰ੍ਹਾਂ ਇਨਾਮ ਦੇ ਲੋਭੀਆਂ ਨੇ ਵਾਲੇਸ ਨੂੰ ਫੜਵਾ ਦਿੱਤਾ। ਲਾਲਚ ਨੇ ਆਪਣੀ ਕੌਮੀ ਇੱਜ਼ਤ ਤੇ ਸਭ ਤੋਂ ਵੱਧ ਪਿਆਰੀ ਆਜ਼ਾਦੀ ਦਾ ਵੀ ਖਿਆਲ ਨਾ ਕਰਨ ਦਿੱਤਾ।

ਵਾਲੇਸ ਨੂੰ ਗਰਿਫਤਾਰ ਕਰ ਕੇ ਵੈਸਟ ਮਨਿਸਟਰ ਲਿਆਂਦਾ ਗਿਆ। ਤੇ ਉਥੇ ਐਡਵਰਡ ਦਾ ਬਾਗ਼ੀ ਬਣਾ ਕੇ ਮੁਕੱਦਮਾ ਚਲਾਇਆ ਗਿਆ। ਉਹਦੇ 'ਤੇ ਇਹ ਇਲਜ਼ਾਮ ਲਾਇਆ ਗਿਆ ਕਿ ਉਹਨੇ ਪਿੰਡਾਂ ਨੂੰ ਅੱਗਾਂ ਲਾਈਆਂ। ਕਿਲੇ ਤੋੜੇ ਨੇ ਤੇ ਐਡਵਰਡ ਦੀ ਜਨਤਾ ਨੂੰ ਕਤਲ ਕੀਤਾ ਏ।

ਅਸਲ 'ਚ ਜਿਹੜਾ ਅਖਤਿਆਰ ਇਕ ਆਮ ਆਦਮੀ ਨੂੰ ਪ੍ਰਾਪਤ ਹੁੰਦਾ ਏ, ਉਹੀ ਇਕ ਬਾਦਸ਼ਾਹ ਨੂੰ ਪ੍ਰਾਪਤ ਹੁੰਦਾ ਏ। ਪਰ ਫਰਕ ਸਿਰਫ ਏਨਾ ਹੁੰਦਾ ਏ ਕਿ ਇਕ ਜਣਾ ਤਾਕਤਵਰ ਹੁੰਦਾ ਏ ਤੇ ਦੂਜਾ ਮਾੜਾ। ਜੇ ਵਾਲੇਸ ਸਫਲ ਹੋ ਜਾਂਦਾ ਤਾਂ ਤੇ ਐਡਵਰਡ ਉਹਦੇ ਹੱਥ ਆ ਜਾਂਦਾ ਤਾਂ ਇਹੋ ਇਲਜ਼ਾਮ ਉਹ ਐਡਵਰਡ 'ਤੇ ਲਾ ਸਕਦਾ ਸੀ। ਇੰਜ ਆਖੀਏ ਕਿ ਕਾਨੂਨ ਆਪਣੇ ਤੌਰ 'ਤੇ ਕੋਈ ਇਕ ਚੀਜ਼ ਨਹੀਂ ਹੁੰਦਾ। ਸਿਰਫ ਜ਼ਬਰਦਸਤੀ ਦਾ ਨਾਂ ਕਾਨੂਨ ਏ। ਜਿਹੜਾ ਬੰਦਾ ਬਹੁਤ ਜ਼ਬਰਦਸਤ ਹੋ ਜਾਂਦਾ ਏ, ਉਹ ਆਪਣੇ ਤੌਰ 'ਤੇ ਕਾਨੂਨ ਹੁੰਦਾ ਏ। ਤੇ ਉਹਦੇ ਕੀਤੇ ਸਾਰੇ ਕੰਮ ਠੀਕ ਤੇ ਕਾਨੂਨ ਦੇ ਅੰਦਰ ਹੁੰਦੇ ਨੇ। ਤੇ ਕਮਜ਼ੋਰਾਂ 'ਤੇ ਵੀ ਉਹਦੇ ਬੋਲੇ ਕਾਨੂਨ ਚੱਲਦੇ ਨੇ।

ਵਾਲੇਸ ਨੇ ਉਹਨਾਂ ਫਜ਼ੂਲ ਇਲਜ਼ਾਮਾਂ ਦਾ ਜਵਾਬ ਨਾ ਦਿੱਤਾ। ਉਹਨੇ ਐਡਵਰਡ ਨੂੰ ਨਫਰਤ ਦੀ ਨਜ਼ਰ ਨਾਲ ਦੇਖਿਆ ਤੇ ਜਵਾਬ ਦਿੱਤਾ ਕਿ :-

**"ਨੁਕਸਾਨ ਮੈਂ ਆਪਣੇ ਮੁਲਕ ਦੇ ਬਾਦਸ਼ਾਹ ਨੂੰ ਪੁਚਾ ਸਕਿਆ ਹਾਂ, ਮੈਂ ਉਹ ਪੁਚਾਇਆ। ਮੈਨੂੰ ਆਪਣੇ ਏਸ ਕੰਮ 'ਤੇ ਮਾਣ ਏ।"**

ਜ਼ਾਲਮਾਂ ਤੋਂ ਅਜਿਹੇ ਜਵਾਬ 'ਤੇ ਜਿਹੜੇ ਹੁਕਮ ਦੀ ਆਸ ਹੀ ਹੋ ਸਕਦੀ ਸੀ, ਉਹ ਉਹਨੇ ਦਿੱਤਾ। ਵਾਲੇਸ ਨੂੰ ਕਤਲ ਕਰਨ ਦਾ ਹੁਕਮ ਦਿੱਤਾ ਗਿਆ। ਜਿਸ 'ਤੇ ਅਮਲ ਵੀ ਤੁਰਤ ਹੀ ਹੋ ਗਿਆ। ਉਹਦੇ ਨਾਲ ਏਨੀ ਬੇਰਹਿਮੀ ਤੇ ਜੰਗਲੀ ਵਿਹਾਰ ਕੀਤਾ ਗਿਆ ਕਿ ਲੋਕਾਂ ਦੇ ਦਿਲਾਂ ਵਿਚ ਡਰ ਪੈਦਾ ਹੋਣ ਦੀ ਥਾਂ 'ਤੇ ਨਫਰਤ ਪੈਦਾ ਹੋ ਗਈ। ਜੇ ਕੋਈ ਪੱਥਰ ਦੇ ਦਿਲ ਵਾਲਾ ਬੰਦਾ, ਸਗੋਂ ਲੋਹੇ ਦੇ ਦਿਲ ਵਾਲੇ ਨਾਲ ਏਨੀ ਜਿੰਨੀ ਵੀ ਸਖਤੀ ਕਰ ਸਕਦਾ ਸੀ, ਉਹਨੇ ਕੀਤੀ। ਵਾਲੇਸ ਦਾ ਸਿਰ ਵੱਢ ਕੇ ਇਕ ਮੀਨਾਰ 'ਤੇ ਟੰਗ ਦਿੱਤਾ ਗਿਆ। ਉਹਦੇ ਹੱਥ ਪੈਰ ਕੱਟ ਕੇ ਸਾਰੇ ਮੁਲਕ ਵਿਚ ਭੇਜੇ ਗਏ। ਏਸ ਬੇਰਹਿਮੀ ਤੇ ਜੰਗਲੀਪੁਣੇ ਨਾਲ ਉਹ ਬੰਦਾ ਮਾਰਿਆ ਗਿਆ, ਜੀਹਨੂੰ ਐਡਵਰਡ ਕਦੇ ਵੀ ਜਿੱਤ ਨਹੀਂ ਸਕਿਆ ਸੀ। ਜਿਸ ਦਾ ਸਿਰਫ ਇਹੋ ਗੁਨਾਹ ਸੀ ਕਿ ਉਹ :-

**"ਆਜ਼ਾਦੀ ਤੇ ਖੁਦਮੁਖਤਾਰੀ ਦਾ ਆਸ਼ਿਕ ਸੀ"**

# 27. ਰਾਬਰਟ ਬਰੂਸ



**(11 ਜੁਲਾਈ 1274, 7 ਜੂਨ 1329, ਸਕਾਟਲੈਂ ਦੇ ਮਹਾਯੋਧਿਆਂ ਵਿਚੋਂ ਇਕ ਹੈ, ਇੰਗਲੈਂਡ ਦੇ ਵਰਖਿਲਾ ਸਕਾਟਲੈਂਡ ਦੀ ਅਜ਼ਾਦੀ ਦੀ ਲੜਾਈ ਵਿਚ ਜਿੱਤ ਪਰਾਪਤ ਕਰਕੇ 1306 ਤੋਂ 1329 ਤਕ ਕਿੰਗ ਆ ਸਕੋ ਰਿਹਾ।)**

ਜਦ ਵਾਲੇਸ ਦਾ ਦੇਹਾਂਤ ਹੋਇਆ ਤਾਂ ਸਕੌਟਲੈਂਡ ਨੂੰ ਜਿੱਤਣਾ ਇੰਗਲੈਂਡ ਦੇ ਬਾਦਸ਼ਾਹ ਐਡਵਰਡ ਨੂੰ ਸੌਖਾ ਦਿਸਣ ਲੱਗ ਪਿਆ ਸੀ। ਹੁਣ ਤਕ ਉਹਨੂੰ ਜੰਗ ਲੜਦੇ ਨੂੰ ਚੋਦਾਂ ਸਾਲ ਹੋ ਗਏ ਸਨ। ਪਰ ਇਹਦੇ ਬਾਵਜੂਦ ਇੰਗਲੈਂਡ ਦੇ ਰਹਿਣ ਵਾਲਿਆਂ ਲਈ ਦੇਸ਼ ਭਗਤੀ ਦਾ ਵਿਚਾਰ ਕਿਸੇ ਸੀਮਾ ਤਕ ਦਬ ਗਿਆ ਸੀ। ਪਰ ਉਹ ਅੱਗ ਅੰਦਰ ਈ ਅੰਦਰ ਸੁਲਘਦੀ ਪਈ ਸੀ ਤੇ ਪੂਰੀ ਤਰ੍ਹਾਂ ਬੁਝੀ ਨਹੀਂ ਸੀ। ਰਾਬਰਟ ਬਰੂਸ ਬੇਲੀਲ ਦੇ ਦੁਸ਼ਮਣ ਦਾ ਪੋਤਾ ਸੀ। ਜਿਹੜਾ ਤਖਤ ਤੇ ਤਾਜ ਲਈ ਲੜਿਆ ਸੀ। ਫਾਲਕਰਕ ਦੀ ਲੜਾਈ ਵਿਚ ਬਰੂਸ ਆਪਣੀ ਕੌਮ ਵਾਲਿਆਂ ਅੰਗਰੇਜ਼ਾਂ ਦੇ ਨਾਲ ਰਲ਼ ਕੇ ਲੜਿਆ ਸੀ। ਸਕੌਚ ਇਤਿਹਾਸਕਾਰਾਂ ਨੇ ਲਿਖਿਆ ਏ ਕਿ ਬਰੂਸ ਆਪ ਵਾਲੇਸ ਨਾਲ ਆਹਮਣੇ ਸਾਹਮਣੇ ਹੋ ਕੇ ਲੜਿਆ ਸੀ। ਜਦ ਵੇਲਸ ਵਾਲਿਆਂ ਨੇ ਦੇਖਿਆ ਕਿ ਉਹਦਾ ਦੁਸ਼ਮਣ ਉਹਦੇ ਕੋਲੋਂ ਹਾਰਦਾ ਨਹੀਂ ਤਾਂ ਉਹੇ ਇਹ ਜੁਗਤ ਲੱਭੀ ਕਿ ਉਹਦੇ ਨਾਲ ਵੱਖਰਿਆਂ ਹੋ ਕੇ ਇਕ ਮੁਲਾਕਾਤ ਕਰੇ। ਬਰੂਸ ਨੇ ਉਹਦੀ ਗੱਲ ਮੰਨ ਲਈ। ਤੇ ਬੱਝੇ

ਸਮੇਂ 'ਤੇ ਉਹਦੇ ਨਾਲ ਮੁਲਾਕਾਤ ਕੀਤੀ। ਵਾਲੇਸ ਨੇ ਉਥੇ ਉਹਨੂੰ ਸਮਝਾਇਆ ਕਿ ਤੁਸੀਂ ਦੁਸ਼ਮਣਾਂ ਨਾਲ ਮਿਲ ਕੇ ਸਿਰਫ਼ ਆਪਣੀ ਕੌਮ ਦਾ ਨੁਕਸਾਨ ਕਰ ਰਹੇ ਹੋ। ਤੇ ਜਿਹੜਾ ਫਾਇਦਾ ਤੁਹਾਡੇ ਕੋਲੋਂ ਦੁਸ਼ਮਣ ਲੈਣ ਦੀ ਆਸ ਰੱਖੀ ਬੈਠਾ ਏ, ਉਹ ਬਿਲਕੁਲ ਨਹੀਂ ਮਿਲੇਗਾ। ਕਿਉਂਕਿ ਇਹ ਤੁਹਾਡੀ ਸਹਾਇਤਾ ਨਾਲ ਸਾਨੂੰ ਆਪਣੇ ਥੱਲੇ ਲਿਆਓਣਾ ਚਾਹੁੰਦੇ ਰਹੇ ਨੇ। ਜਦ ਉਹ ਇਹ ਕੰਮ ਕਰ ਲੈਣਗੇ ਤਾਂ ਫੇਰ ਤੁਹਾਨੂੰ ਆਪਣੇ ਹੇਠਾਂ ਦੱਬ ਲੈਣਗੇ। ਇਹ ਕੰਮ ਉਹਨਾਂ ਲਈ ਕੋਈ ਔਖਾ ਨਹੀਂ ਹੋਵੇਗਾ। ਫੇਰ ਜੇ ਤੁਸੀਂ ਗੁਲਾਮ ਬਣ ਕੇ ਬਾਦਸ਼ਾਹ ਦੇ ਨਾਂ 'ਤੇ ਇਕ ਮਾਮੂਲੀ ਆਦਮੀ ਹੋ ਕੇ ਜਿਉਂਦੇ ਫਿਰੇ ਤਾਂ ਉਹ ਕੀ ਹੋਵੇਗਾ? ਤਾਂ ਗੁਲਾਮ ਤਾਂ ਫੇਰ ਗੁਲਾਮ ਈ ਹੁੰਦਾ ਏ। ਬਰੂਸ ਦੀ ਸਮਝ 'ਚ ਇਹ ਗੱਲ ਆ ਗਈ। ਤੇ ਓਸ ਦਿਨ ਤੋਂ ਉਹਨੇ ਸਾਰੀ ਉਮਰ ਦੇਸ਼ ਭਗਤੀ ਦੇ ਵਿਚਾਰ ਨੂੰ ਨਹੀਂ ਛੱਡਿਆ। ਓਸ ਵੇਲੇ ਉਹ ਐਡਵਰਡ ਦੇ ਨਾਲ ਇੰਗਲਿਸਾਨ ਚਲਿਆ ਗਿਆ। ਪਰ ਉਹ ਇੰਗਲਿਸਤਾਨ 'ਚ ਆਪਣੇ ਦੇਸ਼ ਦੇ ਲੋਕਾਂ ਨਾਲ, ਜਿਹੜੇ ਇੰਗਲਿਸਤਾਨ ਦੇ ਦਰਬਾਰ 'ਚ ਮੌਜੂਦ ਸਨ, ਉਹਨਾਂ ਨਾਲ ਆਪਣੇ ਦੇਸ਼ ਦੀਆਂ ਤਕਲੀਫਾਂ ਦੂਰ ਕਰਨ ਦੀਆਂ ਸਲਾਹਾਂ ਕਰਦਾ ਰਿਹਾ। ਐਡਵਰਡ ਨੂੰ ਵੀ ਇਕ ਗੱਦਾਰ ਨੇ ਏਸ ਗੱਲ ਦੀ ਸੂਚਨਾ ਦੇ ਦਿੱਤੀ ਕਿ ਸਕੌਚ ਰਈਸ ਲੋਕ ਕੀ ਸਾਜ਼ਿਸ਼ਾਂ ਕਰ ਰਹੇ ਨੇ। ਐਡਵਰਡ ਨੇ ਬਹੁਤ ਖਬਰਦਾਰੀ ਨਾਲ ਉਹਦੀ ਗਰਿਫਤਾਰੀ ਦੀ ਚਿੰਤਾ ਕੀਤੀ। ਪਰ ਬਰੂਸ ਜਦ ਸਰਕਾਰ ਦੇ ਪੰਜੇ ਵਿਚੋਂ ਨਿੱਕਲ ਕੇ ਭੱਜ ਗਿਆ। ਬਾਦਸ਼ਾਹ ਐਡਵਰਡ ਦੇ ਜਾਸੂਸ ਉਸੇ ਤਰ੍ਹਾਂ ਬਰੂਸ ਦੀ ਨਿਗਰਾਨੀ ਕਰਦੇ ਰਹੇ। ਫੇਰ ਤਾਂ ਕੋਈ ਭਲਾ ਬੰਦਾ ਵੀ ਉਹਦੇ ਨਾਲ ਚਿੱਠੀ ਪੱਤਰੀ ਨਾਲ ਵੀ ਗੱਲ ਨਾ ਕਰਦਾ। ਪਰ ਬਰੂਸ ਦੇ ਇਕ ਦੋਸਤ ਨੇ, ਜਿਹੜਾ ਬਰੂਸ ਨੂੰ ਬਹੁਤ ਪਿਆਰ ਕਰਦਾ ਸੀ ਤੇ ਐਡਵਰਡ ਦੇ ਇਰਾਦੇ ਨੂੰ ਜਾਣਦਾ ਸੀ ਕਿ ਉਹ ਉਹਨੂੰ ਗਰਿਫਤਾਰ ਕਰ ਕੇ ਕੈਦ ਕਰਨਾ ਚਾਹੁੰਦਾ ਏ, ਉਹਨੇ ਇਕ ਬਹਾਨੇ ਨਾਲ ਆਪਣੇ ਨੌਕਰ ਦੇ ਹੱਥ ਘੋੜੇ ਦੀ ਸਵਾਰੀ ਕਰਨ ਵੇਲੇ ਉਹ ਅੱਡੀ ਦੀ ਨੋਕ ਭੇਜ ਦਿੱਤੀ, ਜਿਹੜੀ ਘੋੜੇ ਨੂੰ ਮਾਰ ਕੇ ਭਜਾਓਣ ਲਈ ਲਾਈ ਜਾਂਦੀ ਏ। ਬਰੂਸ ਏਸ ਇਸ਼ਾਰੇ ਨੂੰ ਸਮਝ ਗਿਆ। ਤੇ ਤੁਰਤ ਉਥੋਂ ਭੱਜ ਗਿਆ। ਤੇ ਕੁਝ ਈ ਦਿਨਾਂ ਵਿਚ ਖੈਰ ਨਾਲ ਸਕੌਟਲੈਂਡ ਪਹੁੰਚ ਗਿਆ। ਉਥੇ ਆਪਣੇ ਭਰਾ ਐਡਵਰਡ ਬਰੂਕਸ ਔਫ ਡਗਲਸ ਦੀ ਸਹਾਇਤਾ ਨਾਲ ਤੇ ਕੁਝ ਹੋਰ ਰਈਸਾਂ ਦੀ ਸਹਾਇਤਾ ਨਾਲ ਉਹਨੇ ਸਕੌਟਲੈਂਡ ਦੇ ਝੰਡੇ ਹੇਠ ਬਹੁਤ ਸਾਰੇ ਬੰਦੇ ਇਕੱਠੇ ਕਰ ਲਏ। ਕੁਝ ਦਿਨ ਤਾਂ ਇਹ ਹਾਲਤ ਰਹੀ ਕਿ ਹੁਣ ਕੀ ਕਰਨਾ ਚਾਹੀਦਾ ਏ? ਫੇਰ ਉਹ ਪਹਾੜਾਂ 'ਤੇ ਜਾ ਕੇ ਉਥੇ ਦੀਆਂ ਖੁੰਡਾਂ ਵਿਚ ਜਾ ਲੁਕੇ। ਉਥੇ ਉਹ ਆਪਣੇ ਸਾਥੀਆਂ ਨੂੰ ਇਕੱਠੇ ਕਰਦੇ ਤੇ ਲੜਨ ਦੀ ਸਿਖਾਈ ਦੇਂਦੇ ਰਹੇ। ਅੰਗਰੇਜ਼ੀ ਸਰਕਾਰ ਦੀਆਂ ਫੌਜਾਂ ਨਾਲ ਉਹਨਾਂ ਦੀਆਂ ਕੁਝ ਝੜਪਾਂ ਵੀ ਹੋਈਆਂ। ਅੰਤ 'ਚ ਉਹ ਅਰਲ ਔਫ ਸਰੇ ਦੀ ਸਹਾਇਤਾ ਨਾਲ ਆਪਣੇ ਦੇਸ਼ ਦੇ ਵੱਡੇ ਹਿੱਸੇ ਨੂੰ ਆਜ਼ਾਦ ਕਰਾਓਣ ਵਿਚ ਸਫਲ ਹੋ ਗਏ।

ਏਸ ਲੜਾਈ ਵਾਲੇ ਦਿਨ ਸ਼ਾਮ ਦੇ ਵੇਲੇ ਮੋਰਬਸ ਨਾਂ ਦੇ ਕਾਹਨ ਨੇ ਸਕੌਟਲੈਂਡ

ਦੀ ਫੌਜ ਦੇ ਅੰਦਰ ਨਮਾਜ਼ ਪੜ੍ਹਾਈ। ਉਹ ਨੰਗੇ ਸਿਰ, ਪੈਰੋਂ ਵੀ ਨੰਗਾ, ਇਕ ਹੱਥ ਵਿਚ ਸਲੀਬ ਲੈ ਕੇ ਫੌਜ ਦੇ ਸਾਹਮਣੇ ਖੜ੍ਹਾ ਹੋ ਗਿਆ। ਤੇ ਅੰਤਾਂ ਦੇ ਦਰਦ ਭਰੇ ਸ਼ਬਦਾਂ 'ਚ ਆਪਣੇ ਦੇਸ਼ ਵਾਸੀਆਂ ਨੂੰ ਆਪਣੇ ਦੇਸ਼ ਦੀ ਆਜ਼ਾਦੀ ਤੇ ਹੱਕਾਂ ਲਈ ਨੜਨ ਨੂੰ ਉਭਾਰਿਆ। ਉਹਦਾ ਧਾਰਮਕ ਗਿਆਨ ਸੁਣ ਕੇ ਸਾਰੀ ਸਕੌਟ ਫੌਜ ਗੋਡਿਆਂ ਭਾਰ ਬਹਿ ਗਈ। ਮਤਲਬ ਇਹ ਕਿ ਸਾਰਿਆਂ ਨੇ ਉਹਦਾ ਮਾਣ ਕੀਤਾ। ਬਾਦਸ਼ਾਹ ਐਡਵਰਡ ਦੀ ਫੌਜ ਵੀ ਸਾਹਮਣੇ ਖੜ੍ਹੀ ਸੀ। ਮਤਲਬ ਇਹ ਕਿ ਸਾਰਿਆਂ ਨੇ ਉਹਨੂੰ ਮਾਣ ਦਿੱਤਾ। ਜਦ ਬਾਦਸ਼ਾਹ ਐਡਵਰਡ ਵੀ ਇਹ ਤਮਾਸ਼ਾ ਦੇਖ ਰਿਹਾ ਸੀ ਤਾਂ ਉਹਨੇ ਅਚਾਨਕ ਸਾਰੀ ਫੌਜ ਨੂੰ ਗੋਡਿਆਂ ਭਾਰ ਹੋਇਆਂ ਦੇਖਿਆ, ਤਾਂ ਉਹਨੇ ਹੈਰਾਨੀ ਨਾਲ ਆਪਣੇ ਇਕ ਕਮਾਂਡਰ, ਜਿਹੜਾ ਉਹਨਾਂ ਦੇ ਕੋਲ ਈ ਖੜ੍ਹਾ ਸੀ, ਨੂੰ ਉੱਚੀ ਅਵਾਜ਼ 'ਚ ਕਿਹਾ:

> **"ਦੇਖੋ ਉਹ ਰਹਿਮ ਦੀ ਬੇਨਤੀ ਕਰਦੇ ਪਏ ਨੇ ਤੇ ਰਹਿਮ ਦੀ ਬੇਨਤੀ ਕਰਦੇ ਨੇ।"**

ਕਮਾਂਡਰ ਨੇ ਜਵਾਬ ਦਿੱਤਾ, ਕਿ :-

> **"ਬੱਝੇ ਸਮੇਂ 'ਤੇ ਰਹਿਮ ਦੀ ਬੇਨਤੀ ਤਾਂ ਜ਼ਰੂਰ ਕਰਦੇ ਪਏ ਨੇ। ਪਰ ਤੁਹਾਨੂੰ ਮਿਲਣ ਦੇ ਬਾਅਦ ਇਹ ਕਹਿ ਰਹੇ ਨੇ ਕਿ ਏਸ ਜੰਗ ਦੇ ਵੱਡੇ ਮੈਦਾਨ ਵਿਚ ਜਾਂ ਤਾਂ ਵਿਰੋਧੀ ਉਹ ਮੈਦਾਨ ਮਾਰ ਲੈਣਗੇ ਨਹੀਂ ਤਾਂ ..."**

ਫੇਰ ਰਾਬਰਟ ਬਰੂਸ ਨੇ ਨੌਜਵਾਨਾਂ ਨੂੰ ਕਿਹਾ ਕਿ ਓ ਬਹਾਦਰੋ! ਡਟੇ ਖੜ੍ਹੇ ਰਹੋ, ਤੇ ਜੰਗ ਦੇ ਮੈਦਾਨ ਵਿਚ ਏਸ ਪੱਕੇ ਇਰਾਦੇ ਨਾਲ ਵੜੋ ਕਿ ਜਾਂ ਤਾਂ ਜਿੱਤਾਂਗੇ, ਨਹੀਂ ਤਾਂ ਆਪਣੀਆਂ ਜਾਨਾਂ ਵਾਰ ਦਿਆਂਗੇ। ਉਹਨੇ ਹੋਰ ਕਿਹਾ, ਕਿ :-

> **"ਰੱਬ ਕਰੇ, ਇਹ ਪੱਕਾ ਇਰਾਦਾ ਤੁਹਾਡੇ ਹੌਸਲਿਆਂ ਨੂੰ ਵਧਾਵੇ। ਤੇ ਤੁਹਾਡੇ ਹਰੇਕ ਸਾਥੀ ਦੀ ਮੌਤ ਤੁਹਾਨੂੰ ਹੋਰ ਬਹਾਦਰ ਬਣਾ ਦੇਵੇ।"**
>
> **ਬਸ, ਤੁਹਾਡਾ ਜੰਗ ਦਾ ਨਾਅਰਾ ਇਹ ਹੋਵੇ ਕਿ**
>
> **"ਸਕੌਟਲੈਂਡ ਆਜ਼ਾਦ ਹੋਵੇਗਾ। ਨਹੀਂ ਤਾਂ ਅਸੀਂ ਆਪਣੀਆਂ ਜਾਨਾਂ ਵਾਰ ਦਿਆਂਗੇ। ਮੇਰੇ ਬਹਾਦਰ ਸਾਥੀਓ! ਹਥਿਆਰ ਚੁੱਕੋ, ਹਥਿਆਰ ਚੁੱਕੋ।"**

ਇਹ ਲੜਾਈ ਬਹੁਤ ਈ ਮਹਾਨ ਸ਼ਾਨਾਂ ਵਾਲੀ ਹੋਈ, ਤੇ ਬਹੁਤ ਦੇਰ ਤਕ ਜਾਰੀ ਰਹੀ। ਰੱਬ ਨੇ ਸਚਾਈ ਤੇ ਆਜ਼ਾਦੀ ਦੇ ਹੱਕ ਦੀ ਜਿੱਤ ਕਰਾਈ। ਤੇ ਦਿਨ ਨਿੱਕਲਣ ਤੋਂ ਪਹਿਲਾਂ ਈ ਸਕੌਟਲੈਂਡ ਆਜ਼ਾਦ ਹੋ ਗਿਆ।

***

# 28. ਜਿਉਂਦੇ ਸ਼ਹੀਦਾਂ ਦੀਆਂ ਕਬਰਾਂ

(ਇਹ 200 ਬੀ ਸੀ ਦੇ ਕਰੀਬ ਦੀ ਕਹਾਣੀ ਹੈ।)

ਏਸ ਦੁਨੀਆ 'ਚ ਮੋਇਆਂ ਦੀਆਂ ਕਬਰਾਂ ਦੀ ਤਾਂ ਕੋਈ ਗਿਣਤੀ ਈ ਨਹੀਂ ਏ। ਪਰ ਅਜੀਆਂ ਕਬਰਾਂ ਬਹੁਤ ਘੱਟ ਨੇ, ਜਿਨ੍ਹਾਂ ਵਿਚ ਲੋਕ ਜਿਉਂਦੇ ਜੀਅ ਜਾ ਪਏ ਹੋਣ। ਭਾਵੇਂ ਏਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਅਕਸਰ ਲੋਕ ਜਿਉਂਦੇ ਦਫਨ ਕੀਤੇ ਗਏ ਨੇ। ਪਰ ਸਾਡਾ ਉਹਨਾਂ ਨਾਲ ਕੋਈ ਸਰੋਕਾਰ ਨਹੀਂ, ਜਿਹੜੇ ਆਪਣੀ ਮਰਜ਼ੀ ਜਾਂ ਬੇਵਸੀ ਦੀ ਹਾਲਤ 'ਚ ਏਸ ਅੰਤ ਨੂੰ ਪ੍ਰਾਪਤ ਹੋਏ। ਕਿਉਂਕਿ ਆਪਣੀ ਜਾਨ ਬਚਾਉਣਾ ਉਹਨਾਂ ਦੀ ਤਾਕਤ ਤੋਂ ਬਾਹਰ ਸੀ।

ਸਾਡਾ ਮਤਲਬ ਤਾਂ ਉਹਨਾਂ ਮੁਬਾਰਕ ਕਬਰਾਂ ਨਾਲ ਏ, ਜਿਨ੍ਹਾਂ ਵਿਚ ਆਪਣੀ ਕੌਮ ਲਈ ਬਲੀਦਾਨ ਦੇਣ ਵਾਲੇ ਆਪਣੀ ਮਰਜ਼ੀ ਦੇ ਅਨੁਸਾਰ ਦੇਸ਼ ਦੀ ਭਲਾਈ ਲਈ ਏਸ ਅੰਤ ਨੂੰ ਪਹੁੰਚੇ। ਜਿਨ੍ਹਾਂ ਨੇ ਆਪਣੀ ਕੁਰਬਾਨੀ ਨਾਲ ਕੌਮ ਦਾ ਉਹ ਨੁਕਸਾਨ ਹੋਣ ਤੋਂ ਬਚਾ ਲਿਆ, ਜਿਹੜਾ ਭੁੱਲਿਆ ਈ ਨਹੀਂ ਜਾ ਸਕਦਾ ਸੀ। ਜਿਹੜੇ ਆਪਣੇ ਬਲੀ ਦੀ ਤਿਆਗੀ ਤੇ ਬੇਵਸੀ ਦੇ ਮਾਰੇ ਹੋਏ ਨਹੀਂ ਸਨ। ਸਗੋਂ ਹਰ ਤਰੀਕੇ ਲਈ ਖੁਦਮੁਖਤਿਆਰ ਸਨ। ਕਿਸੇ ਕਿਸਮ ਦਾ ਡਰ ਜਾਂ ਸੰਸਾ ਉਹਨਾਂ 'ਤੇ ਛਾਇਆ ਹੋਇਆ ਨਹੀਂ ਸੀ। ਸਗੋਂ ਉਹ ਆਪਣੇ ਦੇਸ਼ ਦੇ ਪ੍ਰੇਮ ਦੇ ਨਸ਼ੇ 'ਚ ਨਸ਼ਈ ਹੋਏ ਪਏ ਸਨ। ਉਹਨਾਂ ਨੂੰ ਕਿਸੇ ਕਿਸਮ ਦਾ ਲੋਭ ਲਾਲਚ ਨਹੀਂ ਸੀ, ਜਿਹੜਾ ਉਹਨਾਂ ਦੇ ਦੇਸ਼ ਪ੍ਰੇਮ ਦੇ ਨਸ਼ੇ ਨੂੰ ਲਾਹ ਸਕੇ।

ਏਸੇ ਤਰ੍ਹਾਂ ਸ਼ਹੀਦੀ ਦਾ ਜਾਮ ਪੀਣ ਵਾਲੇ ਦੋ ਭਰਾਵਾਂ ਦਾ ਜ਼ਿਕਰ ਅਸੀਂ ਹੇਠਾਂ ਕਰਨ ਲੱਗੇ ਹਾਂ। ਜਦ ਕਾਰਥਜ ਤੇ ਸਿਸਲੀ ( ਯੂਨਾਨ) ਨਾਵਾਂ ਦੀਆਂ ਰਿਆਸਤਾਂ ਦੇ ਰਹਿਣ ਵਾਲੇ ਹੱਦਬੰਦੀ ਦੀ ਲੜਾਈ ਲੜਦੇ ਲੜਦੇ ਤੰਗ ਆ ਗਏ ਤਾਂ ਦੋਹਾਂ ਧਿਰਾਂ 'ਚ ਇਹ ਫੈਸਲਾ ਹੋਇਆ ਕਿ ਹਰੇਕ ਰਿਆਸਤ ਦੇ ਦੋ ਵਕੀਲ ਚੁਣੇ ਜਾਣ। ਜਿਹੜੇ ਇਕ ਖਾਸ ਦਿਨ ਨੂੰ ਆਪਣੇ ਸ਼ਹਿਰ ਤੋਂ ਤੁਰਨ। ਜਿਸ ਥਾਂ 'ਤੇ ਉਹ ਦੋਵੇਂ ਜਣੇ ਮਿਲਣ, ਓਸ ਥਾਂ ਨੂੰ ਹੱਦ ਮੰਨ ਲਿਆ ਜਾਵੇ।

ਏਸ ਸੰਧੀ ਦੇ ਅਨੁਸਾਰ ਕਾਰਥੇਜ ਦੇ ਦੋ ਭਰਾ ਫਲੀਨੀ ਨਾਂ ਦੇ ਕਸਬੇ ਵੱਲ ਟੋਰੇ ਗਏ। ਜਿਹੜੇ ਬੜੀ ਤੇਜ਼ੀ ਨਾਲ ਚੱਲੇ। ਪਰ ਸਿਸਲੀ ਦੇ ਵਕੀਲ ਬਹੁਤ ਹੌਲੀ ਤੇ ਘੱਟ ਰਫਤਾਰ ਨਾਲ ਚੱਲਦੇ ਸਨ। ਪਤਾ ਨਹੀਂ ਕਿ ਉਹਨਾਂ ਦੀ ਚਾਲ ਹੀ ਅਜਿਹੀ ਸੀ ਜਾਂ ਉਹਨਾਂ ਦੇ ਮਨ ਵਿਚ ਕਿਸੇ ਖਾਸ ਕ਼ਿਸਮ ਦੀ ਬੇਈਮਾਨੀ ਜਾਂ ਹੋਰ ਕੋਈ ਮਕਸਦ ਸੀ।

ਜਦ ਉਹ ਕਿਸੇ ਥਾਂ ਆਪਸ 'ਚ ਮਿਲੇ ਤਾਂ ਸਿਸਲੀ ਦੇ ਵਕੀਲ ਨੇ ਫਲੀਨੀ ਭਰਾਵਾਂ 'ਤੇ ਇਹ ਦੂਸ਼ਣ ਲਾਇਆ ਕਿ ਉਹਨਾਂ ਨੇ ਸੰਧੀ ਨੂੰ ਤੋੜਿਆ ਏ। ਤੁਸੀਂ ਮਿਥੇ ਸਮੇਂ ਤੋਂ ਪਹਿਲਾਂ ਤੁਰ ਕੇ ਸੰਧੀ ਦੀ ਸ਼ਰਤ ਤੋੜੀ ਏ।

ਤਦ ਫਲੀਨੀ ਭਰਾਵਾਂ ਨੇ ਉਹਨਾਂ 'ਤੇ ਲੱਗੇ ਇਲਜ਼ਾਮ ਨੂੰ ਨਿਰਾਧਾਰ ਦੱਸਿਆ ਤੇ ਕਿਹਾ ਕਿ ਸਾਡੇ ਵੱਲੋਂ ਸੰਧੀ ਨੂੰ ਕਿਸੇ ਵੀ ਤੌਰ 'ਤੇ ਤੋੜਿਆ ਨਹੀਂ ਗਿਆ। ਜੇ ਤੁਸੀਂ ਹੋਰ ਕੋਈ ਪ੍ਰਸਤਾਵ ਰੱਖੋਂ, ਜੀਹਦੇ ਨਾਲ ਫੈਸਲਾ ਹੋ ਸਕੇ ਤਾਂ ਅਸੀਂ ਉਹਦੇ ਲਈ ਵੀ ਤਿਆਰ ਹਾਂ। ਭਾਵੇਂ ਕੁਝ ਵੀ ਹੋ ਜਾਵੇ।

ਸਿਸਲੀ ਦੇ ਵਕੀਲ ਨੇ ਪ੍ਰਸਤਾਵ ਰੱਖਿਆ ਕਿ ਜਾਂ ਤਾਂ ਫਲੀਨੀ ਏਸ ਥਾਂ ਤੋਂ ਪਿੱਛੇ ਹਟ ਜਾਵੇ ਤੇ ਜੇ ਉਹ ਏਸ ਥਾਂ ਨੂੰ ਹੱਦ ਬੰਨਾ ਬਨਾਉਣਾ ਚਾਹੁੰਦੇ ਨੇ ਤਾਂ ਉਹ ਏਸੇ ਥਾਂ 'ਤੇ ਦਫਨ ਹੋਣਾ ਮਨਜ਼ੂਰ ਕਰ ਲੈਣ।

ਇਹ ਸੁਣ ਕੇ ਦੋਹਾਂ ਭਰਾਵਾਂ ਨੇ ਆਖਰੀ ਸ਼ਰਤ ਮੰਨ ਲਈ। ਉਹ ਜਿਉਂਦੇ ਜੀਅ ਕਬਰ 'ਚ ਵਿਚ ਵੜ ਕੇ ਬਹੁਤ ਸਾਰਾ ਇਲਾਕਾ ਆਪਣੇ ਦੇਸ਼ ਲਈ ਪ੍ਰਾਪਤ ਕਰ ਕੇ ਛੱਡ ਗਏ।

ਕਾਰਥਜ ਦੇ ਲੋਕ ਉਹਨਾਂ ਦੀ ਬਹਾਦਰੀ ਤੇ ਜਾਨ ਦੇਣ ਦੀ ਭਾਵਨਾ ਤੋਂ ਬਹੁਤ ਪ੍ਰਭਾਵਤ ਹੋਏ। ਲੋਕ ਉਹਨਾਂ ਦੀ ਯਾਦ ਵਿਚ ਹਰ ਸਾਲ ਤਿਉਹਾਰ ਮਨਾਉਂਦੇ ਰਹੇ ਤੇ ਜਿਹੜੀ ਥਾਂ 'ਤੇ ਉਹਨਾਂ ਭਰਾਵਾਂ ਦਾ ਜੋੜਾ ਕੁਰਬਾਨ ਹੋਇਆ ਸੀ, ਓਥੇ ਦੋ ਵੱਡੇ ਵੱਡੇ ਥੰਮ ਖੜ੍ਹੇ ਕਰ ਕੇ ਉਹਦੇ 'ਤੇ ਉਹਨਾਂ ਦੀ ਮਹਾਨ ਕੁਰਬਾਨੀ ਦੇ ਸ਼ਬਦ ਖੁਦਵਾਏ ਗਏ।

***

# 29. ਮਰਦਾ ਜੰਮਣਾ ਇਲਾਕਾ



**(ਲਾਈਕੁਰਗਸc. 900 – 800 BC ਉਸ ਨੇ ਸਪਾਰਟਾ ਦੇ ਤਿੰਨ ਸਮਾਜਿਕ ਗੁਣਾ ਨੂੰ ਸਥਾਪਤ ਕੀਤਾ, ਸ਼ਹਿਰੀਆਂ ਵਿਚ ਬਰਾਬਰੀ, ਮਿਲਟਰੀ ਫਿਟਨਸ ਤੇ ਸਯਮ ਜੀਵਨੀ)**

ਸਪਾਰਟਾ (ਯੂਨਾਨ) ਦੀ ਧਰਤੀ ਨੂੰ ਅਸਾਧਾਰਣ ਦੇਸ਼ ਭਗਤ ਜੰਮਣ ਦਾ ਮਾਣ ਪ੍ਰਾਪਤ ਏ। ਸਪਾਰਟਾ ਦੇ ਰਹਿਣ ਵਾਲਿਆਂ ਨੇ ਜਿਹੜੀਆਂ ਕੁਰਬਾਨੀਆਂ ਦਿੱਤੀਆਂ ਨੇ, ਉਹ ਆਪਣੀ ਉਦਾਹਰਣ ਆਪ ਨੇ। ਏਸੇ ਲਈ ਜਿੱਥੇ ਕਿਤੇ ਬਹਾਦਰੀ ਤੇ ਦੇਸ਼ ਭਗਤੀ ਦੀ ਗੱਲ ਚੱਲਦੀ ਏ, ਉਥੇ ਸਪਾਰਟਾ ਵਾਲਿਆਂ ਦੀਆਂ ਮਿਸਾਲਾਂ ਦਿੱਤੀਆਂ ਜਾਂਦੀਆਂ ਨੇ। ਜੰਗ ਦੇ ਮੈਦਾਨ ਵਿਚ ਜਿਹੜੀਆਂ ਜਾਨਾਂ ਵਾਰਨ ਦੀਆਂ ਮਿਸਾਲਾਂ ਮਿਲਦੀਆਂ ਨੇ, ਉਹਨਾਂ ਦੀ ਗੱਲ ਤਾਂ ਕੀ ਕਰਨੀ ਏ, ਅਮਨ ਚੈਨ ਦੇ ਜ਼ਮਾਨੇ ਵਿਚ ਵੀ ਉਥੇ ਦੇ ਲੋਕਾਂ ਨੇ ਹੈਰਾਨ ਕਰਨ ਵਾਲੀਆ ਕੁਰਬਾਨੀਆਂ ਕੀਤੀਆਂ ਨੇ।

ਜਿਹੜੇ ਦੇਸ਼ ਵਾਸਤੇ ਬਹਾਦਰ ਲੋਕ ਜਾਨਾਂ ਵਾਰਦੇ ਨੇ, ਓਸ ਦੇਸ਼ ਦੀ ਜੁਦਾਈ ਵੀ ਉਹਨਾਂ ਲੋਕਾਂ ਲਈ ਭਾਰੀ ਦੁੱਖ ਤੋਂ ਘੱਟ ਨਹੀਂ। ਉਹ ਬਹਾਦਰ ਲੋਕ ਦੇਸ਼ ਤੋਂ ਜੁਦਾ ਹੋਣ ਨਾਲੋਂ ਤਲਵਾਰ ਨਾਲ ਵੱਢਿਆ ਜਾਣਾ ਚੰਗਾ ਸਮਝਦੇ ਨੇ, ਭਾਵੇਂ ਦੇਸ਼ ਦੇ ਪਿਆਰ ਨੇ ਲੱਖਾਂ ਨੂੰ ਦੇਸ਼ ਤੋਂ ਬਾਹਰ ਕੱਢਿਆ, ਪਰ ਉਹਨਾਂ ਦੀਆਂ ਰੂਹਾਂ ਦੇਸ਼ ਮੁੜਨ ਲਈ ਸਾਰੀ ਉਮਰ ਮਰਨ ਤਕ ਤਰਸਦੀਆਂ ਰਹੀਆਂ। ਕੁਝ ਲੋਕ ਤਾਂ ਪ੍ਰਦੇਸ ਵਿਚ ਕੌਮੀ ਭਲੇ ਨੂੰ ਸਾਹਮਣੇ ਰੱਖ ਕੇ ਇਹ ਕਹਿ ਕੇ ਗਏ ਕਿ ਉਹਨਾਂ ਦਾ ਧਿਆਨ ਆਪਣੇ ਦੇਸ਼ ਤੇ

ਦੇਸ਼ ਵਾਸੀਆਂ ਵਿਚ ਹਮੇਸ਼ਾ ਈ ਰਿਹਾ। ਅਸੀਂ ਹੇਠਾ ਅਜਿਹੇ ਇਕ ਸ਼ਹੀਦ ਦਾ ਜ਼ਿਕਰ ਕਰਦੇ ਹਾਂ, ਜਿਹੜਾ ਸਾਰੀ ਉਮਰ ਆਪਣੇ ਦੇਸ਼ ਤੇ ਦੇਸ਼ ਵਾਸੀਆਂ ਤੋਂ ਦੂਰ ਭੱਜਦਾ ਰਿਹਾ। ਉਹਨੂੰ ਹਰ ਵੇਲੇ ਇਹ ਖਤਰਾ ਲੱਗਾ ਰਹਿੰਦਾ ਸੀ ਕਿ ਕਿਤੇ ਉਹਦੇ ਦੇਸ਼ ਵਾਸੀਆਂ ਨੂੰ ਉਹਦਾ ਪਤਾ ਨਾ ਲੱਗ ਜਾਵੇ। ਉਹਨੂੰ ਇਹ ਵੀ ਚੰਗਾ ਨਹੀਂ ਸੀ ਲੱਗਦਾ ਕਿ ਮਰਨ ਦੇ ਬਾਅਦ ਉਹਦੀ ਲਾਸ਼ ਜਾਂ ਉਹਦੀ ਸੁਆਹ ਤਕ ਉਹਦੇ ਦੇਸ਼ ਵਾਸੀਆਂ ਦੇ ਹੱਥ ਨਾ ਲੱਗ ਜਾਵੇ।

ਇਹ ਸ਼ਹੀਦ ਸਪਾਰਟਾ ਦਾ ਮਸ਼ਹੂਰ ਕਾਨੂੰਨ ਬਨਾਓਣ ਵਾਲਾ ਲਾਈਕੁਰਗਸ ਸੀ। ਜਦ ਉਹ ਸਪਾਰਟਾ ਦੀ ਭਲਾਈ ਵਾਸਤੇ ਕਾਨੂੰਨ ਬਣਾ ਕੇ ਜਮਹੂਰੀ ਸਰਕਾਰ ਦੀ ਨੀਂਹ ਧਰ ਚੁੱਕਾ ਸੀ ਤਾਂ ਉਹਨੇ ਇਹ ਇਰਾਦਾ ਜ਼ਾਹਰ ਕੀਤਾ ਕਿ ਉਹ ਇਹਨਾਂ ਕਾਨੂੰਨਾਂ ਦੀਆਂ ਖੂਬੀਆਂ ਦੀ ਦਸਦੀਕ ਕਰਨ ਲਈ ਡੈਲਫਾਈ ਨੂੰ ਜਾਣਾ ਚਾਹੁੰਦਾ ਏ।

ਸ਼ਹਿਰ ਡੈਲਫਾਈ, ਜਿਸ ਦੀ ਥਾਂ ਅੱਜਕਲ੍ਹ ਪਾਈਥੀਆ ਨਾਂ ਦਾ ਇਕ ਪਿੰਡ ਆਬਾਦ ਏ, ਓਸ ਜ਼ਮਾਨੇ 'ਚ ਅਪੋਲੋ ਦੇ ਇਲਹਾਮ ਕਰ ਕੇ ਹਰ ਤਰ੍ਹਾਂ ਨਾਲ ਮਸ਼ਹੂਰ ਸੀ। ਤੇ ਲੋਕੀਂ ਏਸ ਇਲਹਾਮ ਦੀ ਸਚਾਈ ਨੂੰ ਠੀਕ ਮੰਨਦੇ ਸਨ।

ਤੁਰਨ ਵੇਲ਼ੇ ਉਹਨੇ ਸਪਾਰਟਾ ਵਾਲਿਆਂ ਤੋਂ ਇਹ ਹਲਫੀਆਂ ਬਿਆਨ ਪ੍ਰਾਪਤ ਕਰ ਲਿਆ ਕਿ ਜਦ ਤਕ ਮੈਂ ਦੇਸ਼ ਵਿਚ ਮੁੜ ਕੇ ਨਹੀਂ ਆਉਂਦਾ, ਤਦ ਤਕ ਤੁਸੀਂ ਇਹਨਾਂ ਕਾਨੂੰਨਾਂ 'ਤੇ ਚੱਲਦੇ ਰਹੋਂਗੇ। ਤੁਹਾਨੂੰ ਇਹਨਾਂ ਕਾਨੂੰਨਾਂ ਨੂੰ ਬਦਲਣ ਦਾ ਕੋਈ ਅਧਿਕਾਰ ਨਹੀਂ ਏ।

ਇਲਹਾਮ ਨੇ ਇਹਨਾਂ ਕਾਨੂੰਨਾਂ ਦੀ ਖੂਬੀ ਦੀ ਤਸਦੀਕ ਕਰ ਦਿੱਤੀ।

ਤਦ ਲਾਈਕੁਰਗਸ ਨੇ ਏਸ ਗੱਲ ਦੀ ਸੂਚਨਾ ਆਪਣੇ ਦੇਸ਼ ਵਾਸੀਆਂ ਨੂੰ ਦੇ ਦਿੱਤੀ ਕਿ ਉਹ ਜਾਣ ਬੁੱਝ ਕੇ ਆਪਣੇ ਦੇਸ਼ ਵਿਚੋਂ ਨਿੱਕਲ ਰਿਹਾ ਏ। ਜਿੱਥੇ ਉਹ ਮੁੜ ਕੇ ਕਦੇ ਵੀ ਨਹੀਂ ਆਵੇਗਾ। ਉਹਦਾ ਖਿਆਲ ਸੀ ਕਿ ਸਪਾਰਟਾ ਦੇ ਲੋਕਾਂ ਨੂੰ ਏਸ ਗੱਲ ਦਾ ਕੋਈ ਮੌਕਾ ਈ ਨਾ ਮਿਲੇ ਕਿ ਉਹਦੇ ਬਣਾਏ ਕਾਨੂੰਨਾਂ ਨੂੰ ਬਦਲਣ, ਉਹਨਾਂ ਨੂੰ ਇਹਦਾ ਮੌਕਾ ਈ ਨਹੀਂ ਮਿਲੇਗਾ। ਫੇਰ ਉਹ ਡੈਲਫਾਈ ਤੋਂ ਭੱਜ ਗਿਆ। ਉਹ ਸਾਰੀ ਉਮਰ ਆਪਣੇ ਦੇਸ਼ ਤੇ ਦੇਸ਼ ਵਾਸੀਆਂ ਤੋਂ ਲੁਕਿਆ ਰਿਹਾ ਤੇ ਦੀਪ ਕਰੇਟੇ ਵਿਚ ਜੀਵਨ ਗੁਜ਼ਾਰਦਾ ਰਿਹਾ।

ਜਦ ਉਹਦੀ ਮੌਤ ਦੇ ਦਿਨ ਨੇੜੇ ਆਏ ਤਾਂ ਏਸ ਡਰ ਨਾਲ ਕਿ ਕਿਤੇ ਸਪਾਰਟਾ ਵਾਲੇ ਸਰਕਾਰ ਦੇ ਪ੍ਰਬੰਧਕੀ ਕਾਨੂੰਨਾਂ ਵਿਚ ਤਬਦੀਲੀਆਂ ਕਰਨ ਲਈ ਉਹਦੀ ਲਾਸ਼ ਜਾਂ ਲਾਸ਼ ਦੀ ਬਚੀ ਮਿੱਟੀ ਜਾਂ ਸੁਆਹ ਸਪਾਰਟਾ 'ਚ ਲਿਜਾ ਕੇ ਦਫਨ ਨਾ ਕਰ ਦੇਣ। ਉਹਨੇ ਉਹਨਾਂ ਲੋਕਾਂ, ਜਿਨ੍ਹਾਂ ਕੋਲ ਉਹ ਰਹਿੰਦਾ ਸੀ, ਨੂੰ ਹੁਕਮ ਦਿੱਤਾ ਕਿ :

**"ਮੇਰੀ ਮੌਤ ਦੇ ਬਾਅਦ ਮੇਰੀ ਲਾਸ਼ ਨੂੰ ਸਾੜ ਕੇ ਸੁਆਹ ਕਰਕੇ ਸਮੁੰਦਰ ਵਿਚ ਸੁੱਟ ਦੇਣੀ।"**

***

# 30. ਏਪਾਮੀਨੰਡਸ

ਥੀਬਸ ਨਾਂ ਦੀ ਇਕ ਛੋਟੀ ਜਿਹੀ ਰਿਆਸਤ ਦੇਸ਼ ਯੂਨਾਨ 'ਚ ਵਸਦੀ ਏ। ਉਹਦੀ ਰਾਜਧਾਨੀ ਵੀ ਏਸੇ ਨਾਂ ਨਾਲ ਜਾਣੀ ਜਾਂਦੀ ਏ।

ਇਹ ਰਿਆਸਤ ਪਹਿਲਾਂ ਕਿਸੇ ਗਿਣਤੀ 'ਚ ਨਹੀਂ ਆਉਂਦੀ ਸੀ, ਪਰ ਜਦ ਫਾਰਸ ਅਤੇ ਸਪਾਰਟਾ ਵਾਲਿਆਂ ਨੇ ਯੂਨਾਨ 'ਤੇ ਚੜ੍ਹਾਈ ਕੀਤੀ ਤਾਂ ਉਹਨਾਂ ਦਿਨਾਂ 'ਚ ਉੱਪਰ ਲਿਖੀ ਰਿਆਸਤ ਦੇ ਇਕ ਲਾਇਕ ਸੈਨਾਪਤੀ ਦੀ ਬਹਾਦਰੀ ਤੇ ਜਾਨ ਵਾਰਨ ਦੀ ਭਾਵਨਾ ਕਰ ਕੇ ਉਹਨੂੰ ਬੇਅੰਤ ਮਸ਼ਹੂਰੀ ਮਿਲੀ ਸੀ। ਇਹ ਸੈਨਾਪਤੀ 379 ਪੂਰਵ ਮਸੀਹ ਜੰਗ ਦੇ ਮੈਦਾਨ 'ਚ ਆਇਆ ਸੀ। ਉਹਨੇ ਲੋਕਅਟਰਾ ਤੇ ਮਾਨੈਨਟਾ ਦੀਆਂ ਮਸ਼ਹੂਰ ਲੜਾਈਆਂ ਲੜ ਕੇ ਦੁਸ਼ਮਣਾਂ ਨੂੰ ਹਰਾਇਆ ਸੀ। ਤੇ 362 ਪੂਰਵ ਮਸੀਹ ਆਖਰੀ ਲੜਾਈ ਵਿਚ ਮਾਰਿਆ ਗਿਆ ਸੀ। ਭਾਵੇਂ ਉਹਦੀ ਬਹਾਦਰੀ ਦੀ ਧਾਕ ਦੂਰ ਦੂਰ ਤਕ ਪਈ ਹੋਈ ਸੀ, ਕਿ ਉਹਨੇ ਦੁਸ਼ਮਣ ਨੂੰ ਅਜਿਹੇ ਹਾਲਾਤ 'ਚ ਹਰਾਇਆ ਕਿ ਉਹ ਮੁੜ ਕੇ ਉਹਦੇ ਨਾਲ ਲੜਣ ਤੋਂ ਡਰਨ ਲੱਗ ਪਏ। ਪਰ ਉਹਦੇ ਨਾ ਸ਼ੁਕਰੇ ਦੇਸ਼ ਵਾਸੀਆਂ ਨੇ ਆਪਣੇ ਸਾੜੇ ਦੀ ਅੱਗ 'ਚ ਜਲ਼ ਵਲ਼ ਕੇ ਤੇ ਸੈਨਾਪਤੀ ਤੋਂ ਖਾਰ ਖਾ ਕੇ ਉਹਨੂੰ ਉਹਦੇ ਅਹੁਦੇ ਤੋਂ ਹਟਾ ਦਿੱਤਾ।

ਉਹਦੀ ਬਹਾਦਰੀ ਸੈਨਾਪਤੀ ਦੇ ਅਹੁਦੇ 'ਤੇ ਈ ਖਤਮ ਨਹੀਂ ਹੁੰਦੀ ਸੀ, ਬਲਕਿ ਉਹਦੇ ਪੱਕੇ ਇਰਾਦੇ, ਉਹਦੀ ਦੇਸ਼ ਭਗਤੀ ਤੇ ਸਾਰੀ ਦੁਨੀਆ 'ਚ ਉਹਦੀ ਆਪਣੇ ਆਪ ਨੂੰ ਗਰੀਬੀ ਤੇ ਆਪਣੀ ਹੈਸੀਅਤ ਤੋਂ ਨੀਵਾਂ ਰੱਖਣ ਦੀ ਖ਼ੂਬੀ ਜ਼ਾਹਰ ਹੁੰਦੀ ਸੀ। ਅਜਿਹੀਆਂ ਮਿਸਾਲਾਂ ਦੁਨੀਆ 'ਚ ਬਹੁਤ ਘੱਟ ਈ ਮਿਲਦੀਆਂ ਨੇ। ਏਸ ਆਜ਼ਾਦੀ ਦੇ ਆਸ਼ਿਕ ਤੇ ਦੇਸ਼ 'ਤੇ ਜਾਨ ਵਾਰਨ ਵਾਲੇ ਦਾ ਨਾਂ **ਏਪਾਮੀਨੰਡਸ** ਸੀ। ਉਹ ਹਜ਼ਾਰ ਜਾਨਾਂ ਨਾਲ ਵਤਨ 'ਤੇ ਜਾਨ ਵਾਰਨ ਵਾਲਾ ਦੇਸ਼ ਭਗਤ ਸੀ। ਉਹ ਸੈਨਾਪਤੀ ਦੇ ਅਹੁਦੇ ਕਰ ਕੇ ਈ ਜੰਗ ਦੇ ਮੈਦਾਨ ਵਿਚ ਆਪਣੇ ਗੁਣ ਨਹੀਂ ਦੱਸਦਾ ਸੀ, ਸਗੋਂ ਸਿਰਫ ਦੇਸ਼ ਭਗਤੀ ਨਾਲ ਲੜਦਾ ਸੀ।

ਉਹ ਆਪਣੇ ਸੈਨਾਪਤੀ ਦੇ ਅਹੁਦੇ ਤੋਂ ਬਰਤਰਫ ਹੋ ਕੇ ਇਕ ਗਰੀਬ ਸਿਪਾਹੀ ਦੇ ਲਿਬਾਸ 'ਚ ਜੰਗ ਦੇ ਮੈਦਾਨ ਵਿਚ ਜਾ ਕੇ ਦੁਸ਼ਮਣ ਦਾ ਮੁਕਾਬਲਾ ਕਰਦਾ ਰਿਹਾ ਸੀ।

ਜਦ ਉਹਨੂੰ ਸੈਨਾਪਤੀ ਦੇ ਅਹੁਦੇ ਤੋਂ ਹਟਾਓਣ ਦੀ ਖਬਰ ਫਾਰਸ ਨੂੰ ਮਿਲੀ ਤਾਂ ਉਹ ਏਡੇ ਲਾਇਕ ਸੈਨਾਪਤੀ ਨੂੰ ਆਪਣੇ ਨਾਲ ਮਿਲਾਓਣ ਦੀਆਂ ਜੁਗਤਾ ਸੋਚਣ ਲੱਗੇ। ਕਿਉਂਕਿ ਉਹਨਾਂ ਨੂੰ ਉਹਦੀਆਂ ਖ਼ੂਬੀਆਂ ਦਾ ਚੰਗਾ ਪਤਾ ਸੀ। ਉਹ ਸਮਝਦੇ ਸੀ ਕਿ ਉਹਨੂੰ ਆਪਣੇ ਨਾਲ ਮਿਲਾ ਲੈਣਾ ਇਕ ਤਰ੍ਹਾਂ ਨਾਲ ਸਫਲਤਾ ਪ੍ਰਾਪਤ ਕਰਨ ਦੀ

ਗਰੰਟੀ ਈ ਏ।

ਏਸੇ ਲਈ ਉਹਨਾਂ ਨੇ ਖਾਸ ਡਾਇਓਮੈਡਨ, ਵਾਸੀ ਸੁਕਸ ਨੂੰ ਬਹੁਤ ਸਾਰਾ ਸਾਮਾਨ ਦੇ ਕੇ ਉਹਨੂੰ ਤੋਹਫੇ ਦੇਣ ਲਈ ਭੇਜਿਆ। ਡਾਇਓਮੇਡਨ ਨੇ **ਏਪਾਮੀਨੰਡਸ** ਦੇ ਇਹ ਪਿਆਰੇ ਮਸੀਥਿਸ ਨਾਂ ਦੇ ਅਜ਼ੀਜ ਨੂੰ ਕੁਝ ਦੇ ਦੁਆ ਕੇ ਖੁਸ਼ ਕਰ ਲਿਆ।

ਫੇਰ ਉਹਦੇ ਰਾਹੀਂ ਮੁਲਾਕਾਤ ਦਾ ਪ੍ਰਬੰਧ ਕਰ ਕੇ ਜਦ ਤੁਹਫੇ **ਏਪਾਮੀਨੰਡਸ** ਨੂੰ ਪੇਸ਼ ਕੀਤੇ ਤਾਂ ਇਕ ਸੱਚੇ ਦੇਸ਼ ਭਗਤ ਵਾਂਗੂੰ ਗੁੱਸੇ 'ਚ ਆ ਕੇ ਉਹਨੇ ਅੱਖਾਂ 'ਚ ਗੁੱਸਾ ਤੇ ਲਾਲੀ ਭਰ ਕੇ ਨਫਰਤ ਦੀ ਨਜ਼ਰ ਨਾਲ ਦੇਖਿਆ ਤੇ ਭੈੜੇ ਲਹਿਜੇ 'ਚ ਇਹ ਆਖ ਕੇ ਉਹਦੇ ਤੁਹਫੇ ਲੈਣੋਂ ਇਨਕਾਰ ਕਰ ਦਿੱਤਾ ਕਿ :-

> **"ਏਪਾਮੀਨੰਡਸ ਦੁਨੀਆ ਭਰ ਦੀ ਦੌਲਤ ਨੂੰ ਆਪਣੇ ਦੇਸ਼ ਦੇ ਪਿਆਰ ਸਾਹਮਣੇ ਮਿੱਟੀ ਸਮਝਦਾ ਏ।"**

ਜਦ ਅਸਫਲ ਹੋਇਆ ਫਾਰਸੀ ਵਕੀਲ ਉਹਨਾਂ ਨੂੰ ਅਲਵਿਦਾ ਕਹਿ ਕੇ ਟੁਰਨ ਲੱਗਿਆ ਤਾਂ ਏਪਾਮੀ ਨੇ ਉਹਨੂੰ ਕਿਹਾ ਕਿ :-

> **"ਇਹ ਸਾਫ ਪਿਆ ਦਿਸਦਾ ਏ ਕਿ ਤੂੰ ਮੈਨੂੰ ਜਾਣਦਾ ਨਹੀਂ। ਪਰ ਸੁਣ ! ਮੈਂ ਤੈਨੂੰ ਨਸੀਹਤ ਦੇਂਦਾ ਹਾਂ ਕਿ ਤੂੰ ਏਸ ਦੀ ਥਾਂ ਕਿ ਮੈਨੂੰ ਜਾਂ ਮੇਰੇ ਵਰਗੇ ਹੋਰ ਕਿਸੇ ਦੇਸ਼ ਭਗਤ ਨੂੰ ਲਾਲਚ ਦੇਣ ਦੀ ਅਪਵਿੱਤਰ ਜਿਹੀ ਕੋਸ਼ਿਸ਼ ਕਰੇਂ, ਤੇਰੇ ਵਾਸਤੇ ਇਹੋ ਠੀਕ ਏ ਕਿ ਤੂੰ ਸਿੱਧਾ ਹੋ ਕੇ ਆਪਣੇ ਘਰ ਨੂੰ ਚਲਿਆ ਜਾਵੇਂ।"**

ਫੇਰ ਵੀ ਨੰਦਸ ਨੂੰ ਅਜ਼ਮਾਓਣ ਦਾ ਸਿਲਸਿਲਾ ਜਾਰੀ ਰਿਹਾ। ਜਦ ਵਿਰੋਧੀ ਜੰਗ ਤੋਂ ਤੰਗ ਆ ਕੇ ਸੁਲਾਹ ਕਰਨ 'ਤੇ ਮਜਬੂਰ ਹੋਏ ਤਾਂ ਜੀਸਨ ਨਾਂ ਦੇ ਇਕ ਸਰਦਾਰ ਨੇ ਸੁਲਾਹ ਦੀਆਂ ਸ਼ਰਤਾਂ ਤੈਅ ਕਰਨ ਲਈ ਥੀਬਸ ਨੂੰ ਭੇਜਿਆ। ਉਹਨੇ ਤੁਰਨ ਵੇਲੇ ਕੁਝ ਹੀਰੇ ਜਵਾਹਰਾਤ ਤੇ ਹੋਰ ਕੀਮਤੀ ਚੀਜ਼ਾਂ ਆਪਣੇ ਨਾਲ ਲੈ ਲਈਆਂ। ਉਹਦਾ ਖਿਆਲ ਸੀ ਕਿ ਹੁਣ ਉਹ ਆਪਣੇ ਹੱਥ ਤੰਗ ਹੋਣ ਕਰ ਕੇ ਏਪਾਮੀਨੰਡਸ ਵੱਲ ਭੇਜੀਆਂ ਇਹ ਮੁਲੱਵਾਨ ਚੀਜ਼ਾਂ ਖੁਸ਼ੀ ਨਾਲ ਕਬੂਲ ਕਰ ਲੈਣਗੇ। ਤੇ ਇਹ ਵੀ ਸੰਭਵ ਏ ਕਿ ਉਹਨਾਂ ਨੂੰ ਦੇਖ ਕੇ ਈ ਉਹ ਸਾਰੀਆਂ ਸ਼ਰਤਾਂ ਕਬੂਲ ਕਰ ਲਵੇ, ਜਿਹੜੀਆਂ ਤੈਅ ਕੀਤੀਆਂ ਹੋਈਆਂ ਨੇ। ਆਪਣੇ ਮਨ 'ਚ ਇਹ ਪੱਕਾ ਕਰ ਕੇ ਤੁਹਫੇ ਲੈ ਕੇ ਉਹ ਏਪਾਮੀ ਦੇ ਕੋਲ ਪਹੁੰਚਿਆ। ਉਹਨੇ ਤੁਹਫੇ ਪੇਸ਼ ਕਰ ਕੇ ਆਪਣੇ ਮਨ ਦੀ ਗੱਲ ਆਖੀ।

ਜੈਸਨ ਦੀਆ ਇਹਨਾਂ ਹਰਕਤਾਂ ਨੂੰ ਦੇਖ ਕੇ **ਏਪਾਮੀਨੰਡਸ** ਨੂੰ ਅੱਗ ਲੱਗ ਗਈ। ਤੇ ਉਹਨੇ ਕਿਹਾ ਕਿ :-

> **"ਮੈਨੂੰ ਹੇਠਾਂ ਡੇਗਣ ਦੀ ਇਹ ਕੋਸ਼ਿਸ਼ ਮੇਰੀ ਸਖਤ ਹਤਕ ਏ। ਮੇਰੇ ਵਿਚਾਰ ਵਿਚ ਇਹ ਜੰਗ ਦੇ ਐਲਾਨ ਤੋਂ ਛੁੱਟ ਕੋਈ ਅਰਥ ਨਹੀਂ। ਮੈਂ ਧਨ ਦਾ ਗੁਲਾਮ ਨਹੀਂ ਹਾਂ। ਬਲਕਿ ਦੇਸ਼ ਦਾ ਵਫਾਦਾਰ ਬੰਦਾ ਹਾਂ। ਮੈਨੂੰ ਥੀਬਸ ਦੀ ਆਜ਼ਾਦ ਧਰਤੀ 'ਤੇ ਜੰਮਣ ਦਾ ਮਾਣ ਏ। ਮੈਂ ਆਪਣੇ ਦੇਸ਼ ਵਾਸੀਆਂ ਬਾਰੇ ਰਾਏ ਦੇਂਦਾ ਹੋਇਆ ਆਜ਼ਾਦੀ**

ਨੂੰ ਵੇਚਣਾ ਤਾਂ ਇਕ ਪਾਸੇ ਰਿਹਾ, ਆਪਣੀ ਜਾਨ ਲੜਾ ਕੇ ਵੀ ਕਾਇਮ ਰੱਖਾਂਗਾ।"

ਇਹ ਮਾਮਲਾ ਹਾਲੇ ਤੈਅ ਵੀ ਨਹੀਂ ਹੋਇਆ ਸੀ ਕਿ ਆਰਸੀਸਸ ਵੱਲੋਂ ਥੀਨਜ਼ ਤੋਂ ਬਹੁਤ ਸਾਰੇ ਤੁਹਫੇ ਲੈ ਕੇ ਥੀਬਸ ਆ ਗਿਆ। ਜਿਸ ਦਾ ਮਤਲਬ ਏਸ ਦੇ ਛੁੱਟ ਹੋਰ ਕੋਈ ਨਹੀਂ ਸੀ ਕਿ ਥੀਬਸ ਦੇ ਵਾਸੀਆਂ ਦੀ ਬਹਾਦਰੀ ਤੇ ਮੌਕੇ ਨੂੰ ਪਛਾਨਣ ਦੀ ਸੂਝ ਦੀ ਤਾਰੀਫ ਕੀਤੀ ਜਾਵੇ। ਏਸ ਵਾਸਤੇ ਉਹਨਾਂ ਦੀ ਕੁਝ ਸਹਾਇਤਾ ਵੀ ਕੀਤੀ ਜਾਵੇ।

ਜਦ ਥੀਬਸ ਦੇ ਲੋਕ ਇਹ ਬਹਿਸ ਕਰ ਰਹੇ ਸੀ ਕਿ ਉਹ ਤੁਹਫੇ ਕਬੂਲ ਕੀਤੇ ਜਾਣ ਜਾਂ ਨਾ ਕੀਤੇ ਜਾਣ, ਤਾਂ ਏਪਾਮੀਨੰਡਸ ਨੇ ਜ਼ੋਰਦਾਰ ਵਿਰੋਧ ਕਰ ਦਿੱਤਾ। ਤੇ ਥੀਨਜ਼ ਨੂੰ ਕਿਹਾ ਕਿ ਥੀਨਜ਼ ਮੇਰੇ ਕੋਲ ਅਪਵਿੱਤਰ ਤੁਹਫੇ ਲੈ ਕੇ ਆਇਆ ਸੀ। ਉਹਨੂੰ ਉਚਿੱਤ ਜਵਾਬ ਮਿਲ ਗਿਆ। ਉਹ ਮੈਨੂੰ ਨੀਵਾਂ ਕਰਨ ਦੀ ਕੋਸ਼ਿਸ਼ ਕਰਦਾ ਹੋਇਆ ਮੇਰੇ ਚੰਗੇ ਸਲੂਕ ਦਾ ਹੱਕਦਾਰ ਨਹੀਂ ਸੀ। ਪਰ ਤੇਰੇ ਤੁਹਫਿਆਂ ਦਾ ਨਜ਼ਰਾਨਾ ਅਸਲ ਵਿਚ ਸਾਡੀ ਨਜ਼ਰ ਵਿਚ ਪਵਿੱਤਰ ਅਤੇ ਇੱਜ਼ਤ ਕਰਨ ਦੇ ਕਾਬਲ ਏ। ਉਂਜ ਵੀ ਇਹ ਤੰਦਰੁਸਤ ਬੰਦੇ ਲਈ ਤਾਕਤ ਦੇਣ ਵਾਲੀ ਦਵਾਈ ਵਰਗਾ ਏ। ਭਲਾ ਇਹ ਦੱਸੋ ਕਿ ਜੇ ਤੁਸੀਂ ਜਾਂ ਤੁਹਾਡਾ ਹੋਰ ਸਹਾਇਕ ਇਹ ਮੰਨ ਕੇ ਕਿ ਅਸੀਂ ਵੱਡੀ ਜੰਗ ਲੜਨ ਜਾ ਰਹੇ ਹਾਂ ਜਾਂ ਜੰਗ 'ਚ ਰੁੱਝੇ ਹੋਏ ਹਾਂ, ਜਾਂ ਜੰਗ ਜਾਰੀ ਰੱਖਣ ਦੇ ਕਾਬਲ ਨਹੀਂ ਤਾਂ ਤੁਸੀਂ ਕੀ ਸੋਚਦੇ ਹੋ ਕਿ ਅਜਿਹੀ ਸਹਾਇਤਾ ਕਬੂਲ ਕਰਾਂਗੇ? ਜਦ ਕਿ ਸਾਡੇ ਦੇਸ਼ ਵਿਚ ਅਮਨ ਤੇ ਸਲਾਮਤੀ ਦਾ ਪਹਿਰਾ ਹੋਵੇ।

ਹੁਣ ਵੀ ਮਾਮਲਾ ਲਗਭਗ ਉਹੀ ਏ। ਤੁਹਾਡੀ ਖੁਲ੍ਹ-ਦਿਲੀ ਨੇ ਸਾਡੀ ਗਰੀਬੀ ਵੱਲ ਧਿਆਨ ਦਿੱਤਾ। ਪਰ ਇਹ ਗਰੀਬੀ ਸਾਡੇ ਲਈ ਮਨ ਨੂੰ ਸੁਖ ਤੇ ਖੁਸ਼ੀ ਦੇਣ ਵਾਲੀ ਏ। ਅਸੀਂ ਏਸ ਗਰੀਬੀ ਨੂੰ ਆਪਣੇ ਚੰਗੇ ਭਾਗ ਸਮਝਦੇ ਹਾਂ। ਜਿਨ੍ਹਾਂ ਦਾਰਸ਼ਨਿਕਾਂ ਨੇ ਤੁਹਾਨੂੰ ਆਪਣਾ ਪੈਸਾ ਦੇ ਕੇ ਸਾਡੇ ਕੋਲ ਭੇਜਿਆ ਏ, ਉਹਨਾਂ ਨੇ ਆਪਣੇ ਧਨ ਦੀ ਠੀਕ ਵਰਤੋਂ ਕੀਤੀ ਏ। ਪਰ ਤੁਸੀਂ ਉਹਨਾਂ ਨੂੰ ਸਾਡੇ ਬਾਰੇ ਵਿਸ਼ਵਾਸ ਦਿਵਾਓਣਾ ਕਿ ਅਸੀਂ ਆਪਣੀ ਗਰੀਬੀ ਦੀ ਵਰਤੋਂ ਬਹੁਤ ਚੰਗੇ ਢੰਗ ਨਾਲ ਕਰਦੇ ਹਾਂ।

ਥੀਨਜ਼ ਹਾਲੇ ਤਕ ਇਹ ਚਾਹੁੰਦਾ ਸੀ ਕਿ ਏਪਾਮੀ ਨੰਡਸ ਕੋਈ ਨਾ ਕੋਈ ਕੀਮਤੀ ਚੀਜ਼ ਕਬੂਲ ਕਰ ਲਵੇ। ਉਹਨੇ ਏਸ ਗੱਲ ਦੀ ਬੇਨਤੀ ਕੀਤੀ ਕਿ ਮੈਂ ਆਪਣੇ ਪਿਤਾ ਦੀਆ ਸੇਵਾਵਾਂ ਦੇ ਬਦਦੇ 'ਚ ਕੁਝ ਨਾ ਕੁਝ ਕਬੂਲ ਕਰ ਲਵਾਂ।

ਏਪਾਮੀ ਨੰਡਸ ਬੋਲਿਆ ਕਿ ਲਾਈਸਸ ਨੇ ਮੇਰੇ ਬਾਪ ਦੀਆਂ ਸੇਵਾਵਾਂ ਬਲਦੇ ਬੜਾ ਕੁਝ ਦੇ ਦਿੱਤਾ ਏ। ਜਦ ਕਿ ਉਹਨੇ ਮੈਨੂੰ ਗਰੀਬੀ ਹੰਢਾਓਣੀ ਸਿਖਾਈ।

ਥੀਨਜ਼ ਨੇ ਬੜਾ ਜ਼ੋਰ ਮਾਰਿਆ। ਪਰ ਜਿੰਨੀ ਵਾਰ ਉਹਦਾ ਗਰੀਬੀ ਵੱਲ ਇਸ਼ਾਰਾ ਕਰ ਕੇ ਉਹ ਉਹਨੂੰ ਦੌਰਾ ਕਰਨ ਲਈ ਮਨਵਾਉਂਦਾ, ਓਸੇ ਲਿਆਕਤ ਨਾਲ ਏਪਾਮੀ ਨੰਡਸ ਗਰੀਬੀ ਦਾ ਰਾਗ ਗਾਉਂਦਾ ਰਿਹਾ ਤੇ ਉਹਦੀਆਂ ਸਿਫਤਾਂ ਕਰਦਾ ਰਿਹਾ। ਮਤਲਬ ਇਹ ਕਿ ਉਹਦੇ ਗੁਣ ਗਾਉਂਦਾ ਰਿਹਾ।

***

# 31. ਵਤਨ ਦੀ ਮੁਹੱਬਤ

ਹੇਨਸ ਈਜ਼ਦੀ ਦੇ ਇਤਿਹਾਸ ਦੀ ਇਕ ਸੈਂਚੀ ਦੇ ਮੁਖ ਬੰਦ ਵਿਚ ਲਿਖਿਆ ਏ ਕਿ ਗਰੀਨਲੈਂਡ ਦੇ ਬਹੁਤ ਸਾਰੇ ਵਾਸੀਆਂ (ਇਹ ਮੁਲਕ ਉੱਤਰੀ ਅਮਰੀਕਾ ਦੇ ਉੱਤਰੀ ਧੁਰੇ ਦੇ ਬਹੁਤ ਈ ਨੇੜੇ ਬਰਫ ਨਾਲ ਭਰਿਆ ਦੇਸ਼ ਏ) ਮੁਲਕ ਡੈਨਮਾਰਕ ਵਿਚ ਬਾਦਸ਼ਾਹ ਦੇ ਹੁਕਮ ਨਾਲ ਗਰੀਨਲੈਂਡ ਵਾਲੇ ਲਿਆਂਦੇ ਗਏ ਸਨ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਹਨਾਂ ਦੀ ਵਧੀਆ ਖ਼ਾਤਰ ਕੀਤੀ ਜਾਵੇ। ਇਹਨਾਂ ਨੂੰ ਦੁੱਧ, ਪਨੀਰ, ਮੱਖਣ, ਮਾਸ, ਮੱਛੀ ਆਦਿ ਲੋੜ ਨਾਲੋਂ ਵੱਧ ਦਿੱਤੀ ਜਾਵੇ। ਏਸ ਤਰ੍ਹਾਂ ਹੋਣ ਲੱਗ ਪਿਆ। ਜਿਸ ਦਾ ਮਕਸਦ ਇਹ ਸੀ ਕਿ ਉਹਨਾਂ ਦਾ ਉਥੇ ਦਿਲ ਲੱਗ ਜਾਵੇ। ਖੈਰ, ਉਹਨਾ ਦੇ ਦਿਲ ਲਾਓਣ ਲਈ ਸਭ ਕੁਝ ਕੀਤਾ ਗਿਆ। ਪਰ ਉਹਨਾਂ ਦੇ ਮਨ ਦੀ ਉਦਾਸੀ ਨਾ ਗਈ। ਉਹਨਾਂ ਨੂੰ ਹਰ ਵੇਲੇ ਆਪਣਾ ਦੇਸ਼ ਯਾਦ ਆਉਂਦਾ ਰਿਹਾ। ਉਹ ਉੱਤਰ ਵੱਲ ਬਹੁਤ ਸ਼ੌਕ ਨਾਲ ਦੇਖਦੇ ਰਹਿੰਦੇ। ਉਹਨਾਂ ਵਿਚੋਂ ਤਿੰਨ ਜਣੇ ਬਿਮਾਰ ਹੋ ਕੇ ਮਰ ਗਏ। ਦੋ ਦੇਸ਼-ਵਿਛੋੜੇ ਦੇ ਦੁੱਖ ਨਾਲ ਸੁੱਕ ਸੁੱਕ ਕੇ ਤੀਲ੍ਹੇ ਹੋ ਗਏ। ਉਹਨਾਂ ਵਿਚੋਂ ਇਕ ਜਦ ਕਿਸੇ ਮਾਂ ਦੀ ਕੁੱਛੜ 'ਚ ਬੱਚੇ ਨੂੰ ਦੇਖਦਾ ਤਾਂ ਧਾਹਾਂ ਮਾਰ ਕੇ ਰੋਣ ਲੱਗ ਪੈਂਦਾ। ਕਿਉਂਕਿ ਉਹ ਆਪਣੀ ਮਾਂ ਮਤਲਬ ਦੇਸ਼ ਤੋਂ ਦੂਰ ਸੀ। ਉਹਨਾਂ ਲੋਕਾਂ ਨੇ ਉਥੋਂ ਭੱਜ ਜਾਣ ਦੀਆਂ ਬਹੁਤ ਕੋਸ਼ਿਸ਼ਾਂ ਕੀਤੀਆਂ। ਉਹਨਾਂ ਵਿਚੋਂ ਕੁਝ ਜਣੇ ਇਕ ਨਿੱਕੀ ਜਿਹੀ ਬੇੜੀ ਵਿਚ ਤੁਰ ਵੀ ਗਏ। ਪਰ ਉਹ ਰਾਹ ਵਿਚ ਸਮੁੰਦਰ ਵਿਚ ਈ ਡੁੱਬ ਗਏ। ਉਹ ਸਾਰੇ ਸ਼ਾਹੀ ਖਾਤਰਾਂ 'ਤੇ ਆਪਣੇ ਦੇਸ਼ ਨੂੰ ਪਹਿਲ ਦੇਂਦੇ ਸਨ। ਫਾਰਸੀ ਦੇ ਕਿਸੇ ਸ਼ਾਇਰ ਨੇ ਸੱਚ ਈ ਕਿਹਾ ਏ ਕਿ :--

"ਮੈਨੂੰ ਆਪਣੇ ਵਤਨ ਦਾ ਕੰਡਾ ਵੀ ਖੁਸ਼ਬੂਦਾਰ ਫੁੱਲਾਂ ਅਤੇ ਘਾਹ ਤੋਂ ਵੱਧ ਪਿਆਰਾ ਏ। ਮੇਰੇ ਲਈ ਆਪਣੇ ਵਤਨ ਦੀ ਮਿੱਟੀ ਵੀ ਸੁਲੇਮਾਨ ਦੇ ਦੇਸ਼ ਦੀ ਮਿੱਟੀ ਤੋਂ ਵੱਧ ਪਿਆਰੀ ਏ। ਹਜ਼ਰਤ ਯੂਸਫ਼ ਭਾਵੇਂ ਵਿਦੇਸ਼ ਵਿਚ ਬਾਦਸ਼ਾਹੀ ਨੂੰ ਯਾਦ ਕਰਦਾ ਹੋਵੇ, ਪਰ ਮੈਂ ਕਹਿੰਦਾ ਹਾਂ ਕਿ ਮੈਂ ਤਾਂ ਯੂਸਫ਼ ਦੇ ਮੁਲਕ ਕਨਾਨ ਵਿਚ ਫਕੀਰ ਹੁੰਦਾ ਤਾਂ ਵੀ ਖੁਸ਼ ਰਹਿੰਦਾ।"

***

## 32. ਦੇਸ਼ ਦੇ ਮੁਕਾਬਲੇ 'ਚ ਦੁਸ਼ਮਣੀ ਕੋਈ ਚੀਜ਼ ਨਹੀਂ

ਮੁਲਕ ਡੈਨਮਾਰਕ ਦੇ ਇਕ ਸੂਬੇ ਵਿਚ ਟੇਵੁੱਡ ਨਾਂ ਦਾ ਇਕ ਵੱਡਾ ਜ਼ਿਮੀਂਦਾਰ ਸੀ। ਉਹਦੀ ਇਕ ਦੂਜੇ ਜ਼ਿਮੀਂਦਾਰ ਸ਼ੇਲਨਨ ਨਾਲ ਸਖਤ ਦੁਸ਼ਮਣੀ ਸੀ। ਜਿਸ ਦਾ ਫੈਸਲਾ ਡੂਇਲ ਦੀ ਜੰਗ ਲੜ ਕੇ ਹੋਣਾ ਸੀ। ਏਸੇ ਸਮੇਂ 'ਚ ਮੁਲਕ ਸਵੀਡਨ ਦੇ ਬਾਦਸ਼ਾਹ ਚਾਰਲਸ ਕਡਸਨ ਨੇ ਮੌਕਾ ਹੱਥ ਲੱਗਣ 'ਤੇ ਕਿ ਸ਼ੈਲਨਨ ਨੂੰ ਏਸ ਵੇਲੇ ਜਦ ਖਾੜੀ 'ਚ ਬਰਫ ਜੰਮੀ ਹੋਈ ਏ, ਕੋਈ ਸਹਾਇਤਾ ਨਹੀਂ ਮਿਲੇਗੀ, ਉਹਦੇ ਉੱਤੇ ਚੜ੍ਹਾਈ ਕਰ ਦਿੱਤੀ। ਤੇ ਓਸ ਦੇਸ਼ 'ਤੇ ਕਬਜ਼ਾ ਕਰਦੇ ਕਰਦਿਆਂ ਟੇਵੁੱਡ ਨੂੰ ਓਸ ਰਾਜਧਾਨੀ ਵਿਚ ਜਾ ਕੇ ਕਬਜ਼ੇ ਵਿਚ ਲੈ ਲਿਆ। ਤੇ ਅਖਵਾ ਭੇਜਿਆ ਕਿ ਮੇਰੀ ਸਰਦਾਰੀ ਕਬੂਲ ਕਰ ਲਵੇ। ਏਸੇ ਵਿਚ ਤੇਰੀ ਖੈਰ ਏ।

ਟੇਵੁਡ ਨੇ ਜਦ ਦੇਖਿਆ ਕਿ ਜੇ ਏਸ ਵੇਲ਼ੇ ਵੀ ਦੁਸ਼ਮਣੀ ਬਣਾ ਕੇ ਰੱਖੀ ਗਈ ਤਾਂ ਦੇਸ਼ ਦੁਸ਼ਮਣ ਦੇ ਕਬਜ਼ੇ ਵਿਚ ਚਲਿਆ ਜਾਵੇਗਾ। ਤੇ ਫੇਰ ਹਮੇਸ਼ਾ ਗੁਲਾਮੀ ਦਾ ਜੂਲਾ ਸਾਡੇ ਮੋਢਿਆਂ 'ਤੇ ਹੋਵੇਗਾ। ਏਸ ਲਈ ਨਿੱਜੀ ਦੁਸ਼ਮਣੀ ਨੂੰ ਫੌਰਨ ਇਕ ਪਾਸੇ ਕਰ ਕੇ ਆਪਣੇ ਆਪ ਨੂੰ ਆਪਣੇ ਜਾਨੀ ਦੁਸ਼ਮਣ ਦੇ ਹਵਾਲੇ ਕਰ ਦਿੱਤਾ ਜਾਵੇ। ਉਹਨੇ ਦੁਸ਼ਮਣ ਦੇ ਕੋਲ ਜਾ ਕੇ ਕਿਹਾ ਕਿ :-

> **"ਦੁਸ਼ਮਣ ਸਾਡੇ ਬੂਹੇ 'ਤੇ ਆਣ ਪਹੁੰਚਿਆ ਏ, ਤੇ ਸ਼ਾਹ ਡੈਨਮਾਰਕ ਤੋਂ ਕਿਸੇ ਕਿਸਮ ਦੀ ਸਹਾਇਤਾ ਦੀ ਆਸ ਨਹੀਂ। ਏਸ ਲਈ ਆਓ ਆਪਸ 'ਚ ਸਮਝੌਤਾ ਕਰ ਲਈਏ। ਆਪਣੀ ਦੁਸ਼ਮਣੀ ਕਿਸੇ ਹੋਰ ਮੌਕੇ 'ਤੇ ਕੱਢ ਲਵਾਂਗੇ। ਏਸ ਵੇਲੇ ਸਾਡੀਆਂ ਸਾਂਝੀਆਂ ਕੋਸ਼ਿਸ਼ਾਂ ਤੇ ਬਹਾਦਰੀ ਦਿਖਾਓਣ ਦੀ ਲੋੜ ਏ। ਦੁਸ਼ਮਣ ਕੋਲੋਂ ਕੁਝ ਦਿਨਾਂ ਦੀ ਮੁਹਲਤ ਮੰਗ ਲਵੋ। ਏਸ ਸਮੇਂ 'ਚ ਮੈਂ ਜਿੰਨੀ ਵੀ ਫੌਜ ਇਕੱਠੀ ਕਰ ਸਕਿਆ, ਕਰ ਲਵਾਂਗਾ।"**

ਟੇਵੁਡ ਦੇ ਵਿਰੋਧੀ, ਜਿਹੜਾ ਹੁਣ ਤਕ ਬਹੁਤ ਬਹਾਦਰੀ ਨਾਲ ਲੜ ਰਿਹਾ ਸੀ, ਨੇ ਉਹਦੀਆਂ ਧਮਕੀਆਂ ਨੂੰ ਅਣਸੁਣਿਆ ਕਰ ਦਿੱਤਾ। ਫੇਰ ਆਪੋ ਵਿਚ ਸੁਲਾਹ ਕਰ ਲਈ। ਤੇ ਫੇਰ ਸਹਿਮਤ ਹੋ ਕੇ ਚਾਰਲਸ ਦੀ ਫੌਜ 'ਤੇ ਹਮਲਾ ਕਰ ਦਿੱਤਾ। ਤੇ ਸਖਤ ਮੁਕਾਬਲਾ ਹੋਇਆ। ਜਿਸ ਦਾ ਨਤੀਜਾ ਇਹ ਹੋਇਆ ਕਿ ਉਹਨੂੰ ਅਸਫਲ ਹੋ ਕੇ ਮੁੜਨਾ ਪਿਆ। ਸੱਚੀ ਗੱਲ ਏ ਕਿ ਸਿਆਣਾ ਦੁਸ਼ਮਣ ਬੇਅਕਲ ਦੋਸਤ ਤੋਂ ਲੱਖ ਦਰਜੇ ਚੰਗਾ ਹੁੰਦਾ ਏ। ***

## 33. ਬੁੱਢਾ ਦੇਸ਼ ਭਗਤ

ਸਤਾਰ੍ਹਵੀਂ ਸਦੀ ਦੇ ਮੁੱਢ ਵਿਚ ਸਨ 1626 ਈ. 'ਚ ਜਨਰਲ ਐਟਲੀ ਬਹੁਤ ਸਾਰੀ ਫੌਜ ਲੈ ਕੇ ਹੋਲਸਟਨ, ਜਿਹੜੀ ਥਾਂ ਡੈਨਮਾਰਕ ਵਿਚ ਏ, ਦੇ ਉੱਤੇ ਹਮਲਾ ਕਰਨ ਦੀਆਂ ਤਿਆਰੀਆਂ ਕਰ ਰਿਹਾ ਸੀ। ਓਸ ਵੇਲ਼ੇ ਬਾਦਸ਼ਾਹ ਕ੍ਰਿਸਚਨ ਚੌਥੇ ਨੇ ਆਪਣੇ ਸਾਰੇ ਅਮੀਰਾਂ ਵਜ਼ੀਰਾਂ ਦੀ ਸਭਾ ਐਂਡਸੀਰਗ ਵਿਚ ਸੱਦੀ ਤੇ ਦੇਸ਼ ਦੀ ਸੁਰੱਖਿਆਂ ਦੀਆਂ ਜੁਗਤਾਂ ਬਾਰੇ ਵਿਚਾਰ ਕੀਤਾ। ਓਸ ਸਭਾ ਵਿਚ ਗੈਰਟ ਰੈਂਟਰਜ਼ ਉਥੇ ਦਾ ਜਿਲਾਦਾਰ ਵੀ ਮੌਜੂਦ ਸੀ। ਉਹ ਖੜ੍ਹਾ ਹੋ ਗਿਆ। ਉਹਨੇ ਬਹੁਤ ਸੂਝ ਵਾਲਾ ਭਾਸ਼ਣ ਦਿੱਤਾ। ਜੀਹਦੇ ਵਿਚ ਏਸ ਗੱਲ ਦੀ ਲੋੜ ਦੱਸੀ ਗਈ ਕਿ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਚੰਗਾ ਹੋਵੇਗਾ ਜੇ ਉਹਦੇ ਹਮਲਾ ਕਰਨ ਤੋਂ ਪਹਿਲਾਂ ਈ ਅਸੀਂ ਈ ਉਹਨੂੰ ਸਰਹੱਦ 'ਤੇ ਰੋਕ ਲਈਏ। ਉਹਨੇ ਸਭਾ ਨੂੰ ਇਹ ਵੀ ਕਿਹਾ ਕਿ ਹਰੇਕ ਬੰਦਾ ਜਿੰਨੀ ਵੀ ਉਹਦੀ ਹਿੰਮਤ ਹੋਵੇ, ਉਨੇ ਬੰਦੇ ਫੌਜ ਵਾਸਤੇ ਦੇਵੇ। ਉਹ ਆਪ ਵੀ ਲੜਨ ਲਈ ਆਵੇ। ਤੇ ਫੇਰ ਉਹਨੇ ਕਿਹਾ ਕਿ :-

> **"ਦੇਖੋ ਮੈਂ 68 ਸਾਲ ਦਾ ਬੁੱਢਾ ਆਦਮੀ ਹਾਂ ਤੇ ਮੇਰੀ ਸਿਹਤ ਵੀ ਚੰਗੀ ਨਹੀਂ ਏ। ਪਰ ਇਹ ਮੇਰਾ ਪੱਕਾ ਇਰਾਦਾ ਏ ਕਿ ਮੈਂ ਆਪ ਦੁਸ਼ਮਣ ਦੇ ਮੁਕਾਬਲੇ ਲਈ ਜਾਵਾਂਗਾ। ਤੇ ਇਹਦੇ ਲਈ ਮੈਨੂੰ ਆਪਣੇ ਦੇਸ਼ ਵਾਸੀਆਂ ਦੀ ਦੇਸ਼ ਭਗਤੀ 'ਤੇ ਪੂਰਾ ਭਰੋਸਾ ਏ ਕਿ ਉਹ ਮੇਰੇ ਏਸ ਕੰਮ ਦੀ ਰੀਸ ਕਰਨਗੇ।"**

ਓਸ ਬਹਾਦਰ ਬੁੱਢੇ ਦੇ ਭਾਸ਼ਣ ਨੂੰ ਸੁਣ ਕੇ ਹੋਰ ਅਮੀਰਾਂ ਨੂੰ ਵੀ ਜੋਸ਼ ਆ ਗਿਆ। ਤੇ ਸ਼ਹਿਰ ਦੁਸ਼ਮਣ ਦੇ ਹਮਲੇ ਤੋਂ ਬਚ ਗਿਆ। ਜਦ ਰੈਂਟਨਜ਼ ਮਰਿਆ ਤਾਂ ਚਾਰਲਸ ਚੌਥਾ ਆਪ ਉਹਦੇ ਜਨਾਜ਼ੇ ਦੇ ਪਿੱਛੇ ਪਿੱਛੇ ਪੈਦਲ ਕਬਰਿਸਤਾਨ ਤਕ ਗਿਆ। ਭਾਵੇਂ ਉਹਦੀ ਸਵਾਰੀ ਲਈ ਬਹੁਤ ਈ ਕੀਮਤੀ ਘੋੜਾ ਨਾਲ ਚੱਲ ਰਿਹਾ ਸੀ। ਓਸ ਬਾਦਸ਼ਾਹ ਦਾ ਕਹਿਣਾ ਸੀ ਕਿ :-

> **"ਰੈਨਟਜ਼ੋ ਬਹੁਤ ਵਾਰ ਸਾਡੇ ਲਈ ਪੈਦਲ ਚੱਲਿਆ ਏ। ਹੁਣ ਅਸੀਂ ਉਹਦੇ ਲਈ ਪੈਦਲ ਚੱਲਾਂਗੇ।"**

ਦੇਸ਼ ਭਗਤਾਂ ਦੀ ਜਿੰਨੀ ਵੀ ਕਦਰ ਕੀਤੀ ਜਾਵੇ, ਥੋੜ੍ਹੀ ਹੁੰਦੀ ਏ।

***

# 34. ਸ਼ਹਿਰ ਬਰਾਨਹੀਮ ਕਿਵੇਂ ਆਜ਼ਾਦ ਹੋਇਆ

ਸਨ 1657 ਈ. ਵਿਚ ਰਸ਼ਕੀਲਾ ਦੀ ਸੰਧੀ ਦੇ ਵੇਲੇ ਸ਼ਹਿਰ ਬਰਾਂਨਹੀਮ ਸਵੀਡਨ ਵਾਲਿਆਂ ਦੇ ਹਵਾਲੇ ਕਰ ਦਿੱਤਾ ਗਿਆ ਸੀ। ਤੇ ਸਵੀਡਨ ਵੱਲੋਂ ਸਟੋਨ ਸ਼ੀਲਡ ਨਾਂ ਦੇ ਗਵਰਨਰ ਨੇ ਕਬਜ਼ਾ ਕਰ ਲਿਆ ਸੀ। ਪਰ ਨਾਰਵੇ ਦੇ ਵਾਸੀਆਂ ਨੂੰ ਏਸ ਗੱਲ ਦੀ ਹੀਣਤਾ ਦਾ ਅਹਿਸਾਸ ਹੋਇਆ ਕਿ ਉਹਨਾਂ 'ਤੇ ਪਰਾਏ ਦੇਸ਼ ਦਾ ਘਮੰਡੀ ਬਾਦਸ਼ਾਹ ਰਾਜ ਕਰਦਾ ਏ। ਦੇਸ਼ ਭਗਤੀ ਤੇ ਆਪਣੀ ਬੇਇੱਜ਼ਤੀ ਦੀ ਭਾਵਨਾ 'ਚ ਸੜ ਕੇ ਉਹਨਾਂ ਦਾ ਇਰਾਦਾ ਸੀ ਕਿ ਸੰਧੀ ਤੋੜ ਦਿੱਤੀ ਜਾਵੇ। ਤੇ ਦੁਸ਼ਮਣ ਨੂੰ ਦੇਸ਼ ਵਿਚੋਂ ਭਜਾ ਦਿੱਤਾ ਜਾਵੇ। ਪਰ ਸੰਧੀ ਨੂੰ ਛੋੜਨਾ ਆਪਣੇ ਫੈਸਲੇ ਤੋਂ ਮੁੱਕਰਨਾ ਸਮਝ ਕੇ ਉਹਨਾਂ ਨੇ ਆਪਣਾ ਇਰਾਦਾ ਪੂਰਾ ਨਾ ਕਰਨ ਦਾ ਫੈਸਲਾ ਕੀਤਾ।

ਥੋੜ੍ਹੇ ਈ ਚਿਰ ਬਾਅਦ ਸਨ 1658 ਈ. 'ਚ ਜਦ ਉਹਨਾਂ ਦੇ ਬਾਦਸ਼ਾਹ ਗੁਟਾਊਸ ਨੇ ਜੰਗ ਦਾ ਬਿਗਲ ਵਜਾ ਦਿੱਤਾ ਤਾਂ ਸਾਰੇ ਪਹਾੜੀ ਲੋਕ ਆਪਣੇ ਆਪਣੇ ਘਰਾਂ ਵਿਚੋਂ ਨਿੱਕਲ ਕੇ ਇਕ ਦਰਿਆ ਦੇ ਹੜ੍ਹ ਵਾਂਗ ਦੁਸ਼ਮਣ ਤੋਂ ਬਦਲਾ ਲੈਣ ਲਈ ਤੁਰ ਪਏ। ਦਸ ਹਜ਼ਾਰ ਬੰਦੇ ਹਥਿਆਰ ਲੈ ਕੇ ਬਰਾਂਨਹੀਮ ਵੱਲ ਟੁਰ ਪਏ। ਨਾਰਵੇ ਦੇ ਕਮਾਂਡਰ ਇਨਚੀਫ ਨੇ ਉਹਨਾਂ ਬਹਾਦਰਾਂ ਦਾ ਹਾਲ ਸੁਣਿਆ ਤਾਂ ਉਹਨਾਂ ਦੀ ਅਗਵਾਈ ਕਰਨ ਲਈ ਇਕ ਲਾਇਕ ਕਮਾਂਡਰ ਭੇਜ ਦਿੱਤਾ। ਬਰਾਂਨਹੀਮ ਦੇ ਆਲੇ ਦੁਆਲੇ ਦਾ ਸਾਰਾ ਇਲਾਕਾ ਉੱਠ ਖਲੋਤਾ ਤੇ ਡੈਨਮਾਰਕ ਦੇ ਝੰਡੇ ਹੇਠ ਲੜਨ ਨੂੰ ਤਿਆਰ ਹੋ ਗਿਆ।

ਜਦ ਇਹ ਸੂਚਨਾਂ ਸਵੀਡਨ ਪਹੁੰਚੀ ਤਾਂ ਸਰਕਾਰ ਨੇ ਆਪਣੇ ਜਨਰਲ ਦੀ ਸਹਾਇਤਾ ਲਈ ਫੌਜ ਭੇਜੀ, ਪਰ ਨਾਰਵੇ ਦੇ ਕਿਸਾਨਾਂ ਨੇ ਈ ਉਹਨਾਂ ਨੂੰ ਸਰਹੱਦ 'ਤੇ ਈ ਰੋਕ ਕੇ ਘੇਰੇ 'ਚ ਲੈ ਲਿਆ। ਫੇਰ ਉਹਨਾਂ ਦੀ ਅਜਿਹੀ ਸੇਵਾ ਕੀਤੀ ਕਿ ਨਾਰਵੇ ਨੂੰ ਜਿੱਤਣ ਦਾ ਖਿਆਲ ਹਮੇਸ਼ਾ ਲਈ ਉਹਨਾਂ ਦੇ ਮਨਾਂ ਵਿਚੋਂ ਨਿੱਕਲ ਗਿਆ। ਬਾਕੀ ਬਚੇ ਲੋਕਾਂ ਨੇ ਬਰਾਂਨਹੀਮ 'ਤੇ ਹੱਲਾ ਬੋਲ ਦਿੱਤਾ। ਉਹ ਇਲਾਕਾ ਵੀ ਸਵੀਡਨ ਦੇ ਗਰਵਰਨਰ ਨੂੰ ਛੱਡਨਾ ਈ ਪਿਆ, ਜਿਸ 'ਤੇ ਕਬਜਾ ਉਹਨਾਂ ਨੇ ਦੇਸ਼ ਭਗਤੀ ਜਾਂ ਹੀਣਤਾ ਕਰ ਕੇ ਨਹੀਂ, ਬੰਦੇ ਨੂੰ ਛੱਡ ਕੇ ਡੰਗਰਾਂ ਵਾਲੀ ਭਾਵਨਾ ਨਾਲ ਰੱਖਿਆ ਹੋਇਆ ਸੀ।

***

# 35.ਦੇਸ਼ ਭਗਤੀ ਦੀ ਪੱਧਰ

ਨੀਰੋ ਦੇ ਜ਼ਮਾਨੇ 'ਚ ਮਤਲਬ ਈਸਵੀ ਸਨ ਦੇ ਮੁੱਢ ਵਿਚ ਰੋਮ ਦੇ ਰਹਿਣ ਵਾਲੇ ਲੋਕਾਂ ਦੇ ਸ਼ਹਿਨਸ਼ਾਹ ਵੈਸਪੀਅਨ ਨੇ ਇਕ ਸੈਨੇਟਰ ਨੂੰ ਇਹ ਜਾਬਰਾਂ ਵਾਲਾ ਹੁਕਮ ਦਿੱਤਾ ਕਿ ਤੂੰ ਆਪਣੀ ਰਾਇ ਮੁਲਕ ਦੇ ਵਿਰੋਧ 'ਚ ਦੇਣਾ। ਜੇ ਸਾਡੇ ਵਿਰੋਧੀ ਦੇ ਖਿਲਾਫ ਇਕ ਸ਼ਬਦ ਵੀ ਬੋਲਿਆ ਤਾਂ ਤੇਰਾ ਸਿਰ ਵੱਢ ਦਿੱਤਾ ਜਾਵੇਗਾ। ਓਸ ਸੱਚੇ ਦੇਸ਼ ਭਗਤ ਨੂੰ ਏਸ ਗੱਲ ਪਤਾ ਸੀ ਕਿ ਜੇ ਉਹ ਆਪਣੇ ਰਸੂਖ ਤੋਂ ਕੰਮ ਲਵੇਗਾ ਤਾਂ ਸੰਭਵ ਏ ਕਿ ਸ਼ਹਿਰ ਰੋਮ ਤਬਾਹੀ ਤੋਂ ਬਚ ਜਾਵੇਗਾ। ਏਸ ਲਈ ਉਹਨੇ ਮੁਸਕਰਾ ਕੇ ਬਾਦਸ਼ਾਹ ਨੂੰ ਜਵਾਬ 'ਚ ਕਿਹਾ ਕਿ :-

> **"ਕੀ ਮੈਂ ਕਦੇ ਤੁਹਾਨੂੰ ਇਹ ਬੇਨਤੀ ਕੀਤੀ ਏ ਕਿ ਮੈਂ ਅਮਰ ਹਾਂ? ਮੇਰੀਆਂ ਨੇਕੀਆਂ ਮੇਰੇ ਕਬਜ਼ੇ 'ਚ ਨੇ। ਪਰ ਮੈਂ ਜਾਣਦਾ ਹਾਂ ਕਿ ਮੇਰੀ ਜਾਨ ਤੁਹਾਡੇ ਅਖਤਿਆਰ ਵਿਚ ਏ। ਸੋ, ਜੋ ਕੁਝ ਤੁਸੀਂ ਠੀਕ ਫਰਮਾਇਆ ਏ, ਬੇਸ਼ੱਕ ਕਰੋ, ਤੇ ਜੋ ਕੁਝ ਮੈਂ ਠੀਕ ਸਮਝਦਾ ਹਾਂ, ਮੈਂ ਕਰਾਂਗਾ। ਜੇ ਮੈਂ ਆਪਣੀ ਕੌਮ ਦੀ ਸੇਵਾ ਕਰਦਾ ਹੋਇਆ ਮਰਾਂਗਾ ਤਾਂ ਮੈਨੂੰ ਉਹਨਾਂ ਜਿੱਤਾਂ ਤੋਂ ਵੱਧ ਮਾਣ ਹੋਵੇਗਾ, ਜਿੰਨਾ ਤੁਹਾਨੂੰ ਆਪਣੀਆ ਕਈ ਦੇਸ਼ਾਂ 'ਤੇ ਪਾਈਆਂ ਜਿੱਤਾਂ 'ਤੇ ਮਾਣ ਏ।"**

ਸੱਚੀ ਗੱਲ ਏ ਕਿ ਪੇਟ ਦੇ ਕੁੱਤੇ ਅਤੇ ਕੁਦਰਤ ਨੂੰ ਭੁੱਲੇ ਬੰਦੇ ਈ ਆਪਣੇ ਦੇਸ਼ ਦੀ ਸੇਵਾ ਦੇ ਮੁਕਾਬਲੇ 'ਚ ਆਪਣੇ ਨਿੱਜੀ ਹਿਤਾਂ ਨੂੰ ਪਹਿਲ ਦੇਂਦੇ ਨੇ। ਤੇ ਅਗਲੇ ਲੋਕਾਂ ਦੇ ਸੁਖਾਂ ਤੇ ਸੌਖਾਂ ਦੇ ਮੁਕਾਬਲੇ 'ਚ ਏਸ ਲੋਕ ਦੇ ਸੁਖਾਂ ਦੇ ਸਾਧਨਾਂ ਨੂੰ ਪ੍ਰਾਪਤ ਕਰਨ ਲਈ ਮਰਦੇ ਰਹਿੰਦੇ ਨੇ। ਜਿਨ੍ਹਾਂ 'ਤੇ ਦੁਨੀਆ ਦੇ ਅੰਤਲੇ ਦਿਨ ਤਕ ਲਾਹਨਤ ਪੈਂਦੀ ਰਹਿੰਦੀ ਏ।

***

# 36.ਅਸਲੀ ਬਹਾਦਰੀ

ਜੈਕਬ ਡੈਨੀਫਰ ਨਾਂ ਦਾ ਇਕ ਨੌਜਵਾਨ, ਜਿਹੜਾ ਸਨ 1657 ਈ. ਦੀ ਜੰਗ ਵਿਚ ਸਵੀਡਨ ਤੇ ਡੈਨਮਾਰਕ ਦੇ ਵਿਚਕਾਰ ਹੋਈ ਜੰਗ ਵਿਚ ਲੜਿਆ ਸੀ, ਹਾਰਨ ਦੇ ਬਾਅਦ ਰਸ਼ਕੀਲਾ ਦੀ ਸੰਧੀ ਦੇ ਅਨੁਸਾਰ ਓਹ ਨੌਜਵਾਨ ਜਿੱਤਣ ਵਾਲੇ ਦੇ ਹਵਾਲੇ ਕਰ ਦਿੱਤਾ ਗਿਆ ਸੀ। ਉਹਦੇ ਨਾਲ ਈ ਹੋਰ ਬਹੁਤ ਸਾਰੇ ਉਹਦੇ ਦੇਸ਼ ਵਾਲੇ ਵੀ ਦੇ ਦਿੱਤੇ ਗਏ ਸਨ। ਸਵੀਡਨ ਵਾਲਿਆਂ ਦੀ ਸਮੁੰਦਰੀ ਫੌਜ ਦੇ ਕਪਤਾਨ ਵਰੇਨੀਗਲ ਦੀ ਨਜ਼ਰ ਓਸ ਨੌਜਵਾਨ 'ਤੇ ਪਈ। ਤੇ ਉਹਨੂੰ ਬਹਾਦਰ ਸਮਝ ਕੇ ਆਪਣੀ ਫੌਜ ਵਿਚ ਭਰਤੀ ਕਰ ਲਿਆ ਗਿਆ। ਕੁਝ ਸਮੇਂ ਦੇ ਬਾਅਦ ਅਚਾਨਕ ਸਵੀਡਨ ਵਾਲਿਆਂ ਨੇ ਈ ਸੰਧੀ ਤੋੜ ਦਿੱਤੀ। ਤੇ ਡੈਨਮਾਰਕ ਦੇ ਇਕ ਫੌਜੀ ਸਥਾਨ 'ਤੇ ਕਬਜ਼ਾ ਕਰ ਲਿਆ। ਫੇਰ ਕੋਪਨਹੈਗਨ ਅਤੇ ਕਰੂਨਬਰਗ 'ਤੇ ਵੀ ਕਬਜ਼ਾ ਕਰ ਲਿਆ। ਉਥੋਂ ਉਹਨਾਂ ਨੂੰ ਬਹੁਤ ਸਾਰਾ ਮਾਲ ਲੁੱਟਣ ਵਾਲਾ ਮਿਲਿਆ।

ਇਹ ਸਾਰਾ ਮਾਲ ਉਹਨਾਂ ਨੇ ਇਕ ਜਹਾਜ਼ ਵਿਚ ਲੱਦ ਕੇ ਆਪਣੇ ਦੇਸ਼ ਨੂੰ ਤੋਰ ਦਿੱਤਾ। ਜਹਾਜ਼ ਦੇ ਮਲਾਹ ਸਾਰੇ ਸਵੀਡਨ ਦੇ ਰਹਿਣ ਵਾਲੇ ਸਨ।

ਆਪਣੇ ਦੇਸ਼ ਦੀ ਹੀਣਤਾ ਤੇ ਬਰਬਾਦੀ ਦਾ ਹਾਲ ਸੁਣ ਕੇ ਜੈਕਬ ਡੈਨੀਫਰ ਨੂੰ ਅੱਗ ਲੱਗ ਗਈ। ਤੇ ਉਹਦੇ ਦਿਲ ਵਿਚ ਆਇਆ ਕਿ ਭਾਵੇਂ ਕੁਝ ਵੀ ਹੋ ਜਾਵੇ ਉਹਨੂੰ ਆਪਣੇ ਦੇਸ਼ ਡੈਨਮਾਰਕ ਦੀ ਸੇਵਾ ਕਰਨੀ ਚਾਹੀਦੀ ਏ। ਉਹਨੇ ਜਦੋ ਉਹਦੇ ਜਹਾਜ਼ 'ਤੇ ਸਵਾਰ ਸਾਰੇ ਆਪਣੇ ਵਤਨੀਆਂ ਨਾਲ ਮਸ਼ਵਰਾ ਕੀਤਾ। ਉਹਨੇ ਕਿਹਾ ਕਿ ਆਓ ਆਪਾਂ ਰਲ਼ ਕੇ ਜਹਾਜ਼ 'ਤੇ ਕਬਜ਼ਾ ਕਰ ਲਈਏ। ਏਸ ਸਕੀਮ 'ਤੇ ਅਮਲ ਕਰਨ ਲਈ ਇਹ ਫੈਸਲਾ ਕੀਤਾ ਗਿਆ ਕਿ ਜਦ ਮਲਾਹਾਂ ਦੀ ਬਹੁਗਿਣਤੀ ਜਹਾਜ਼ ਦੇ ਤਖਤੇ ਤੋਂ ਅੰਦਰ ਚਲੀ ਜਾਵੇਗੀ ਤਾਂ ਉਹ ਆਪ ਜਹਾਜ਼ ਦੇ ਕਪਤਾਨ 'ਤੇ ਹਮਲਾ ਕਰ ਦੇਵੇਗਾ ਤੇ ਬਾਕੀ ਲੋਕ ਉਹਦੀ ਸਹਾਇਤਾ ਨੂੰ ਆਓਣ ਵਾਲਿਆਂ ਨੂੰ ਰੋਕ ਲੈਣਗੇ। ਤੇ ਕਿਸੇ ਵੀ ਮਲਾਹ ਨੂੰ ਉੱਤੇ ਨਾ ਆਓਣ ਦੇਣ।

ਉਹਨਾਂ ਨੂੰ ਅਚਾਨਕ ਅਜਿਹਾ ਮੌਕਾ ਮਿਲ ਗਿਆ। ਡੈਨੀਫਰ ਨੇ ਕਪਤਾਨ ਨੂੰ ਕਤਲ ਕਰ ਦਿੱਤਾ ਤੇ ਜਹਾਜ਼ ਦੇ ਖਲਾਸੀਆਂ ਦੇ ਅਫਸਰ ਨੂੰ ਹੁਕਮ ਦਿੱਤਾ ਕਿ ਉਹ ਉਹਨਾਂ ਦੀ ਸਰਦਾਰੀ ਕਬੂਲ ਕਰ ਲਵੇ। ਤੇ ਉਹਦੇ ਸਿਰ 'ਤੇ ਆਪ ਤਲਵਾਰ ਲੈ ਕੇ ਖੜ੍ਹਾ ਹੋ ਗਿਆ। ਤਾਂ ਜੋ ਉਹ ਹੁਕਮ ਮੰਨਣ ਤੋਂ ਇਨਕਾਰ ਨਾ ਕਰ ਦੇਵੇ। ਏਸ ਸਮੇਂ 'ਚ

ਜਹਾਜ਼ 'ਤੇ ਸਵਾਰ ਕਿਸਾਨ ਵੀ ਦੇਸ਼ ਭਗਤੀ ਦਾ ਆਪਣਾ ਫਰਜ਼ ਪੂਰਾ ਕਰਦੇ ਰਹੇ। ਤਦ ਕਿਸੇ 'ਚ ਏਨੀ ਹਿੰਮਤ ਨਾ ਹੋਈ ਕਿ ਉਹਨਾਂ ਦਾ ਮੁਕਾਬਲਾ ਕਰੇ। ਡੈਨੀਫਰ ਖਜ਼ਾਨੇ ਨਾਲ ਲੱਦਿਅ ਜਹਾਜ਼ ਲੈ ਕੇ ਕੋਪਨਹੇਗਨ ਨੂੰ ਮੋੜ ਲੈ ਗਿਆ। ਜਿਸ ਦਾ ਇਹ ਨਤੀਜਾ ਨਿੱਕਲਿਆ ਕਿ ਡੈਨਮਾਰਕ ਦੇ ਬਾਦਸ਼ਾਹ ਨੇ ਓਸ ਮਾਲ ਦੀ ਸਹਾਇਤਾ ਨਾਲ ਦੁਸ਼ਮਣ ਨੂੰ ਬੜੀ ਸਫਲਤਾ ਨਾਲ ਕੱਢ ਬਾਹਰ ਕੀਤਾ।

ਮੁਬਾਰਕ ਨੇ ਉਹ ਲੋਕ, ਜਿਹੜੇ ਕਿਸੇ ਵੇਲ਼ੇ ਵੀ ਆਪਣੇ ਦੇਸ਼ ਨੂੰ ਨਹੀਂ ਭੁੱਲਦੇ। ਨਫਰਤ ਕਰਨ ਜੋਗੇ ਨੇ ਉਹ ਲੋਕ, ਜਿਹੜੇ ਸਿਰਫ ਝੂਠੇ ਦਿਖਾਵੇ ਲਈ ਜਾਂ ਕੁਝ ਦਿਨਾਂ ਲਈ ਆਪਣੇ ਢਿੱਡ ਪਾਲਣ ਵਾਸਤੇ ਆਪਣੇ ਦੇਸ਼ ਤੇ ਕੌਮ ਨੂੰ ਭੁੱਲ ਜਾਂਦੇ ਨੇ।

✲✲✲

## 37. ਸਭ ਤੋਂ ਚੰਗੀਆਂ ਤੇ ਕੰਮ ਆਓਣ ਵਾਲੀਆਂ ਸਲਾਹਾਂ

ਇੰਗਲਿਸਤਾਨ ਦੇ ਬਾਦਸ਼ਾਹ ਰਿਚਰਡਜ਼ ਦੂਜਾ ਦੇ ਸਮੇਂ 'ਚ ਬਹੁਤ ਸਾਰੇ ਲਾਰਡਾਂ ਤੇ ਕਮਿਸ਼ਨਰਾਂ ਨੇ ਇਹ ਸਹਿਮਤੀ ਬਣਾਈ ਕਿ ਆਪਣੇ ਮੁਲਕ ਨੂੰ ਬਾਦਸ਼ਾਹ ਦੇ ਜ਼ੁਲਮਾਂ ਤੋਂ ਬਚਾਇਆ ਜਾਵੇ। ਇਕ ਦਿਨ ਉਹਨਾਂ ਸਾਰਿਆਂ ਨੇ ਹਾਈ ਗੇਟ ਦੇ ਨੇੜੇ ਹੈਰਿੰਗ ਪਾਰਕ ਵਿਚ 'ਚ ਇਕ ਜਲਸਾ ਕੀਤਾ ਤੇ ਆਪਣੀਆਂ ਗੱਲਾਂ 'ਤੇ ਵਿਚਾਰਾਂ ਕੀਤੀਆਂ। ਇਹਦੀ ਸੂਚਨਾ ਬਾਦਸ਼ਾਹ ਨੂੰ ਵੀ ਮਿਲੀ। ਓਸ ਵੇਲੇ ਬਾਦਸ਼ਾਹ ਕੋਲ ਹਿਊਗੋਡਬਲਿਨ, ਜਿਨ੍ਹਾਂ ਨੂੰ ਲੋਕ ਦੀਵਾਨਾ ਮੰਨਦੇ ਸੀ, ਵੀ ਮੌਜੂਦ ਸੀ। ਬਾਦਸ਼ਾਹ ਨੇ ਉਹਨੂੰ ਪੁੱਛਿਆ ਕਿ ਦੱਸੋ, ਇਹਨਾਂ ਲੋਕਾਂ ਨਾਲ ਕੀ ਸਲੂਕ ਕੀਤਾ ਜਾਵੇ।

ਓਸ ਬੁੱਢੇ ਦੇਸ਼ ਭਗਤ ਨੇ ਹੱਸ ਕੇ ਜਵਾਬ ਦਿੱਤਾ ਕਿ :-

> **"ਚਲੋ ਚੱਲੀਏ। ਉਹਨਾਂ ਸਾਰਿਆਂ ਨੂੰ ਇਕ ਇਕ ਕਰ ਕੇ ਕਤਲ ਕਰ ਦੇਈਏ। ਤਦ ਤੁਸੀਂ ਆਪਣੀ ਪਰਜਾ ਵਿਚੋਂ ਸਭ ਤੋਂ ਲਾਇਕ ਤੇ ਚੰਗੇ ਬੰਦੇ ਖਤਮ ਕਰ ਚੁੱਕੇ ਹੋਵੋਂਗੇ।"**

ਓਸ ਸਿਆਣੇ ਸਲਾਹਕਾਰ ਨੇ ਕਿੰਨੇ ਸੁਚੱਜੇ ਸ਼ਬਦਾਂ ਵਿਚ ਬਾਦਸ਼ਾਹ ਨੂੰ ਮਸ਼ਵਰਾ ਦਿੱਤਾ, ਜਿਸ ਦੀ ਤਾਰੀਫ ਨਹੀਂ ਹੋ ਸਕਦੀ। ਸੱਚੀ ਗੱਲ ਏ ਕਿ ਜਿਹੜਾ ਆਦਮੀ ਜ਼ੁਲਮ ਨੂੰ ਆਪਣੇ ਦੇਸ਼ ਵਿਚੋਂ ਕੱਢਣਾ ਚਾਹੁੰਦਾ ਏ, ਸਭ ਤੋਂ ਲਾਇਕ ਤੇ ਚੰਗਾ ਬੰਦਾ ਉਹੀ ਏ। ਪਰ ਦੁਨੀਆ ਵਿਚ ਅਜਿਹੇ ਮੁਲਕ ਤੇ ਕੌਮਾਂ ਵੀ ਮੌਜੂਦ ਨੇ, ਜਿਹੜੀਆਂ ਅਜਿਹੇ ਲੋਕਾਂ ਨੂੰ ਕਤਲ ਕਰਾਓਣ ਵਿਚ ਮਾੜੀ ਮੋਟੀ ਵੀ ਢਿੱਲ ਨਹੀਂ ਦਿਖਾਉਂਦੀਆਂ।

✲✲✲

# 38. ਬਾਦਸ਼ਾਹਾਂ ਦਾ ਸ਼ੁਗਲ

ਪੁਰਤਗਾਲ ਦੇ ਬਾਦਸ਼ਾਹ ਏਲਨਜ਼ੋ ਚੌਥਾ, ਜਿਸ ਨੂੰ ਬਹਾਦਰ ਕਿਹਾ ਜਾਂਦਾ ਸੀ, ਨੇ ਜਦ ਗੱਦੀ ਸੰਭਾਲੀ, ਓਸ ਵੇਲੇ ਉਹ ਬਿਲਕੁਲ ਨੌਜਵਾਨ ਸੀ। ਉਹ ਹਰ ਵੇਲ਼ੇ ਸੈਰ ਤੇ ਸ਼ਿਕਾਰ ਵਿਚ ਲੱਗਿਆ ਰਹਿੰਦਾ ਸੀ। ਤੇ ਉਹਦੇ ਖੁਦਗਰਜ ਤੇ ਮਤਲਬੀ ਸਲਾਹਕਾਰ, ਜਿਹੜੇ ਉਹਦੇ ਨਾਲ ਰਹਿੰਦੇ ਸਨ, ਉਹ ਵੀ ਬਾਦਸ਼ਾਹ ਨੂੰ ਓਸੇ ਕਿਸਮ ਦੀਆਂ ਸਲਾਹਾਂ ਦੇ ਕੇ ਪੁੱਠੇ ਸਿੱਧੇ ਰਾਹਾਂ 'ਤੇ ਪਾਉਂਦੇ ਰਹਿੰਦੇ ਸਨ। ਬਾਦਸ਼ਾਹ ਹਰ ਵੇਲ਼ੇ ਜੰਗਲਾਂ ਬਣਾਂ ਵਿਚ ਭੌਂਦਾ ਫਿਰਦਾ ਰਹਿੰਦਾ ਸੀ। ਉਹ ਰਾਜ ਕਰਨ ਦੇ ਕੰਮਾਂ ਵਿਚ ਕੋਈ ਦਿਲਚਸਪੀ ਨਹੀਂ ਲੈਂਦਾ ਸੀ। ਉਹਨੂੰ ਰਾਜ ਦੇ ਕੰਮ ਦੀ ਪਰਵਾਹ ਈ ਨਹੀਂ ਸੀ। ਇਹ ਕੰਮ ਉਹਨਾਂ ਲੋਕਾਂ ਦੇ ਹਵਾਲੇ ਸੀ, ਜਿਹੜੇ ਬਾਦਸ਼ਾਹ ਦੀ ਅਣਗਹਿਲੀ ਤੋਂ ਫਾਇਦਾ ਲੈਣਾ ਚਾਹੁੰਦੇ ਸਨ। ਇਕ ਵਾਰ ਅਚਾਨਕ ਈ ਬਾਦਸ਼ਾਹ ਦੀ ਮੌਜੂਦਗੀ ਸ਼ਹਿਰ ਬੱਸਨ ਵਿਚ ਕਿਸੇ ਜ਼ਰੂਰੀ ਕੰਮ ਲਈ ਸੀ। ਬਾਦਸ਼ਾਹ ਜਵਾਨੀ ਦੇ ਨਸ਼ੇ ਵਿਚ ਗੜੂੰਦ ਤੇ ਮੁਗਧ ਹੋਇਆ ਇਕ ਸ਼ਿਕਾਰੀ ਦੇ ਲਿਬਾਸ ਵਿਚ ਕੌਂਸਲ ਘਰ ਵਿਚ ਜਾ ਵੜਿਆ। ਤੇ ਬਹੁਤ ਈ ਬੇਪਰਵਾਹੀ ਤੇ ਮਾੜੇ ਢੰਗ ਨਾਲ ਆਪਣੇ ਅਮੀਰਾਂ ਤੇ ਸਲਾਹਕਾਰਾਂ ਨੂੰ ਸ਼ਿਕਾਰਾਂ ਦੇ ਕਿੱਸੇ ਸੁਨਾਓਣ ਲੱਗ ਪਿਆ। ਉਹਨੇ ਦੱਸਿਆ ਕਿ ਕਿਵੇਂ ਇਕ ਹਿਰਨ ਦਾ ਸ਼ਿਕਾਰ ਕੀਤਾ ਤੇ ਕਿਵੇਂ ਤੇ ਕਿੰਨੀਆਂ ਮੱਛੀਆਂ ਫੜੀਆਂ ਤੇ ਕਿਹੜੇ ਕਿਹੜੇ ਪੰਛੀ ਮਾਰੇ। ਜਦ ਬਾਦਸ਼ਾਹ ਆਪਣੀ ਬਕਵਾਸ ਖਤਮ ਕਰ ਚੁੱਕਿਆ ਤਾਂ ਇਕ ਵੱਡੀ ਸ਼ਾਨ ਵਾਲਾ ਅਮੀਰ ਉੱਠ ਕੇ ਖਲੋ ਗਆ। ਤੇ ਕਹਿਣ ਲੱਗ ਪਿਆ ਕਿ :–

"ਅਦਾਲਤਾਂ ਤੇ ਕੈਂਪ ਬਾਦਸ਼ਾਹਾਂ ਵਾਸਤੇ ਬਹੁਤ ਸੋਭਦੇ ਨੇ, ਨਾ ਕਿ ਜੰਗਲ ਬੀਆਬਾਨ। ਜੇ ਸੈਰ ਤੇ ਹੋਰ ਸ਼ੁਗਲ ਮੇਲਿਆਂ ਨੂੰ ਕੰਮ ਕਾਜ 'ਤੇ ਪਹਿਲ ਦਿੱਤੀ ਜਾਵੇ ਤਾਂ ਮਾਮੂਲੀ ਬੰਦਿਆਂ ਦੇ ਕੰਮਾਂ 'ਚ ਅੜਿੱਕੇ ਲੱਗਦੇ ਨੇ। ਪਰ ਜਦ ਬਾਦਸ਼ਾਹ ਦਾ ਧਿਆਨ ਸੈਰਾਂ ਤੇ ਸ਼ਿਕਾਰਾਂ ਵਿਚ ਲੱਗ ਜਾਂਦਾ ਏ ਤਾਂ ਸਾਰੀ ਕੌਮ ਤਬਾਹ ਹੋ ਜਾਂਦੀ ਏ।

"ਅਸੀਂ ਏਥੇ ਤੁਹਾਡੀਆਂ ਸ਼ਿਕਾਰਾਂ ਦੀਆਂ ਕਹਾਣੀਆਂ ਸੁਨਣ ਨਹੀਂ ਆਏ, ਸਗੋਂ ਕੁਝ ਜ਼ਰੂਰੀ ਕੰਮਾਂ ਲਈ ਇਕੱਠੇ ਹੋਏ ਹਾਂ। ਜੇ ਹਜ਼ੂਰ ਆਪਣੀ ਪਰਜਾ ਦੀਆਂ ਲੋੜਾਂ ਵੱਲ ਧਿਆਨ ਦੇਣ ਤੇ ਉਹਨਾਂ ਦੀਆਂ ਫਰਿਆਦਾਂ ਸੁਣਦੇ ਤਾਂ ਉਹ ਤੁਹਾਡੀ ਵਫਾਦਾਰੀ ਕਰਨਗੇ ਤੇ ਹਰੇਕ ਹੁਕਮ ਮੰਨਣਗੇ।"

ਅਮੀਰ ਏਨਾ ਈ ਗੱਲ ਕਹਿ ਸਕਿਆ ਸੀ ਕਿ ਬਾਦਸ਼ਾਹ ਨੇ ਖਿਝ ਕੇ ਪੁੱਛਿਆ, "ਨਹੀਂ ਤਾਂ ਕੀ ਹੋਵੇਗਾ?"

"ਨਹੀਂ ਤਾਂ ਉਹ ਕੋਈ ਹੋਰ ਬਾਦਸ਼ਾਹ ਲੱਭ ਲੈਣਗੇ, ਜਿਹੜਾ ਵਧੀਆ ਹੋਵੇਗਾ।"

ਏਲੰਜ਼ੋ ਇਹ ਠੀਕ ਜਵਾਬ ਸੁਣ ਕੇ ਚਾਰੇ ਕੱਪੜੀਂ ਸੜ ਗਿਆ। ਤੇ ਗੁੱਸੇ 'ਚ ਦੰਦ ਪੀਂਹਦਾ ਹੋਇਆ ਅਦਾਲਤ ਤੋਂ ਬਾਹਰ ਚਲਿਆ ਗਿਆ। ਪਰ ਥੋੜ੍ਹੀ ਦੇਰ ਬਾਅਦ ਉਹ ਫੇਰ ਨਰਮ ਤੇ ਕੂਲ਼ਾ ਹੋ ਕੇ ਮੁੜ ਆਇਆ ਤੇ ਆਖਣ ਲੱਗਿਆ ਕਿ :-

> **"ਜੋ ਕੁਝ ਤੁਸੀਂ ਆਖਿਆ ਏ, ਮੈਂ ਉਹਦੇ ਠੀਕ ਹੋਣ ਨੂੰ ਮੰਨਦਾ ਹਾਂ। ਜਿਹੜਾ ਬੰਦਾ ਆਪਣੇ ਸ਼ਾਹੀ ਕਾਰਜ ਤੇ ਫਰਜ਼ ਠੀਕ ਤੌਰ 'ਤੇ ਨਹੀਂ ਨਿਭਾ ਸਕਦਾ, ਉਹ ਬਾਦਸ਼ਾਹ ਹੋਣ ਦੇ ਕਾਬਲ ਨਹੀਂ ਏ। ਯਾਦ ਰੱਖੋ ਕਿ ਅੱਜ ਤੋਂ ਬਾਅਦ ਮੈਂ ਏਲੰਜ਼ੋ ਸ਼ਿਕਾਰੀ ਨਹੀਂ ਹਾਂ, ਸਗੋਂ ਪੁਰਤਗਾਲ ਦਾ ਏਲੰਜ਼ੋ ਬਾਦਸ਼ਾਹ ਹਾਂ।"**

ਫੇਰ ਇਹਦੇ ਬਾਅਦ ਬਾਦਸ਼ਾਹ ਆਪਣੇ ਵਾਅਦੇ 'ਤੇ ਕਾਇਮ ਰਿਹਾ ਤੇ ਪੁਤਗਾਲ ਦੇ ਸਾਰੇ ਬਾਦਸ਼ਾਹਾਂ ਵਿਚੋਂ ਸਭ ਤੋਂ ਵੱਧ ਬਹਾਦਰ ਤੇ ਸਿਆਣਾ ਬਣ ਗਿਆ।

ਜਿਹੜੇ ਦੇਸ਼ 'ਚ ਬਾਦਸ਼ਾਹ ਅਵੇਸਲਾ ਤੇ ਉਹਦੇ ਅਮੀਰ ਸਲਾਹਕਾਰ ਖ਼ੁਦਗਰਜ ਹੋਣ, ਉਹਦੇ ਬੂਹੇ 'ਤੇ ਤਬਾਹੀ ਖੜ੍ਹੀ ਮੌਜੂਦ ਸਮਝੋ।

***

# 39. ਮੁਲਕ ਦੀ ਇੱਜ਼ਤ ਦਾ ਮੁੱਲ

ਜਿਸ ਵੇਲੇ ਦੀਪ ਕੋਰਸੀਕਾ ਵਿਚ ਦੇਸ਼ ਭਗਤ ਲੋਕ ਜੰਗ ਲੜ ਰਹੇ ਸਨ, ਓਸ ਵੇਲੇ ਇਕ ਅਪਰਾਧੀ ਦਾ ਭਤੀਜਾ, ਜੀਹਨੂੰ ਫਾਂਸੀ ਦਾ ਹੁਕਮ ਹੋ ਚੁੱਕਿਆ ਸੀ, ਦੀ ਜਾਨ ਬਖਸ਼ਣ ਦੀ ਅਰਜ਼ੀ ਲੈ ਕੇ ਇਕ ਵੱਡੇ ਸਨਮਾਨ ਵਾਲੀ ਜਨਾਨੀ ਦੇ ਨਾਲ ਜਨਰਲ ਪਾਓਲੀ ਦੇ ਕੋਲ ਗਿਆ। ਉਹਦਾ ਮਕਸਦ ਆਪਣੇ ਚਾਚੇ ਦੀ ਜਾਨ ਬਚਾਓਣਾ ਸੀ। ਉਹਦੇ ਚਾਚੇ ਨੇ ਆਪਣੇ ਮੁਲਕ ਤੇ ਕੌਮ ਦੇ ਖਿਲਾਫ ਗੱਦਾਰੀ ਕੀਤੀ ਸੀ। ਓਸ ਜਨਾਨੀ ਨੇ ਜਨਰਲ ਕੋਲ ਸਿਫਾਰਸ਼ ਕੀਤੀ। ਪਰ ਮੁੰਡੇ ਨੇ ਸਮਝਿਆ ਕਿ ਓਸ ਜਨਾਨੀ ਨੇ ਪੂਰੇ ਜ਼ੋਰ ਨਾਲ ਸਿਫਾਰਸ਼ ਨਹੀਂ ਕੀਤੀ। ਏਸ ਲਈ ਉਹ ਆਪ ਜਨਰਲ ਨੂੰ ਕਹਿਣ ਲੱਗ ਪਿਆ ਕਿ ਕੀ ਮੈਨੂੰ ਗੱਲ ਕਰਨ ਦੀ ਆਗਿਆ ਏ?

ਜਨਰਲ ਨੇ ਕਿਹਾ, "ਹਾਂ, ਕਹਿ, ਕੀ ਕਹਿੰਦਾ ਏਂ?" ਤਦ ਮੁੰਡੇ ਨੇ ਕਿਹਾ ਕਿ:-

"ਹਜ਼ੂਰ, ਜੇ ਮੇਰੇ ਚਾਚੇ ਦੀ ਜਾਨ ਬਖਸ਼ ਦਿੱਤੀ ਜਾਵੇ ਤਾਂ ਉਹਦੇ ਟੱਬਰ ਵਾਲੇ ਰਿਆਸਤ ਨੂੰ ਇਕ ਹਜ਼ਾਰ ਅਸ਼ਰਫੀਆਂ ਦੇ ਦੇਣਗੇ। ਤੇ ਪੰਜਾਹ ਸਿਪਾਹੀਆਂ ਦਾ ਖਰਚਾ ਉਦੋਂ ਤਕ ਦੇਂਦੇ ਰਹਿਣਗੇ, ਜਦ ਤਕ ਕਿ ਘੇਰਾਬੰਦੀ ਖਤਮ ਨਹੀਂ ਹੁੰਦੀ। ਇਹਦੇ ਨਾਲ ਈ ਮੇਰਾ ਚਾਚਾ ਦੇਸ਼ ਵਿਚੋਂ ਨਿੱਕਲ ਜਾਵੇਗਾ। ਤੇ ਮੁੜ ਕੇ ਦੇਸ਼ 'ਚ ਨਹੀਂ ਆਵੇਗਾ।"

ਜਨਰਲ ਪਾਓਲੀ ਓਸ ਮੁੰਡੇ ਦੀ ਇਮਾਨਦਾਰੀ ਤੇ ਦੇਸ਼ ਭਗਤੀ ਤੋਂ ਜਾਣੂੰ ਸਨ। ਏਸ ਲਈ ਉਹਨਾਂ ਨੇ ਕਿਹਾ ਕਿ :-

"ਤੂੰ ਮੁਕੱਦਮੇ ਦੀਆ ਘਟਨਾਵਾਂ ਨੂੰ ਜਾਣਦਾ ਏਂ, ਮੈਨੂੰ ਤੇਰੀ ਇਮਾਨਦਾਰੀ 'ਤੇ ਏਨਾ ਭਰੋਸਾ ਏ ਕਿ ਜੇ ਤੂੰ ਇਹ ਆਖੇਂ ਕਿ ਤੇਰੇ ਚਾਚੇ ਦੀ ਖਲਾਸੀ ਦੀਪ ਦੇ ਫਾਇਦੇ ਤੇ ਹਿਤ ਲਈ ਨਿਆਂ ਵਾਲੀ ਈ ਹੋਵੇਗੀ ਤਾਂ ਮੈਂ ਹੁਣੇ ਉਹਨੂੰ ਛੱਡ ਦਿਆਂ।"

ਭਾਵੇਂ ਕੋਰਸੀਕਾ ਦੇ ਲੋਕ ਆਪਣੇ ਕਬੀਲੇ ਦੇ ਲੋਕਾਂ ਨੂੰ ਬੇਹੱਦ ਪਿਆਰ ਕਰਦੇ ਸਨ, ਪਰ ਓਸ ਮੁੰਡੇ ਨੇ ਰੋ ਕੇ ਜਵਾਬ ਦਿੱਤਾ, "ਮੈਂ ਆਪਣੇ ਦੇਸ ਦੀ ਇੱਜ਼ਤ ਲੱਖ ਚਾਚਿਆਂ ਲਈ ਵੀ ਨਹੀਂ ਵੇਚਾਂਗਾ।"
ਇਹ ਆਖ ਕੇ ਉਹ ਮੁੰਡਾ ਚਲਿਆ ਗਿਆ। ਤੇ ਉਹਦੇ ਚਾਚੇ ਨੂੰ ਕਤਲ ਕਰ

ਦਿੱਤਾ ਗਿਆ। ਇਹਨਾਂ ਮੁਲਕਾਂ ਨੂੰ ਆਪਣੀ ਆਜ਼ਾਦੀ ਤੇ ਕੌਮੀ ਇੱਜ਼ਤ ਦੀ ਏਨੀ ਕਦਰ ਏ। ਹਰ ਦੇਸ਼ ਨੂੰ ਅਜਿਹੇ ਲੋਕਾਂ ਦੀ ਲੋੜ ਏ, ਨਾ ਕਿ ਅਜਿਹਿਆਂ ਦੀ, ਜਿਹੜੇ ਇਕ ਵੇਲੇ ਦੀ ਰੋਟੀ ਪਿੱਛੇ ਮੁਲਕ ਨੂੰ ਵੇਚ ਦੇਣ, ਕੌਮ ਦੀ ਇੱਜ਼ਤ ਕਿਹੜੀ ਗਿਣਤੀ ਵਿਚ ਏ।

***

# 40.ਬੇਗਰਜ਼ੀ ਦੀ ਸਭ ਤੋਂ ਵੱਡੀ ਉਦਾਹਰਣ



((31 ਮਾਰਚ 1621– 16 ਅਗਸ 1678) ਇੰਗਲੈਂਡ ਦਾ ਕਵੀ , ਵਿਅੰਗਕਾ ਤੇ ਸਿਆਸਤਦਾ ਜੋ 1659 ਤੋਂ 1678. ਤਕ ਹਾਊਸ ਆ ਕਾਮਨ ਦਾ ਮੈਬਰ ਵੀ ਰਿਹਾ।)

ਐਂਡਰੋ ਮਾਰਵੇਲ ਨਾਂ ਦਾ ਇਕ ਬਹੁਤ ਈ ਨੇਕੀ ਲਈ ਮਸ਼ਹੂਰ ਅਤੇ ਪੱਕਾ ਦੇਸ਼ ਭਗਤ ਸੀ। ਉਹ ਆਪਣੇ ਸ਼ਹਿਰ ਕਿੰਗਸਟਨ ਉਪਾਨ ਹਿਲ ਦਾ ਵੀਹ ਸਾਲਾਂ ਤੋਂ ਮੈਂਬਰ ਪਾਰਲੀਮੈਂਟ ਰਿਹਾ। ਇੰਗਲਿਸਤਾਨ ਦਾ ਸ਼ਾਹ ਚਾਰਲਸ ਦੂਜਾ ਉਹਦੀਆਂ ਮਖੌਲੀਆ ਲਿਖਤਾਂ ਪੜ੍ਹਨੀਆਂ ਤੇ ਗੱਲਾਂ ਸੁਨਣੀਆਂ ਪਸੰਦ ਕਰਦਾ ਸੀ, ਭਾਵੇਂ ਉਹਨਾਂ ਵਿਚ ਸ਼ਾਹ ਦੇ ਖਿਲਾਫ ਈ ਕਿਉਂ ਨਾ ਲਿਖਿਆ ਹੋਵੇ। ਸ਼ਾਹ ਹਰ ਤਰ੍ਹਾਂ ਨਾਲ ਕੋਸ਼ਿਸ ਕਰਦਾ ਸੀ ਕਿ ਉਹ ਲਾਇਕ ਬੰਦਾ ਉਹਦੀ ਪਾਰਟੀ ਵਿਚ ਆ ਜਾਵੇ। ਪਰ ਮਾਰਵੇਲ ਦੀ ਇਮਾਨਦਾਰੀ ਕਿਸੇ ਵੀ ਲੋਭ ਦੇ ਮੁਕਾਬਲੇ 'ਚ ਤਕੜੀ ਢਾਲ ਸੀ। ਏਸ ਕਰ ਕੇ ਸ਼ਾਹ ਦੀਆਂ ਸਾਰੀਆਂ ਕੋਸ਼ਿਸ਼ਾਂ ਐਂਵੇਂ ਗਈਆਂ। ਇਹਦੇ ਬਾਵਜੂਦ ਮਾਰਵੇਲ ਦਾ ਹੱਥ ਹਮੇਸ਼ਾ ਤੰਗ ਈ ਰਹਿੰਦਾ ਸੀ। ਬਾਦਸ਼ਾਹ ਨੇ ਉਹਨੂੰ ਵੱਡੀਆਂ ਵੱਡੀਆਂ ਨੌਕਰੀਆਂ ਦੀ ਪੇਸ਼ਕਸ਼ ਕੀਤੀ, ਪਰ ਉਹਨੇ ਉਹਨਾਂ ਨੂੰ ਦੇਖਿਆ ਵੀ ਨਹੀਂ। ਇਕ ਵਾਰ ਮਾਰਵੇਲ ਵੀ ਸ਼ਾਹੀ ਮਹਿਲ ਦੀ ਇਕ ਦਾਅਵਤ ਵਿਚ ਸ਼ਾਮਲ ਸੀ। ਤੇ ਬਾਦਸ਼ਾਹ ਸਲਾਮਤ ਉਹਦੀਆਂ ਗੱਲਾਂ ਤੋਂ ਸੁਆਦ ਲੈ ਰਹੇ ਸਨ। ਦੂਜੇ ਦਿਨ ਬਾਦਸ਼ਾਹ ਨੇ ਆਪਣੇ ਖਜ਼ਾਨਚੀ ਲਾਰਡ ਡੁਬਨੀ ਨੂੰ ਮਾਰਵੇਲ ਦੇ ਮਕਾਨ 'ਤੇ ਭੇਜਿਆ। ਮਾਰਵੇਲ ਇਕ ਮੁਹੱਲੇ ਦੇ ਨਿੱਕੇ ਜਿਹੇ ਮਕਾਨ ਦੀ ਉੱਤਲੀ ਮੰਜ਼ਲ 'ਤੇ ਇਕ ਕਮਰੇ ਵਿਚ ਰਹਿੰਦਾ ਸੀ। ਜਦ ਖਜ਼ਾਨਚੀ ਉਹਦੇ

ਮਕਾਨ 'ਤੇ ਪਹੁੰਚਿਆ ਤਾਂ ਉਹ ਕੁਝ ਲਿਖ ਰਿਹਾ ਸੀ।

ਖਜ਼ਾਨਚੀ ਨੇ ਜਦ ਅਚਾਨਕ ਬੂਹਾ ਖੜਕਾਇਆ ਤਾਂ ਮਾਰਵੇਲ ਨੂੰ ਬੇਹੱਦ ਹੈਰਾਨੀ ਹੋਈ ਤੇ ਉਹ ਕਹਿਣ ਲੱਗਿਆ ਕਿ :-

"ਜਨਾਬ ਤੁਹਾਨੂੰ ਭੁਲੇਖਾ ਲੱਗਿਆ ਏ। ਤੁਸੀਂ ਕੀਹਨੂੰ ਲੱਭਦੇ ਫਿਰਦੇ ਹੋਂ? ਕਿਤੇ ਰਸਤਾ ਤੇ ਨਹੀਂ ਭੁੱਲ ਗਏ?"

ਖਜ਼ਾਨਚੀ ਨੇ ਜਵਾਬ ਦਿੱਤਾ, "ਨਹੀਂ, ਮੈਨੂੰ ਮਾਰਵੇਲ ਦੀ ਲੋੜ ਸੀ। ਉਹਨੂੰ ਮੈਂ ਲੱਭ ਲਿਆ ਏ।"

ਇਹਦੇ ਬਾਅਦ ਕਿਹਾ ਕਿ ਮੈਨੂੰ ਬਾਦਸ਼ਾਹ ਨੇ ਖਾਸ ਤੌਰ 'ਤੇ ਤੁਹਾਨੂੰ ਮਿਲਣ ਲਈ ਭੇਜਿਆ ਏ। ਤੇ ਪੁੱਛਿਆ ਏ ਕਿ ਉਹ ਤੁਹਾਡੀ ਕੀ ਸੇਵਾ ਕਰ ਸਕਦੇ ਨੇ?"

ਮਾਰਵੇਲ ਨੇ ਹੱਸ ਦੇ ਜਵਾਬ ਦਿੱਤਾ, "ਇਹ ਸ਼ਾਹ ਦੇ ਅਖਤਿਆਰ ਦੇ ਬਾਹਰ ਏ ਕਿ ਉਹ ਮੇਰੀ ਕੋਈ ਸੇਵਾ ਕਰਨ।"

ਪਰ ਖਜ਼ਾਨਚੀ ਨੇ ਉਹਦੀ ਗੱਲ ਨੂੰ ਟਾਲਦਿਆਂ ਕਿਹਾ, "ਤੁਹਾਨੂੰ ਪਤਾ ਏ ਕਿ ਬਾਦਸ਼ਾਹਾ ਦੇ ਦਰਬਾਰ 'ਚ ਇਹ ਗੱਲ ਪੱਕੀ ਮੰਨ ਲਈ ਜਾਂਦੀ ਏ ਕਿ ਜੀਹਦੇ 'ਤੇ ਉਹ ਮਿਹਰਬਾਨੀ ਕਰਨ, ਉਹ ਉਹਨਾਂ ਦੇ ਹੱਕ 'ਚ ਆਪਣੀ ਰਾਏ ਜ਼ਾਹਰ ਕਰੇ। ਕਿਉਂਕਿ ਬਾਦਸ਼ਾਹ ਨੇ ਠੀਕ ਤੌਰ 'ਤੇ ਤੁਹਾਡੀ ਲਿਆਕਤ ਦਾ ਅੰਦਾਜ਼ਾ ਲਾਇਆ ਏ, ਏਸ ਲਈ ਉਹ ਜਾਨਣਾ ਚਾਹੁੰਦੇ ਨੇ ਕਿ ਸਾਡੇ ਦਰਬਾਰ 'ਚ ਅਜਿਹੀ ਕੋਈ ਥਾਂ ਏ, ਜੀਹਨੂੰ ਤੁਸੀਂ ਕਬੂਲ ਕਰ ਲਉਂਗੇ?"

ਮਾਰਵੇਲ ਨੇ ਬੜੀ ਦਲੇਰੀ ਨਾਲ ਜਵਾਬ ਦਿੱਤਾ ਕਿ :-

"ਜੇ ਮੇਰੇ ਵਿਚ ਜ਼ਰਾ ਵੀ ਗੈਰਤ ਤੇ ਸ਼ਰਮ ਹੋਵੇ ਤਾਂ ਮੈਂ ਇਹ ਮਿਹਰਬਾਨੀ ਕਬੂਲ ਨਹੀਂ ਕਰ ਸਕਦਾ। ਕਿਉਂਕਿ ਜੇ ਮੈਂ ਕਬੂਲ ਕਰ ਲਵਾਂਗਾ ਤਾਂ ਸ਼ਾਹ ਦੇ ਆਪਣੇ ਉੱਤੇ ਕੀਤੇ ਅਹਿਸਾਨ ਨੂੰ ਭੁੱਲਣਾ ਹੋਵੇਗਾ। ਕਿਉਂਕਿ ਮੈਂ ਜ਼ਰੂਰ ਸ਼ਾਹ ਦੇ ਖਿਲਾਫ ਰਾਏ ਦਿਆਂਗਾ। ਜੇ ਮੈਂ ਉਹਨਾਂ ਦੇ ਹੱਕ ਵਿਚ ਭੁਗਤਾਂ ਤਾਂ ਆਪਣੇ ਮੁਲਕ ਵਿਚ ਨਮਕ ਹਰਾਮ ਤੇ ਗੱਦਾਰ ਸਾਬਤ ਹੋਵਾਂਗਾ।

"ਏਸ ਲਈ ਜਿਹੜੀਆਂ ਮਿਹਰਬਾਨੀਆਂ ਮੈਂ ਬਾਦਸ਼ਾਹ ਸਲਾਮਤ ਤੋਂ ਚਾਹੁੰਦਾ ਹਾਂ, ਉਹ ਇਹ ਏ ਕਿ ਉਹ ਮੈਨੂੰ ਵੀ ਆਪਣੀ ਓਸ ਪਰਜਾ ਵਾਂਗ ਸਮਝਣ, ਜਿਹੜੀ ਉਹਨਾਂ ਦੇ ਹੁਕਮਾਂ ਨੂੰ ਮੰਨਦੀ ਏ। ਮੈਂ ਉਹਨਾਂ ਦੇ ਸੁਚੱਜੇ ਹਿਤਾਂ ਲਈ ਹਰ ਵੇਲੇ ਆਪਣੇ ਫਰਜ਼ ਨਿਭਾਉਂਦਾ ਰਹਾਂਗਾ।"

ਇਹਨਾਂ ਸ਼ਬਦਾਂ ਨਾਲ ਉਹਨੇ ਬਾਦਸ਼ਾਹ ਦੀਆਂ ਮਿਹਰਬਾਨੀਆਂ ਨੂੰ ਨਾਮਨਜ਼ੂਰ ਕਰ ਦਿੱਤਾ। ਜਦ ਲਾਰਡ ਡੁਬਨੀ ਨੇ ਦੇਖਿਆ ਕਿ ਉਹਦੀ ਕੋਈ ਵੀ ਚਾਲ ਸਫਲ ਨਹੀਂ ਹੋਈ ਤੇ ਉਹਨੇ ਕੋਈ ਵੀ ਸ਼ਾਹੀ ਸੇਵਾ ਕਬੂਲ ਨਹੀਂ ਕੀਤੀ ਤਾਂ ਕਹਿਣ ਲੱਗੇ ਕਿ,

"ਬਾਦਸ਼ਾਹ ਸਲਾਮਤ ਨੇ ਇਹ ਵੀ ਅਖਵਾਇਆ ਏ ਕਿ ਤੁਹਾਨੂੰ ਇਕ ਹਜ਼ਾਰ ਪੌਂਡ ਦੀ ਭੇਟਾ ਦਿੱਤੀ ਜਾਵੇ। ਤੁਸੀਂ ਇਹਨੂੰ ਜ਼ਰੂਰ ਕਬੂਲ ਕਰ ਲਵੋਂਗੇ। ਇਹਦੇ ਬਾਅਦ ਤੁਹਾਨੂੰ ਅਖਤਿਆਰ ਏ ਕਿ ਤੁਸੀਂ ਚੰਗੀ ਤਰ੍ਹਾਂ ਵਿਚਾਰ ਕਰ ਕੇ ਜਵਾਬ ਦਿਓ। ਤੇ ਦੱਸਣਾ ਕਿ ਤੁਸੀਂ ਕਿਹੜਾ ਅਹੁਦਾ ਪਸੰਦ ਕਰੋਂਗੇ।"

ਪਰ ਮਾਰਵੇਲ ਨੇ ਇਹ ਨਗਦ ਨਜ਼ਰਾਨਾ ਵੀ ਓਸੇ ਤਰ੍ਹਾਂ ਨਾਮਨਜ਼ੂਰ ਕਰ ਦਿੱਤਾ, ਜਿਸ ਤਰ੍ਹਾਂ ਨੌਕਰੀ ਕਰਨ ਦਾ ਕੀਤਾ ਸੀ। ਭਾਵੇਂ ਉਹ ਉਸ ਵੇਲੇ ਏਨਾ ਫਾਕੇ ਹਾਲ ਸੀ ਕਿ ਖਜ਼ਾਨਚੀ ਦੇ ਤੁਰ ਜਾਣ ਦੇ ਬਾਅਦ ਕੁਝ ਈ ਮਿੰਟਾਂ ਵਿਚ ਉਹਨੂੰ ਆਪਣੇ ਇਕ ਗਵਾਂਢੀ ਤੋਂ ਇਕ ਰੁਪਿਆ ਮੰਗਣਾ ਪਿਆ ਸੀ। ਮੁਲਕ ਤੇ ਕੌਮ ਦੇ ਪਿਆਰ ਨੇ ਉਹਦੇ ਦਿਲ 'ਤੇ ਏਸ ਤਰ੍ਹਾਂ ਕਬਜ਼ਾ ਕੀਤਾ ਹੋਇਆ ਸੀ ਕਿ ਉਹਨੂੰ ਆਪਣੇ ਨਿੱਜੀ ਹਿਤਾਂ ਬਾਰੇ ਸੋਚਣ ਦੀ ਵਿਹਲ ਈ ਨਹੀਂ ਮਿਲਦੀ ਸੀ। ਉਹ ਉਹਨਾਂ ਵੱਨ ਧਿਆਨ ਈ ਨਹੀਂ ਕਰ ਸਕਦਾ ਸੀ।

ਪਰ ਦੁਨੀਆ 'ਚ ਅਜਿਹੇ ਮੁਲਕ ਵੀ ਹਨ, ਜਿਨ੍ਹਾਂ ਦੇ ਵਾਸੀ ਛੋਟੇ ਮੋਟੇ ਨਿੱਜੀ ਹਿਤਾਂ ਤੇ ਫਾਇਦੇ ਲਈ ਆਪਣੀ ਕੌਮ ਅਤੇ ਆਪਣੀ ਇੱਜ਼ਤ ਨੂੰ ਛੱਡ ਕੇ ਕੇ ਈ ਚਲੇ ਜਾਂਦੇ ਨੇ। ਪਰ ਅਜਿਹੇ ਲੋਕ ਲੋਭ ਦੇਣ ਵਾਲਿਆਂ ਦੀ ਨਜ਼ਰ ਵਿਚ ਵੀ ਮਿੱਟੀ ਜਿਹੇ, ਭੈੜੇ ਤੇ ਜ਼ਲੀਲ ਸਮਝੇ ਜਾਂਦੇ ਨੇ। ਤੇ ਉਹਨਾਂ 'ਤੇ ਉਹਨਾਂ ਦੀ ਸਾਰੀ ਕੌਮ ਲਾਹਨਤਾਂ ਪਾਉਂਦੀ ਏ। ਭਾਵੇਂ ਉਹਨਾਂ ਦੇ ਮੂੰਹ 'ਤੇ ਕੋਈ ਅਜਿਹੀ ਗੱਲ ਨਾ ਆਖਣ।

***

# 41. ਦੇਸ਼ ਭਗਤ ਕਦੋਂ ਉੱਕਦੇ ਨੇ

ਲਗਭਗ ਸਨ 559 ਈ. 'ਚ ਜਦ ਪਰੋਕੋਪੀਸ ਨਾਂ ਦੇ ਇਕ ਬੰਦੇ ਨੇ ਇਟਲੀ ਵਾਲਿਆਂ ਦਾ ਸ਼ਾਹੀ ਨਿਸ਼ਾਨ ਖੋਹ ਲਿਆ ਸੀ ਤੇ ਆਪ ਹਾਕਮ ਬਣ ਗਿਆ ਸੀ, ਓਸ ਵੇਲੇ ਏਸ ਮੁਲਕ ਵਿਚ ਆਰਬੇਟੂ ਨਾਂ ਦਾ ਪੁਰਾਣਾ ਸੈਨਾਪਤੀ ਸੀ। ਜਿਸ ਨੂੰ ਫਲਿਸਤੀਨ ਦੇ ਬਾਦਸ਼ਾਹ ਨੇ ਕਾਸਨਲ ਦਾ ਅਹੁਦਾ ਦੇ ਦਿੱਤਾ ਸੀ। ਪਰੋਕੋਪੀਸ ਨੇ ਓਸ ਬੰਦੇ ਨੂੰ ਮਜਬੂਰ ਕੀਤਾ ਕਿ ਉਹ ਮੁੜ ਕੇ ਫੌਜ ਵਿਚ ਨੌਕਰੀ ਕਰ ਲਵੇ। ਤੇ ਜੰਗ ਦੇ ਮੈਦਾਨ ਵਿਚ ਚਲਿਆ ਜਾਵੇ।

ਫੇਰ ਉਹ ਬੰਦਾ ਜੰਗ ਦੇ ਮੈਦਾਨ ਵਿਚ ਭੇਜਿਆ ਗਿਆ। ਤੇ ਗ਼ੈਨ ਨਾਂ ਦੇ ਸਥਾਨ 'ਤੇ ਹੋਈ ਜੰਗ ਵਿਚ ਉਹਨੇ ਆਪਣੇ ਸਿਰ ਤੋਂ ਆਪਣਾ ਈ ਲੋਹੇ ਦਾ ਟੋਪ ਲਾਹ ਲਿਆ। ਤੇ ਸਿਪਾਹੀਆਂ ਨੂੰ ਕਹਿਣ ਲੱਗਿਆ ਕਿ :-

> **"ਹੇ ਮੇਰੇ ਪਿਆਰੇ ਬੱਚਿਓ ਤੇ ਸਾਥੀਓ ! ਇਹ ਕਿੰਨੀ ਜ਼ਲੀਲ ਜਿਹੀ ਗੱਲ ਏ ਕਿ ਅਸੀਂ ਇਕ ਭੈੜੇ ਜਿਹੇ ਜ਼ਾਲਮ ਵਾਸਤੇ ਖ਼ੂਨ ਡੋਲ੍ਹੀਏ। ਆਓ, ਆਪਣੇ ਪੁਰਾਣੇ ਕਮਾਂਡਰ ਦੇ ਨਾਲ ਆਓ, ਜਿਹੜਾ ਤੁਹਾਡੇ ਨਾਲ ਵਾਰ ਵਾਰ ਆਪਣੇ ਦੇਸ਼ ਤੇ ਕੌਮ ਦੀ ਇੱਜ਼ਤ ਦੀ ਖ਼ਾਤਰ ਲੜਿਆ ਏ। ਤੇ ਜਿੱਤਾਂ ਪ੍ਰਾਪਤ ਕੀਤੀਆਂ ਨੇ।"**

ਓਸ ਬੁੱਢੇ ਦੇਸ਼ ਭਗਤ ਦੇ ਜੋਸ਼ ਭਰੇ ਇਹ ਸ਼ਬਦ ਸੁਣ ਕੇ ਸਾਰੇ ਫੌਜੀ, ਜਿਹੜੇ ਹੁਣ ਤਕ ਗੁਲਾਮਾਂ ਵਾਂਗ ਜੇਤੂ ਪਰੋਕੋਪੀ ਲਈ ਲੜ ਰਹੇ ਸਨ, ਉਹਦੇ ਨਾਲ ਹੋ ਗਏ। ਤੇ ਕੌਮੀ ਗੱਦਾਰੀ ਛੱਡ ਕੇ ਤੁਰਤ ਕੌਮੀ ਦੁਸ਼ਮਣ 'ਤੇ ਟੁੱਟ ਕੇ ਪੈ ਗਏ।

ਜਿਸ ਦਾ ਨਤੀਜਾ ਇਹ ਹੋਇਆ ਕਿ ਪਰੋਕੋਪੀ ਓਸ ਥਯਾਟਰੀਆ ਤੇ ਨੇਕੋਨੀਆ ਦੀਆਂ ਦੋ ਜੰਗਾਂ ਵਿਚ ਆਪਣੀ ਈ ਵਿਰੋਧੀ ਹੋਈ ਫੌਜ ਤੋਂ ਹਾਰ ਕੇ ਭੱਜ ਗਿਆ। ਕੁਝ ਚਿਰ ਜੰਗਲਾਂ ਅਤੇ ਪਹਾੜਾਂ ਵਿਚ ਰੁਲ਼ਦਾ ਫਿਰਦਾ ਫੜਿਆ ਗਿਆ। ਕਿਉਂਕਿ ਉਹਦੇ ਈ ਸਾਥੀਆਂ, ਜਿਹੜੇ ਉਹਦੇ ਨਾਲ ਖ਼ੁਸ਼ ਨਹੀਂ ਸਨ, ਨੇ ਉਹਨੂੰ ਗਰਿਫਤਾਰ ਕਰਾ ਦਿੱਤਾ। ਜਿਥੇ ਉਹਨੂੰ ਫਾਂਸੀ ਦੇ ਦਿੱਤੀ ਗਈ। ਤੇ ਮੁਲਕ ਦੁਸ਼ਮਣਾਂ ਦੇ ਹੱਥਾਂ 'ਚੋਂ ਨਿੱਕਲ ਕੇ ਮੁੜ ਕੌਮ ਦੀ ਹਕੂਮਤ ਵਿਚ ਆ ਗਿਆ।

***

# 42. ਬਾਦਸ਼ਾਹ ਜੌਰਜ ਪਹਿਲਾ

ਏਸ ਲਾਇਕ ਤੇ ਪਰਜਾ ਨੂੰ ਪਾਲਣ ਵਾਲੇ ਬਾਦਸ਼ਾਹ ਨੇ 6 ਨਵੰਬਰ ਸਨ 1718 ਈ. ਨੂੰ ਲਾਰਡ ਮੇਅਰ ਲੰਡਨ ਦੀ ਇਕ ਅਰਜ਼ੀ ਦੇ ਜਵਾਬ ਵਿਚ ਹੇਠ ਲਿਖੀ ਗੱਲ ਆਖੀ ਸੀ :-

"ਮੈਂ ਆਪਣੇ ਲਈ ਹੀ ਨਹੀਂ ਸਗੋਂ ਤੁਹਾਡੇ ਖਾਤਰ ਵੀ ਬਹੁਤ ਖੁਸ਼ ਹੋਵਾਂਗਾ, ਜੇ ਮੇਰੇ ਜ਼ਮਾਨੇ ਵਿਚ ਮੇਰੀ ਨੇਕ ਪਰਜਾ ਦੇ ਅਧਿਕਾਰ ਨੂੰ ਨੁਕਸਾਨ ਪੁਚਾਉਣ ਵਾਲੀਆਂ ਖਰਾਬੀਆਂ ਦਾ ਪਤਾ ਲੱਗ ਜਾਵੇ। ਕਿਉਂਕਿ ਮੈਂ ਏਸ ਤਰ੍ਹਾਂ ਤੁਹਾਨੂੰ ਤੇ ਸਾਰੀ ਪਰਜਾ ਨੂੰ ਬਹੁਤ ਜ਼ਬਰਦਸਤ ਸਬੂਤ ਦੇ ਸਕਾਂਗਾ ਕਿ ਮੈਨੂੰ ਉਹਨਾਂ ਦੇ ਅਧਿਕਾਰਾਂ ਦਾ ਕਿੰਨਾ ਖਿਆਲ ਏ।

"ਬਾਦਸ਼ਾਹਾਂ ਤੋਂ ਵੀ ਵੱਡਾ ਇਕ ਬਾਦਸ਼ਾਹ ਏ, ਜੀਹਦੇ ਸਾਹਮਣੇ ਸਭ ਨੂੰ ਜਵਾਬ ਦੇਣ ਲਈ ਖਲੋਣਾ ਪੈਂਦਾ ਏ। ਤੇ ਉਥੇ ਕੋਈ ਬਹਾਨਾ ਤੇ ਦਲੀਲ ਦਿੱਤੀ ਨਹੀਂ ਜਾ ਸਕਦੀ ਜਿਹੜਾ ਬਾਦਸ਼ਾਹ ਓਸ ਤੋਂ ਨਹੀਂ ਡਰਦਾ, ਉਹ ਚੰਗਾ ਵੱਡਾ ਪਾੜ ਖਾਣਾ ਜਾਨਵਰ ਏ। ਪਰ ਬਾਦਸ਼ਾਹ ਨਹੀਂ ਏ।"

***

## 43. ਇਕ ਮਾਛੀ ਦੀ ਗੈਰਤ

ਇੰਗਲਿਸਤਾਨ ਦੇ ਬਾਦਸ਼ਾਹ ਵਿਲੀਅਮ ਤੀਜੇ ਦੇ ਗੱਦੀ 'ਤੇ ਬਹਿਣ ਦੇ ਥੋੜ੍ਹੇ ਜਿਹੇ ਸਮੇਂ ਬਾਅਦ ਸਮੁੰਦਰੀ ਫੌਜ ਦੇ ਕਮਾਂਡਰ ਟੋਰੋ ਐਲ ਦੇ ਬੇੜੇ ਦਾ ਇਕ ਜਹਾਜ਼ ਕਨਾਰਾ ਸੇਕਸ 'ਤੇ ਸ਼ਾਹ ਜੇਮਜ਼ ਦੀ ਸਹਾਇਤ ਦੇ ਲਈ ਆਇਆ ਸੀ। ਉਹਨੇ ਉਥੇ ਇਕ ਮਾਛੀ, ਜਿਹੜਾ ਉਥੇ ਸ਼ਿਕਾਰ ਕਰ ਰਿਹਾ ਸੀ, ਨੂੰ ਗਰਿਫਤਾਰ ਕਰ ਲਿਆ। ਜਹਾਜ਼ ਦੇ ਕਪਤਾਨ ਨੇ ਉਹਦੇ ਕੋਲੋਂ ਮੁਲਕ ਦੇ ਲੋਕਾਂ ਦੇ ਹਾਲਾਤ ਜਾਨਣੇ ਸਨ। ਉਹਨੂੰ ਪੁੱਛਿਆ ਗਿਆ ਕਿ ਪਰਜਾ ਦੋਹਾਂ ਵਿਚੋਂ ਕੀਹਨੂੰ ਵੱਧ ਪਿਆਰ ਕਰਦੀ ਏ?

ਸਮੁੰਦਰੀ ਕਮਾਂਡਰ ਨੇ ਮਛੇਰੇ ਨੂੰ ਪੁੱਛਿਆ ਕਿ ਉਹ ਵਿਲੀਅਮ ਨੂੰ ਵੱਧ ਪਿਆਰ ਕਰਦਾ ਏ ਜਾਂ ਜੇਮਜ਼ ਨੂੰ?

ਮਛੇਰੇ ਨੇ ਬਹੁਤ ਹੈਰਾਨੀ ਨਾਲ ਓਸ ਕਮਾਂਡਰ ਨੂੰ ਦੇਖਿਆ ਤੇ ਕਿਹਾ ਕਿ :-

> **"ਹਜ਼ੂਰ! ਮੈਨੂੰ ਆਪਣੀ ਸਾਰੀ ਉਮਰ ਉਹਨਾਂ ਦੋਹਾਂ ਸ਼ਾਹਾਂ ਨੂੰ ਮਿਲਣ ਦਾ ਮੌਕਾ ਨਹੀਂ ਮਿਲਿਆ। ਸੰਭਵ ਏ ਕਿ ਇਹ ਦੋਵੇਂ ਬਹੁਤ ਚੰਗੇ ਪਿਆਰ ਕਰਨ ਵਾਲੇ ਹੋਣ। ਮੇਰੇ ਮਨ 'ਚ ਦੋਹਾਂ ਵਿਚੋਂ ਕਿਸੇ ਪ੍ਰਤੀ ਵੀ ਕੋਈ ਮਾੜੀ ਗੱਲ ਨਹੀਂ ਏ। ਰੱਬ ਦੋਹਾਂ ਨੂੰ ਖੁਸ਼ ਰੱਖੇ। ਤੇ ਬਰਕਤਾਂ ਪਾਵੇ। ਮੈਨੂੰ ਕਿਸੇ ਨਾਲ ਵੀ ਵਾਸਤਾ ਨਹੀਂ ਏ। ਮੈਂ ਅਣਪੜ੍ਹ ਪੇਂਡੂ ਬੰਦਾ ਹਾਂ। ਮੇਰੀ ਰਾਏ ਲੋਕਾਂ ਤਕ ਕਿੱਥੇ ਪਹੁੰਚ ਸਕਦੀ ਏ?"**

ਸਮੁੰਦਰੀ ਫੌਜ ਦੇ ਕਪਤਾਨ ਨੇ ਉਹਦੇ ਕੋਲੋਂ ਕਈ ਤਰ੍ਹਾਂ ਦੇ ਸਵਾਲ ਪੁੱਛੇ। ਜਦ ਉਹਨੂੰ ਏਸ ਗੱਲ ਦਾ ਅਹਿਸਾਸ ਹੋਇਆ ਕਿ ਇਹਨੂੰ ਤਾਂ ਕੁਝ ਵੀ ਪਤਾ ਨਹੀਂ, ਇਹ ਤਾਂ ਦੇਸ਼ ਦੇ ਮਾਮਲਿਆਂ ਬਾਰੇ ਕੋਈ ਗੱਲ ਕਰ ਈ ਨਹੀਂ ਸਕਦਾ ਤਾਂ ਕਪਤਾਨ ਨੇ ਕਿਹਾ ਕਿ:-

"ਚੰਗਾ ਆ ਜਾ, ਤੂੰ ਮੇਰੇ ਜਹਾਜ਼ 'ਤੇ ਆ ਕੇ ਬੰਦੂਕ ਚੁੱਕ ਤੇ ਸਿਪਾਹੀ ਬਣ ਜਾ। ਕਿਉਂ ਕਿ ਤੇਰਾ ਕਿਸੇ ਵੀ ਧਿਰ ਨਾਲ ਕੋਈ ਸਬੰਧ ਨਹੀਂ ਏ।"

ਇਹ ਸੁਣ ਕੇ ਮਾਛੀ ਨੇ ਕਿਹਾ :-

> **"ਤੁਸੀਂ ਕੀ ਫਰਮਾਇਆ? ਬੰਦੂਕ ਚੁੱਕਣ ਤੋਂ ਤੁਹਾਡਾ ਮਤਲਬ ਕੀ ਏ? ਕੀ ਤੁਸੀਂ ਮੈਨੂੰ ਆਪਣੇ ਦੇਸ਼ ਦੇ ਵਿਰੁੱਧ ਲੜਾਉਣਾ ਚਾਹੁੰਦੇ ਹੋ? ਹਜ਼ੂਰ ਮੈਨੂੰ ਮਾਫ ਕਰਨਾ, ਮੈਂ ਆਪਣੇ ਦੇਸ਼ ਦੇ ਵਿਰੁੱਧ ਲੜਨ ਤੋਂ ਪਹਿਲਾਂ ਹਜ਼ਾਰ ਮੌਤਾਂ ਕਬੂਲ ਕਰਨ ਨੂੰ ਤਿਆਰ ਹਾਂ।"**

ਜਿਹੜੇ ਦੇਸ਼ ਵਿਚ ਅਜਿਹੇ ਮਛੇਰੇ ਹੋਣ, ਉਥੋਂ ਦੇ ਹੋਰ ਵਾਸੀਆਂ ਦੀ ਸੋਚ ਕਿੱਡੀ ਵੱਡੀ ਹੋਵੇਗੀ। ਤੇ ਅਜਿਹੇ ਮੁਲਕ ਵਿਚ ਰੱਬ ਦੀਆਂ ਬਰਕਤਾਂ ਤੇ ਇੱਜ਼ਤਾਂ ਦਾ ਮੀਂਹ ਕਿਉਂ ਨਾ ਦਿਨ ਰਾਤ ਵਰ੍ਹਦਾ ਹੋਵੇ।

ਤੇ ਜਿਹੜੇ ਮੁਲਕ ਦੇ ਵਿਦਵਾਨ ਤੇ ਸਿਆਣੇ ਵੀ ਜ਼ਮੀਨ ਦੇ ਇਕ ਟੁਕੜੇ ਲਈ ਬਾਪ ਨੂੰ ਕਤਲ ਕਰ ਦੇਣ, ਉਥੇ ਤਾਂ ਦਿਨ ਰਾਤ ਕੁਦਰਤ ਦੀਆਂ ਲਾਹਨਤਾਂ ਵਰ੍ਹਦੀਆਂ ਰਹਿੰਦੀਆਂ ਨੇ।

***

# 44. ਕੁਰਬਾਨੀ ਦੀ ਭਾਵਨਾ

ਇੰਗਲਿਸਤਾਨ ਦੇ ਬਾਦਸ਼ਾਹ ਚਾਰਲਸ ਪਹਿਲਾ ਦੇ ਜ਼ਮਾਨੇ ਵਿਚ ਸਮੁੰਦਰੀ ਸੈਨਾ ਦੇ ਮਹਿਕਮੇ ਦੇ ਇਕ ਖਜਾਨਚੀ ਸਰ ਹੈਨਰੀ ਸ਼ੇਨ ਨੂੰ ਮਹਿਨਤਾਨੇ ਵਜੋਂ ਇਕ ਪੌਂਡ ਪਿੱਛੇ ਚਾਰ ਪੈਂਸ ਮਿਲਦੇ ਸਨ। ਪਰ ਕਿਉਂਕਿ ਓਸ ਸਮੇਂ 'ਚ ਹਾਲੈਂਡ ਵਾਲਿਆਂ ਨਾਲ ਜੰਗ ਲੱਗੀ ਹੋਈ ਸੀ, ਏਸ ਲਈ ਇਹ ਰਕਮ ਤੀਹ ਹਜ਼ਾਰ ਪੌਂਡ ਸਾਲਾਨਾ ਹੋ ਜਾਂਦੀ ਸੀ।

ਸਰ ਹੈਨਰੀ ਨੇ ਬੜੀ ਖੁੱਲ੍ਹ-ਦਿਲੀ ਨਾਲ ਏਸ ਆਮਦਨੀ ਦੀ ਸੂਚਨਾ ਪਾਰਲੀਮੈਂਟ ਨੂੰ ਦੇ ਦਿੱਤੀ। ਤੇ ਕਿਹਾ ਕਿ ਏਨੀ ਰਕਮ ਪ੍ਰਾਪਤ ਕਰਨਾ ਕੌਮ ਨੂੰ ਲੁੱਟਣ ਵਾਲੀ ਗੱਲ ਏ। ਏਸ ਲਈ ਚਾਰਲਸ ਨੇ ਮੈਨੂੰ ਜਿਹੜਾ ਵਜ਼ੀਫਾ ਦਿੱਤਾ ਹੋਇਆ ਏ, ਉਹ ਮੈਂ ਮੋੜ ਦੇਂਦਾ ਹਾਂ। ਉਹਦੀ ਥਾਂ 'ਤੇ ਇਕ ਕਲਰਕ ਦੀ ਤਨਖਾਹ, ਜੀਹਨੂੰ ਮੈਂ ਕੰਮ ਸਿਖਾਇਆ ਏ, ਦੋ ਸੌ ਪੌਂਡ ਕਰ ਦਿੱਤੀ ਜਾਵੇ।

ਪਾਰਲੀਮੈਂਟ ਨੇ ਜਦੋ ਹੀ ਇਹ ਪ੍ਰਸਤਾਵ ਸਵੀਕਾਰ ਕਰ ਲਿਆ। ਤੇ ਉਹਦੀ ਖੁਲ੍ਹ-ਦਿਲੀ ਦੇ ਬਦਲੇ ਬਾਰਾਂ ਸੌ ਪੌਂਡ ਸਾਲਾਨਾ ਦਾ ਵਜ਼ੀਫਾ ਸਰ ਹੈਨਰੀ ਨੂੰ ਬੰਨ੍ਹ ਦਿੱਤਾ।

ਏਸ ਜ਼ਮਾਨੇ 'ਚ ਕਿੰਨੇ ਕੁ ਅਜਿਹੇ ਲੋਕ ਹੋਣਗੇ, ਜਿਨ੍ਹਾਂ ਨੂੰ ਅਸੀਂ ਇਹ ਕਹਿ ਸਕੀਏ ਕਿ :-

"ਆਓ! ਤੁਸੀਂ ਵੀ ਇੰਜ ਈ ਕਰੋ।"

***

## 45. ਡੰਗਰ-ਸ਼ਕਤੀ ਤੋਂ ਪਰਜਾ ਦਾ ਪਿਆਰ ਕੀਮਤੀ ਹੁੰਦਾ ਏ

ਇਕ ਵਾਰ ਡਿਊਕ ਔਫ ਵਰਟਮਬਰਗ ਯੋਰਪ ਦੇ ਕੁਝ ਬਾਦਸ਼ਾਹਾਂ ਤੇ ਜਰਮਨੀ ਦੇ ਮੁਦਮੁਖਤਿਆਰ ਰਈਸਾਂ ਦੇ ਨਾਲ ਖਾਣਾ ਖਾ ਰਹੇ ਸੀ। ਗੱਲਾਂ ਗੱਲਾਂ 'ਚ ਵਿਸ਼ਾ ਇਹ ਛਿੜ ਗਿਆ ਕਿ ਕੀਹਦੇ ਕੋਲ ਕਿੰਨੀ ਫੌਜ ਤੇ ਕਿੰਨੀ ਤਾਕਤ ਏ? ਜਦ ਸਾਰੇ ਆਪਣੀ ਆਪਣੀ ਸ਼ੇਖੀ ਮਾਰ ਚੁੱਕੇ ਤਾਂ ਡਿਊਕ ਨੇ ਕਿਹਾ :-

> **"ਮੈਨੂੰ ਤੁਹਾਡੀ ਏਸ ਸ਼ਕਤੀ 'ਤੇ ਕੋਈ ਸਾੜਾ ਨਹੀਂ ਏ, ਜਿਹੜੀ ਸ਼ਕਤੀ ਤੁਹਾਨੂੰ ਪਰਮਾਤਮਾ ਨੇ ਦਿੱਤੀ ਏ, ਉਹ ਠੀਕ ਏ। ਪਰ ਮੈਨੂੰ ਏਸ ਗੱਲ ਦਾ ਮਾਣ ਏ ਕਿ ਮੈਂ ਆਪਣੀ ਛੋਟੀ ਜਿਹੀ ਰਿਆਸਤ ਵਿਚ ਹਰ ਵੇਲ਼ੇ ਸੁਖ ਸ਼ਾਂਤੀ ਨਾਲ ਤੁਰ ਫਿਰ ਸਕਦਾ ਹਾਂ। ਮੈਂ ਜੰਗਲਾਂ 'ਚ ਵੀ ਤੁਰ ਫਿਰ ਸਕਦਾ ਹਾਂ ਤੇ ਨਿਡਰ ਹੋ ਕੇ ਕਿਸੇ ਵੀ ਦਰਖਤ ਦੇ ਹੇਠਾ ਸੌਂ ਸਕਦਾ ਹਾਂ। ਕਿਉਂਕਿ ਮੈਨੂੰ ਨਾ ਕਿਸੇ ਰਾਹੀਆਂ ਨੂੰ ਲੁੱਟਣ ਵਾਲੇ ਦੀ ਤਲਵਾਰ ਦਾ ਡਰ ਏ ਤੇ ਤੇ ਨਾ ਈ ਸਤਾਈ ਹੋਈ ਆਪਣੀ ਪਰਜਾ ਦੇ ਕਿਸੇ ਬੰਦੇ ਕੋਲੋਂ ਡਰ ਏ। ਤੁਹਾਡੇ ਲੋਕਾਂ ਵਿਚੋਂ ਕੌਣ ਏ, ਜਿਹੜਾ ਆਪਣੀ ਪਰਜਾ ਬਾਰੇ ਇਹ ਗੱਲ ਕਹਿ ਸਕਦਾ ਏ?"**

ਸੱਚੀ ਗੱਲ ਇਹ ਏ ਕਿ ਜਿਹੜਾ ਬਾਦਸ਼ਾਹ ਆਪਣੇ ਆਪ ਨੂੰ ਪਰਜਾ ਦਾ ਸੇਵਾਦਾਰ ਅਤੇ ਉਹਦਾ ਰਾਖਾ ਸਮਝਦਾ ਏ, ਉਹਨੂੰ ਕਿਸੇ ਕੋਲੋਂ ਵੀ ਡਰਨ ਦਾ ਕੋਈ ਕਾਰਨ ਨਹੀਂ ਹੁੰਦਾ। ਤੇ ਜਿਹੜਾ ਪਰਜਾ ਨੂੰ ਭੇਡਾਂ ਬੱਕਰੀਆਂ ਮੰਨ ਕੇ ਪਾਲਦਾ ਏ, ਤੇ ਸੋਚਦਾ ਏ ਕਿ ਜਦ ਲੋੜ ਪਵੇਗੀ ਤਾਂ ਵੱਢ ਕੇ ਖਾ ਲਵਾਂਗਾ, ਉਹਨੂੰ ਕਿਸੇ ਵੇਲੇ ਵੀ ਸੰਤੋਖ ਪ੍ਰਾਪਤ ਨਹੀਂ ਹੋ ਸਕਦਾ।

***

## 46. ਹੀਰਿਆਂ ਦੀ ਠੀਕ ਵਰਤੋਂ

ਸਨ 1683 ਈ. 'ਚ ਜਿਸ ਵੇਲ਼ੇ ਲੜਾਈ ਲੱਗਣ ਕਰ ਕੇ ਮੁਲਕ ਪੋਲੈਂਡ ਦਾ ਖਜ਼ਾਨਾ ਬਿਲਕੁਲ ਖਾਲੀ ਹੋ ਚੁੱਕਿਆ ਸੀ। ਉਹਦੀ ਰਾਜਧਾਨੀ ਵਾਰਸਾ ਵਿਚ ਇਕ ਕੌਡੀ ਵੀ ਮੌਜੂਦ ਨਹੀਂ ਸੀ। ਤੇ ਫੌਜ ਨੂੰ ਰਸਦ ਭੇਜਣ ਵਾਸਤੇ ਕਿੱਥੋਂ ਪੈਸਾ ਆਵੇ ਤੇ ਕੀ ਕੀਤਾ ਜਾਵੇ, ਏਸ 'ਤੇ ਵਿਚਾਰਾਂ ਹੋ ਰਹੀਆਂ ਸਨ। ਕੌਂਸਲ ਹਰੇਕ ਪਾਸਿਉਂ ਨਿਰਾਸ਼ ਹੋ ਚੁੱਕੀ ਸੀ। ਓਸ ਵੇਲੇ ਵੱਡੇ ਵੱਡੇ ਰਈਸ ਬਾਦਸ਼ਾਹ ਦੇ ਕੋਲ ਆਏ ਤੇ ਪੁੱਛਣ ਲੱਗੇ ਕਿ ਕੀ ਫੌਜ ਨੂੰ ਰਸਦ ਵਗੈਰਾ ਭੇਜਣ ਲਈ ਤੇ ਜੰਗ ਨੂੰ ਜਾਰੀ ਰੱਖਣ ਲਈ ਉਹ ਰਕਮਾਂ ਦਾ ਪਬੰਧ ਕਰਨ? ਪਰ ਏਸ ਮਾਮਲੇ ਵਿਚ ਜਿਹੋ ਜਿਹੀ ਨਿਰਾਸ਼ਾ ਵਾਲੀ ਹਾਲਤ ਉਹਨਾਂ ਦੀ ਸੀ, ਓਹੋ ਜਿਹੀਆਂ ਈ ਜੁਗਤਾਂ ਸੋਚੀਆਂ ਜਾ ਰਹੀਆਂ ਸਨ। ਏਸ ਸਾਰੀ ਬਹਿਸ ਨੂੰ ਡੇਸ ਸੋਬੀ ਅਲੈਸਕੀ ਨਾਂ ਦਾ ਬੰਦਾ ਚੁੱਪ ਬੈਠਾ ਸੁਣ ਰਿਹਾ ਸੀ। ਉਹਦੇ ਕੋਲੋਂ ਰਿਹਾ ਨਾ ਗਿਆ। ਉਹ ਆਪਣੀ ਥਾਂ 'ਤੇ ਈ ਗੋਡਿਆਂ ਭਾਰ ਹੋ ਗਿਆ। ਫੇਰ ਉੱਠ ਕੇ ਬਾਦਸ਼ਾਹ ਦੇ ਨੇੜੇ ਜਾ ਕੇ ਉਹਨੇ ਆਪਣੇ ਜੁੱਸੇ ਤੋਂ ਸਾਰੇ ਹੀਰੇ ਜਵਾਹਰਾਂ ਦੇ ਗਹਿਣੇ, ਜਿਹੜੇ ਬਾਦਸ਼ਾਹ ਦੇ ਸਾਹਮਣੇ ਜਾਣ ਵੇਲੇ ਰਿਵਾਜੀ ਤੌਰ 'ਤੇ ਪਾ ਕੇ ਗਿਆ ਸੀ, ਲਾਹ ਲਏ ਤੇ ਬਾਦਸ਼ਾਹ ਦੇ ਅੱਗੇ ਰੱਖ ਦਿੱਤੇ। ਜਿਨ੍ਹਾਂ ਦਾ ਮੁੱਲ ਲੱਖਾਂ ਰੁਪਏ ਸੀ। ਤੇ ਅੰਤਾਂ ਦੀ ਨਿਮਰਤਾ ਨਾਲ ਕਹਿਣ ਲੱਗਿਆ ਕਿ :-

> **"ਇਹ ਤੁੱਛ ਜਿਹੀ ਭੇਟਾ ਤੇ ਹੋਰ ਸਭ ਕੁਝ, ਜਿਹੜਾ ਮੇਰੇ ਕੋਲ ਏ, ਮੈਂ ਹਜ਼ੂਰ ਨੂੰ ਭੇਟ ਕਰਦਾ ਹਾਂ। ਤੇ ਬੇਨਤੀ ਕਰਦਾ ਹਾਂ ਕਿ ਇਹਨੂੰ ਕਬੂਲ ਕਰ ਲਿਆ ਜਾਵੇ।"**

ਬਾਦਸ਼ਾਹ ਨੇ ਉਹਨੂੰ ਜ਼ਮੀਨ ਤੋਂ ਉਠਾਇਆ, ਪਰ ਜਿਥੇ ਉਹ ਫੇਰ ਗੋਡਿਆਂ ਭਾਰ ਹੋ ਗਿਆ ਸੀ, ਕਿਹਾ ਕਿ :-

> **"ਹੇ ਸ਼ਰੀਫ ਬੰਦੇ ! (ਸੋਬੀ ਅਸੇਕੀ, ਜਨਮ ਸਨ 1824 ਈ., ਸੁਰਗਵਾਸ 1896) ਤੂੰ ਮੈਨੂੰ ਅੱਜ ਅਸਲੀ ਪਾਠ ਪੜ੍ਹਾ ਦਿੱਤਾ ਏ। ਮੈਂ ਤੇਰੇ ਇਹਨਾਂ ਹੀਰੇ ਜਵਾਹਰਾਂ ਨੂੰ ਧੰਨਵਾਦ ਦੇ ਨਾਲ ਕਬੂਲ ਕਰਦਾ ਹਾਂ।"**

ਇਹਦੇ ਬਾਅਦ ਉਹ ਆਪਣੇ ਖਜ਼ਾਨਚੀ ਵੱਲ ਦੇਖ ਕੇ ਕਹਿਣ ਲੱਗਿਆ ਕਿ :-

> **"ਇਹਨਾਂ ਹੀਰੇ ਜਵਾਹਰਾਂ ਨੂੰ ਨੈਸ਼ਨਲ ਫੰਡ ਵਿਚ ਪੁਆ ਦਿੱਤਾ ਜਾਵੇ। ਤੇ ਇਹਦੇ ਨਾਲ ਈ ਮੇਰੇ ਸਾਰੇ ਜਵਾਹਰਾਂ ਤੇ ਸੋਨੇ ਦੇ ਗਹਿਣਿਆਂ ਤੇ**

ਸੋਨੇ ਚਾਂਦੀ ਦੇ ਭਾਂਡਿਆਂ ਨੂੰ ਵੀ ਏਸੇ ਲੇਖੇ 'ਚ ਪਾ ਕੇ ਟਕਸਾਲ ਵਿਚ ਭੇਜ ਦਿੱਤੇ ਜਾਣ। ਇਹਨਾਂ ਵਿਚੋਂ ਅੱਧੇ ਫੌਜ ਦੇ ਖਰਚੇ ਦੇ ਖਾਤੇ 'ਚ ਜਾਣ ਤੇ ਅੱਧੇ ਉਹਨਾਂ ਬਹਾਦਰਾਂ ਦੇ ਵਾਰਸਾਂ ਨੂੰ ਦੇ ਦਿੱਤੇ ਜਾਣ, ਜਿਹੜੇ ਏਸ ਲੜਾਈ ਵਿਚ ਮਾਰੇ ਗਏ ਨੇ।"

ਏਸ ਸਭ ਤੋਂ ਸੋਹਣੀ ਮਿਸਾਲ ਦੇ ਪਿੱਛੇ ਹੋਰ ਅਮੀਰ ਵੀ ਚੱਲਣ ਲੱਗੇ। ਉਹਨਾਂ ਸਾਰਿਆਂ ਨੇ ਆਪਣੇ ਆਪਣੇ ਜਿਸਮਾਂ ਤੋਂ ਸਾਰੇ ਗਹਿਣੇ ਲਾਹ ਕੇ ਬਾਦਸ਼ਾਹ ਦੇ ਖਾਤੇ ਵਿਚ ਦੇ ਦਿੱਤੇ। ਜਿਸ ਦਾ ਨਤੀਜਾ ਇਹ ਹੋਇਆ ਕਿ ਫੌਜ ਚੰਗੀ ਤਰ੍ਹਾਂ ਹਥਿਆਰਾਂ ਨਾਲ ਤਿਆਰ ਹੋ ਗਈ ਤੇ ਫੇਰ ਦੁਸ਼ਮਣ ਦੇ ਮੁਕਾਬਲੇ ਲਈ ਹਰ ਤਰ੍ਹਾਂ ਨਾਲ ਜੰਗ ਵਿਚ ਜਾ ਕੁੱਦੀ। ਫੇਰ ਸਫਲ ਹੋਈ।

ਪਰ ਦੁਨੀਆ ਵਿਚ ਅਜਿਹੇ ਮੁਲਕ ਵੀ ਨੇ, ਜਿਥੋਂ ਦੇ ਲੋਕ ਆਪਣੀ ਝੂਠੀ ਨੁਮਾਇਸ਼ੀ ਚੀਜ਼ਾਂ ਤੇ ਖਿਤਾਬਾਂ ਬਦਲੇ ਮੁਲਕ ਤੇ ਕੌਮ ਦੀ ਕੋਈ ਪਰਵਾਹ ਨਹੀਂ ਕਰਦੇ।

***

# 47.ਕੌਮ ਦਾ ਆਸ਼ਿਕ

ਕੋਰਸੀਕਾ ਦਾ ਵਾਸੀ ਇਕ ਸ਼ਰੀਫ ਬੰਦਾ ਲੜਾਈ ਵਿਚ ਗਨੋਵਾ ਵਾਲਿਆਂ ਦੇ ਹੱਥ ਆ ਗਿਆ। ਓਸ ਆਦਮੀ ਨੂੰ ਇਕ ਬਹੁਤ ਈ ਤੰਗ ਤੇ ਹਨੇਰੇ ਤਹਿਖਾਨੇ ਵਿਚ ਕੈਦ ਕਰ ਦਿੱਤਾ ਗਿਆ। ਜਿਥੇ ਉਹਨੂੰ ਬਹੁਤ ਤਕਲੀਫਾਂ ਦਿੱਤੀਆਂ ਗਈਆਂ। ਜਦ ਗਨੋਵਾ ਵਾਲਿਆਂ ਨੂੰ ਪਤਾ ਲੱਗਿਆ ਕਿ ਉਹ ਬਹੁਤ ਈ ਤਕਲੀਫਾਂ ਵਿਚ ਏ ਤਾਂ ਇਕ ਦਿਨ ਉਹਨਾਂ ਨੇ ਆਪਣੇ ਇਕ ਬੰਦੇ ਦੇ ਹੱਥ ਸੁਨੇਹਾ ਭੇਜਿਆ ਕਿ ਜੇ ਉਹ ਚਾਹੁੰਦਾ ਏ ਤਾਂ ਉਹਨੂੰ ਆਪਣੀ ਫੌਜ ਵਿਚ ਮਾੜੀ ਮੋਟੀ ਨੌਕਰੀ ਦਿੱਤੀ ਜਾ ਸਕਦੀ ਏ। ਉਹਦੇ ਜਵਾਬ 'ਚ ਓਸ ਕੈਦੀ ਨੇ ਏਸ ਤਰ੍ਹਾਂ ਦਿੱਤਾ ਕਿ:-

> **"ਜੇ ਮੈਂ ਤੁਹਾਡੀ ਨੌਕਰੀ ਕਬੂਲ ਕਰ ਲਵਾਂ ਤਾਂ ਯਾਦ ਰੱਖਿਓ ਕਿ ਉਹ ਏਸ ਇਰਾਦੇ ਨਾਲ ਹੋ ਸਕਦੀ ਏ, ਕਿ ਜਦ ਵੀ ਮੈਨੂੰ ਮੌਕਾ ਮਿਲੇ, ਮੈਂ ਆਪਣੀ ਕੌਮ ਵਿਚ ਸ਼ਾਮਲ ਹੋ ਜਾਵਾਂ। ਪਰ ਮੈਂ ਇਹ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ ਕਿ ਮੇਰੀ ਕੌਮ ਨੂੰ ਇਕ ਮਿੰਟ ਲਈ ਵੀ ਮੇਰੇ 'ਤੇ ਗੱਦਾਰੀ ਦਾ ਸ਼ੱਕ ਹੋ ਜਾਵੇ।"**

ਸ਼ਾਬਾਸ਼, ਸੱਚੇ ਕੋਰਸਕ ਮਰਦ ਬੱਚੇ! ਬੱਲੇ ਬੱਲੇ ਤੇਰੀ ਓਸ ਕੌਮ ਦੇ, ਜੀਹਦੇ ਬੰਦਿਆਂ ਦਾ ਅਜਿਹਾ ਖਿਆਲ ਹੋਵੇ। ਓਸ ਕੌਮ ਨੂੰ ਕੌਣ ਗੁਲਾਮ ਬਣਾ ਸਕਦਾ ਏ, ਜਿਹੜੀ ਕੌਮ ਦੇ ਲੋਕ ਛੋਟੀਆਂ ਤੇ ਥੋਥੀਆਂ ਨੌਕਰੀਆਂ ਲਈ ਆਪਣੀ ਕੌਮ ਦੇ ਗੱਲ ਵੱਢਣ ਲਈ ਤਿਆਰ ਹੋ ਜਾਵੇ, ਉਹ ਕੌਮ ਕਦ ਤਕ ਆਜ਼ਾਦ ਰਹਿ ਸਕਦੀ ਏ? ਉਹਦਾ ਗੁਲਾਮ ਹੋਣਾ ਪੱਕਾ ਏ।

***

# 48. ਇਕ ਜਾਨ ਵਾਰਨ ਵਾਲਾ ਅਫਸਰ

ਫਰਾਂਸੀਸੀ ਇਨਕਲਾਬੀ ਹਕੂਮਤ ਦੇ ਮੁੱਢਲੇ ਸਮੇਂ ਵਿਚ ਜਦ ਫਰਾਂਸੀਸੀਆਂ ਦੀ ਫੌਜ ਸਵੀਟਰਜ਼ਰਲੈਂਡ ਦੇਸ਼ ਵਿਚ ਆਣ ਵੜੀ ਤਾਂ ਅਲਾਇਸ ਰੈਡਿੰਗ, ਜਿਹੜਾ ਇਕ ਮਸ਼ਹੂਰ ਦੇਸ਼ ਭਗਤ ਸੀ, ਨੇ ਆਪਣੀ ਤਲਵਾਰ ਆਪਣੇ ਦੇਸ਼ ਦੀ ਸੇਵਾ ਵਾਸਤੇ ਚੁੱਕ ਲਈ। ਤੇ ਬਹਾਦਰੀ ਦੇ ਬਹੁਤ ਸਾਰੇ ਕੰਮ ਕੀਤੇ। ਪਰ ਉਹਦੇ ਦੁਸ਼ਮਣਾਂ ਦੀ ਫੌਜ ਦੀ ਗਿਣਤੀ ਬਹੁਤ ਵੱਡੀ ਸੀ। ਬੁਜ਼ਦਿਲੀ ਤੇ ਦਗਾਬਾਜੀ ਨੇ ਉਹਦੀ ਫੌਜ ਨੂੰ ਹੋਰ ਵੀ ਘੱਟ ਤੇ ਕਮਜ਼ੋਰ ਕਰ ਦਿੱਤਾ ਸੀ। ਆਖ਼ਰ ਨੂੰ ਉਹ ਸਮਾਂ ਆ ਗਿਆ ਜਦ ਲੜਾਈ ਦਾ ਫੈਸਲਾ ਇਕ ਧਿਰ ਦੇ ਹੱਕ 'ਚ ਹੁੰਦਾ ਏ। ਸਵਿਟਰਜ਼ਰਲੈਂਡ ਦੇ ਫੌਜੀਆਂ ਨੂੰ ਮੌਤ ਦਿਸਦੀ ਪਈ ਸੀ।

ਮੋਰਗਾਰਟਨ ਪਹਾੜ ਦੀ ਉਚਾਈ 'ਤੇ ਏਲਾਈਸ ਆਪਣੀਆਂ ਫੌਜਾਂ ਲੈ ਕੇ ਜੰਗ ਲਈ ਤਿਆਰ ਖੜ੍ਹਾ ਸੀ। ਇਹ ਉਹ ਪਹਾੜ ਏ, ਜਿਥੇ ਪੁਰਾਣੇ ਜ਼ਮਾਨੇ 'ਚ ਸਵਿਟਰਲੈਂਡ ਦੇ ਵਾਸੀਆਂ ਨੇ ਵੱਡੀਆਂ ਵੱਡੀਆਂ ਬਹਾਦਰੀਆਂ ਵਿਖਾਈਆਂ ਸਨ। ਫੇਰ ਉਸੇ ਪੁਰਾਣੀ ਗੱਲ ਨੂੰ ਯਾਦ ਕਰ ਕੇ ਏਲਾਈਸ ਨੇ ਆਪਣੀ ਫੌਜ ਨੂੰ ਕਹਿਣਾ ਸ਼ੁਰੂ ਕੀਤਾ:-

> "ਮੇਰੇ ਸਾਥੀਓ ਤੇ ਸ਼ਹਿਰ ਦੇ ਨਿਵਾਸੀਓ! ਹੁਣ ਫੈਸਲੇ ਦਾ ਸਮਾਂ ਆ ਗਿਆ ਏ। ਦੁਸ਼ਮਣਾਂ ਨੇ ਸਾਨੂੰ ਘੇਰ ਲਿਆ ਏ। ਤੇ ਦੋਸਤਾਂ ਨੇ ਸਾਨੂੰ ਛੱਡ ਦਿੱਤਾ ਏ। ਹੁਣ ਸਾਨੂੰ ਇਹ ਦੇਖਣਾ ਬਾਕੀ ਏ ਕਿ ਸਾਡੇ ਸਾਥੀਆਂ ਵਿਚੋਂ ਕੌਣ ਕੌਣ ਸਾਡੇ ਬਹਾਦਰ ਬਜ਼ੁਰਗਾਂ ਦੀਆਂ ਪੈੜਾਂ 'ਤੇ ਚੱਲਦਾ ਏ। ਜਿਹੜੀਆਂ ਉਹਨਾਂ ਨੇ ਏਸ ਸ਼ਾਨਦਾਰ ਪਹਾੜ 'ਤੇ, ਸਗੋਂ ਏਸੇ ਥਾਂ 'ਤੇ ਖਲੋ ਕੇ ਪੈੜਾਂ ਪਾਈਆਂ ਸਨ। ਇਹਦੇ ਵਿਚ ਰਤਾ ਵੀ ਸ਼ੱਕ ਨਹੀਂ ਕਿ ਤੁਰਤ ਮੌਤ ਸਾਡੇ ਸਿਰ 'ਤੇ ਖੜ੍ਹੀ ਏ। ਏਸ ਲਈ ਜੇ ਕਿਸੇ ਨੂੰ ਮੌਤ ਤੋਂ ਡਰ ਲੱਗਦਾ ਹੋਵੇ ਤਾਂ ਉਹ ਆਪਣੇ ਘਰ ਨੂੰ ਚਲਿਆ ਜਾਵੇ। ਅਸੀਂ ਉਹਨੂੰ ਮਾੜਾ ਭੈੜਾ ਨਹੀਂ ਆਖਾਂਗੇ। ਪਰ ਏਸ ਮੌਕੇ 'ਤੇ ਸਾਨੂੰ ਇਕ ਦੂਜੇ ਦਾ ਨਾਂ ਨਹੀਂ ਲੈਣਾ ਚਾਹੀਦਾ। ਮੈਂ ਇਕ ਵੱਡੀ ਫੌਜ ਦੀ ਥਾਂ ਇਕ ਸੌ ਬਹਾਦਰ ਜਵਾਨ ਚਾਹੁੰਦਾ ਹਾਂ। ਜਿਹੜੇ ਆਪਣਾ ਫਰਜ਼ ਦਲੇਰੀ ਨਾਲ ਪੂਰਾ ਕਰਨ, ਨਾ ਕਿ ਭੇਡ ਬੱਕਰੀਆਂ ਦੇ ਇੱਜੜ ਵਾਂਗ ਭੱਜਣ ਲੱਗਿਆਂ ਦੂਜਿਆਂ ਨੂੰ ਵੀ ਭੱਜ ਲੈਣ ਲਈ ਸੁਝਾਓਣ। ਤੇ ਫੌਜ ਵਿਚ ਅਫਤਰੀ ਪੁਆ ਦੇਣ। ਮੈਂ ਇਰਾਦਾ ਕਰ

ਲਿਆ ਏ ਕਿ ਆਖਰੀ ਦਮ ਤਕ ਤੁਹਾਡਾ ਸਾਥ ਨਹੀਂ ਛੱਡਾਂਗਾ। ਭੱਜਣ ਨਾਲੋਂ ਮਰਨਾ ਕਿਤੇ ਵਧੀਆ ਹੁੰਦਾ ਏ। ਉਹ ਭੱਜਣ ਨਾਲੋਂ ਹਜ਼ਾਰ ਦਰਜੇ ਵਧੀਆ ਏ। ਆਪਣੇ ਮੁਲਕ 'ਤੇ ਗੈਰਮੁਲਕੀਆਂ ਦਾ ਰਾਜ ਦੇਖਣਾ, ਏਸ ਤੋਂ ਵੱਡੀ ਸ਼ਰਮ ਵਾਲੀ ਗੱਲ ਹੋਰ ਕੋਈ ਨਹੀਂ ਹੋ ਸਕਦੀ। ਸੋਚੋ ਕਿ ਕਿਸੇ ਬੰਦੇ ਦੇ ਕਬੀਲੇ ਦੀਆਂ ਕੁਆਰੀਆਂ ਜਨਾਨੀਆਂ ਨੂੰ ਕੋਈ ਬਦਮਾਸ਼ ਖੋਹ ਕੇ ਲੈ ਜਾਵੇ। ਜੇ ਤੁਹਾਡੇ ਵਿਚ ਮਾੜੀ ਜਿਹੀ ਵੀ ਗੈਰਤ ਬਾਕੀ ਏ, ਤੇ ਤੁਸੀਂ ਮੇਰੇ ਵਿਚਾਰ ਨਾਲ ਸਹਿਮਤ ਹੋਂ ਤਾਂ ਹਰੇਕ ਕਤਾਰ ਵਿਚੋਂ ਦੋ ਦੋ ਸਿਪਾਹੀ ਨਿੱਕਲਣ। ਤੇ ਬਾਕੀ ਬੰਦਿਆਂ ਵੱਲੋਂ ਸਹੁੰ ਖਾਓ ਕਿ ਤੁਸੀਂ ਆਪਣੇ ਕੌਲ ਕਰਾਰ 'ਤੇ ਪੱਕੇ ਰਹੋਂਗੇ।"

ਜਦ ਉਹਨਾਂ ਦਾ ਸਰਦਾਰ ਆਪਣਾ ਭਾਸ਼ਣ ਖਤਮ ਕਰ ਚੁੱਕਿਆ ਤਾਂ ਸਾਰੇ ਸਿਪਾਹੀ, ਜਿਹੜੇ ਹੁਣ ਤਕ ਸਿੱਧੇ ਖੜ੍ਹੇ ਚੁੱਪ ਕਰ ਕੇ ਸੁਣ ਰਹੇ ਸਨ, ਇੱਕੋ ਸਾਹ ਬਹੁਤ ਜ਼ੋਰ ਨਾਲ ਬੋਲੇ ਕਿ :-

"ਅਸੀਂ ਕਦੇ ਤੁਹਾਥੋਂ ਵੱਖਰੇ ਨਹੀਂ ਹੋਵਾਂਗੇ। ਤੁਹਾਡਾ ਸਾਥ ਨਹੀਂ ਛੱਡਾਂਗੇ। ਅਸੀਂ ਤੁਹਾਡੇ ਨਾਲ ਈ ਜੀਵਾਂਗੇ ਜਾਂ ਮਰਾਂਗੇ, ਭਾਵੇਂ ਕੁਝ ਵੀ ਹੋ ਜਾਵੇ। ਅਸੀਂ ਹਮੇਸ਼ਾ ਤੇ ਹਰੇਕ ਹਾਲ 'ਚ ਤੁਹਾਡੇ ਨਾਲ ਰਹਾਂਗੇ।"

ਇਹਦੇ ਬਾਅਦ ਹਰੇਕ ਕਤਾਰ ਵਿਚੋਂ ਦੋ ਦੋ ਜਣੇ ਬਾਹਰ ਨਿੱਕਲੇ ਤੇ ਆਪਣੇ ਸਰਦਾਰ ਦੇ ਹੱਕ 'ਤੇ ਵਫਾਦਾਰੀ ਦੀ ਸਹੁੰ ਖਾਧੀ। ਇਹਦੇ ਬਾਅਦ ਇਹ ਬਹਾਦਰ ਲੋਕ ਅੰਤਾਂ ਦੀ ਬਹਾਦਰੀ ਤੇ ਦਲੇਰੀ ਨਾਲ ਦੁਸ਼ਮਣ ਨਾਲ ਲੜੇ। ਜਿਵੇਂ ਕਿ ਹਰੇਕ ਦੇਸ਼ ਭਗਤ ਦਾ ਫਰਜ਼ ਬਣਦਾ ਏ।

***

# 49. ਰੂਸ ਦੇ ਸ਼ਹਿਨਸ਼ਾਹ ਦੀ ਹਿੰਮਤ

ਸਨ 1812 ਈ. 'ਚ ਜਦ ਫਰਾਂਸੀਸੀਆਂ ਨੇ ਰੂਸੀਆਂ ਦੇ ਖਿਲਾਫ ਜੰਗ ਸ਼ੁਰੂ ਕੀਤੀ ਹੋਈ ਸੀ। ਓਸ ਵੇਲੇ ਸਵੀਡਨ ਦੇ ਬਾਦਸ਼ਾਹ ਤੇ ਰੂਸ ਦੇ ਸ਼ਹਿਨਸ਼ਾਹ ਵਿਚ ਏਕਾ ਕਰਨ ਲਈ ਗੱਲ ਬਾਤ ਹੋਈ ਸੀ। ਰੂਸ ਦੇ ਸ਼ਹਿਨਸ਼ਾਹ ਸਿਕੰਦਰ ਨੇ ਕਿਹਾ ਕਿ :-

**"ਜੇ ਪੀਟਰਜ਼ਬਰਗ ਫਰਾਂਸੀਸੀਆਂ ਦੇ ਹੱਥ ਆ ਗਿਆ ਤਾਂ ਮੈਂ ਸਾਏਬੇਰੀਆਂ ਨੂੰ ਚਲਿਆ ਜਾਵਾਂਗਾ। ਤੇ ਆਪਣੇ ਲੰਮੇ ਵਾਲਾਂ ਵਾਲੇ ਬਜ਼ੁਰਗਾਂ ਵਾਂਗ ਫੇਰ ਮੁਲਕ ਨੂੰ ਜਿੱਤਣਾ ਸ਼ੁਰੂ ਕਰਾਂਗਾ।"**

ਸਵੀਡਨ ਦੇ ਬਾਦਸ਼ਾਹ ਨੇ ਜਵਾਬ ਦਿੱਤਾ ਕਿ :-

"ਜੇ ਤੁਹਾਡਾ ਇਰਾਦਾ ਏਨਾ ਪੱਕਾ ਏ ਤਾਂ ਤੁਸੀਂ ਯੋਰਪ ਨੂੰ ਆਜ਼ਾਦ ਕਰਾ ਦਿਉਂਗੇ?"

ਅੰਤ 'ਚ ਏਸੇ ਤਰ੍ਹਾ ਹੋਇਆ। ਨੇਪੋਲੀਅਨ ਰੂਸ ਨੂੰ ਜਿੱਤ ਨਾ ਸਕਿਆ।

***

## 50. ਘਰ ਫੂਕ ਦਿਆਂਗੇ, ਪਰ ਤੈਨੂੰ ਨਹੀਂ ਦੇਵਾਂਗੇ

ਸਵੀਡਨ ਦੇਸ਼ ਦੇ ਬਾਦਸ਼ਾਹ ਚਾਰਲਸ ਬਾਰ੍ਹਵੇਂ ਨੇ ਸਨ 1617 ਈ. ਵਿਚ ਨਾਰਵੇ ਦੇ ਸ਼ਹਿਰ ਫਰੈਡਰਕ ਸ਼ੀਲਡ ਦਾ ਘੇਰਾ ਪਾ ਲਿਆ। ਸ਼ਹਿਰ ਵਾਲੇ ਦੁਸ਼ਮਣ ਨਾਲ ਗਲੀ ਗਲੀ, ਤੇ ਘਰਾਂ ਵਿਚ ਜਾ ਕੇ ਲੜੇ। ਪਰ ਕਿਉਂਕਿ ਸਵੀਡਨ ਵਾਲੇ ਗਿਣਤੀ 'ਚ ਬਹੁਤੇ ਸਨ, ਏਸ ਲਈ ਉਹਨਾਂ ਨੇ ਸ਼ਹਿਰ ਜਿੱਤ ਲਿਆ।

ਪਰ ਭਾਵੇਂ ਚਾਰਲਸ ਸ਼ਹਿਰ ਦਾ ਮਾਲਕ ਬਣ ਗਿਆ, ਤਾਂ ਵੀ ਸ਼ਹਿਰ ਵਾਲਿਆਂ ਨੇ ਉਹਨਾਂ ਦੀ ਅਧੀਨਗੀ ਨਾ ਮੰਨੀ। ਉਹਨਾਂ ਵਿਚੋਂ ਕੁਝ ਤਾਂ ਕਿਲਿਆਂ ਵਿਚ ਜਾ ਲੁਕੇ ਤੇ ਕੁਝ ਝਾੜਾਂ 'ਚ ਜਾ ਲੁਕੇ ਤੇ ਕੁਝ ਪਹਾੜਾਂ 'ਚ ਜਾ ਚੜੇ। ਉਹਨਾਂ ਨੇ ਹਰੇਕ ਪਾਸਿਉਂ ਸ਼ਹਿਰ 'ਤੇ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਸ਼ਹਿਰ ਜਿੱਤਣ ਤੋਂ ਕੁਝ ਘੰਟਿਆਂ ਬਾਅਦ ਚਾਰਲਸ ਨੇ ਕਿਲੇ 'ਚ ਵੜੇ ਹੋਏ ਲੋਕਾਂ ਕੋਲ ਆਪਣਾ ਬੰਦਾ ਭੇਜਿਆ। ਜੀਹਦੇ ਕੋਲੋਂ ਇਹ ਅਖਵਾਇਆ ਗਿਆ ਕਿ ਉਹ ਥੋੜ੍ਹੀ ਦੇਰ ਲਈ ਮੁਹਲਤ ਦੇਣ। ਉਹਨਾਂ ਨੇ ਜਵਾਬ ਦਿੱਤਾ ਕਿ ਕਿਉਂਕਿ ਤੁਸੀਂ ਅਣਚਾਹੇ ਤੇ ਅਣਪੜ੍ਹ ਮਹਿਮਾਨ ਹੋ, ਏਸ ਲਈ ਸਾਡਾ ਫਰਜ਼ ਏ ਕਿ ਜਿਵੇਂ ਤੁਸੀਂ ਆਏ ਹੋ, ਤੁਹਾਨੂੰ ਓਸੇ ਤਰ੍ਹਾਂ ਮੋੜ ਦੇਈਏ।

ਉਹਨਾਂ ਨੇ ਜਿਸ ਤਰ੍ਹਾਂ ਆਪਣਾ ਕੌਲ ਕਰਾਰ ਪੂਰਾ ਕੀਤਾ, ਉਹ ਆਉਣ ਵਾਲੇ ਸਮੇਂ 'ਚ ਦਿੱਤੇ ਬਿਆਨਾਂ ਤੋਂ ਸਪਸ਼ਟ ਹੋਵੇਗਾ। ਕਿਉਂਕਿ ਜਦ ਸ਼ਹਿਰ ਦੇ ਲੋਕਾਂ ਨੇ ਦੇਖਿਆ ਕਿ ਉਹ ਤੋਪਾਂ ਨਾਲ ਵੀ ਦੁਸ਼ਮਣ ਨੂੰ ਕੱਢ ਨਹੀਂ ਸਕਦੇ ਤਾਂ ਉਹਨਾਂ ਨੇ ਸ਼ਹਿਰ ਨੂੰ ਅੱਗ ਲਾ ਦਿੱਤੀ। ਸ਼ਹਿਰ ਵਾਲੇ ਤਾਂ ਆਪਣੇ ਘਰਾਂ ਨੂੰ ਅੱਗ ਲਾ ਰਹੇ ਸਨ, ਪਰ ਦੁਸ਼ਮਣ ਅੱਗ ਨੂੰ ਬੁਝਾਉਣ ਦੇ ਜਤਨ ਕਰ ਰਿਹਾ ਸੀ। ਏਸ ਤੋਂ ਵੱਡੀ ਗੱਲ ਇਹ ਕਿ ਚਾਰੇ ਪਾਸੇ ਤੋਂ ਤੋਪਾਂ ਦੇ ਗੋਲੇ ਆ ਰਹੇ ਸਨ। ਏਸ ਲਈ ਦੁਸ਼ਮਣ ਦੀ ਭੂਤਨੀ ਭੁੱਲ ਗਈ। ਤੇ ਓਸੇ ਦਿਨ ਉਹ ਸ਼ਹਿਰ ਨੂੰ ਛੱਡ ਗਏ।

ਗੱਲ ਇਹ ਏ ਕਿ ਏਸ ਦੀ ਥਾਂ ਕਿ ਦੁਸ਼ਮਣ ਸਾਡੇ ਘਰ ਅਤੇ ਸ਼ਹਿਰ 'ਤੇ ਕਬਜ਼ਾ ਕਰ ਕੇ ਰੱਖੇ, ਏਸ ਤੋਂ ਤਾਂ ਇਹੀ ਚੰਗਾ ਏ ਕਿ ਉਹ ਸ਼ਹਿਰ ਸੜ ਕੇ ਸੁਆਹ ਹੋ ਜਾਵੇ।

***

# 51.ਦੁਨੀਆ 'ਚ ਅਜਿਹੇ ਦੇਸ਼ ਭਗਤ ਵੀ ਹੁੰਦੇ ਨੇ

ਜਦ ਇੰਗਲਿਸਤਾਨ ਦੇ ਬਾਦਸ਼ਾਹ ਐਡਵਰਡ ਤੀਜੇ ਨੇ ਕਰੇਸੀ ਦੀ ਲੜਾਈ ਦੇ ਬਾਅਦ ਫਰਾਂਸ ਦੇ ਸ਼ਹਿਰ ਕੇਲੇ ਦਾ ਘੇਰਾ ਪਾ ਲਿਆ ਤਾਂ ਸ਼ਹਿਰ ਵਾਲਿਆਂ ਨੇ ਆਪਣੇ ਗਵਰਨਰ ਕਾਉਂਟ ਡੀ ਐਨ ਦੀ ਕਮਾਨ ਵਿਚ ਬੜਾ ਚੰਗਾ ਮੁਕਾਬਲਾ ਕੀਤਾ। ਤੇ ਰੋਜ਼ ਈ ਫਰੰਗੀ ਲੋਕ ਸ਼ਹਿਰ ਦੀ ਰਖਵਾਲੀ ਕਰਨ ਵਾਲੀ ਉੱਚੀ ਕੰਧ ਵਿਚ ਮੋਰੀਆਂ ਕਰ ਦੇਂਦੇ ਰਹੇ। ਤਾਂ ਜੋ ਦਿਨ ਨਿੱਕਲਦੇ ਨੂੰ ਉਹ ਉਹਨਾਂ ਮੋਰੀਆਂ ਰਾਹੀਂ ਹਮਲਾ ਕਰ ਕੇ ਸ਼ਹਿਰ ਦੇ ਅੰਦਰ ਵੜ ਸਕਣ। ਪਰ ਜਦ ਦਿਨ ਚੜ੍ਹਦਾ ਤਾਂ ਕੀ ਦੇਖਦੇ ਕਿ ਉਥੇ ਨਵੀਆਂ ਕੰਧਾਂ ਉਸਾਰੀਆਂ ਹੋਈਆਂ ਦਿਸਦੀਆਂ। ਜਦ ਐਡਵਰਡ ਨੇ ਇਹ ਘੇਰਾ ਪਾਇਆ ਸੀ, ਓਸ ਵੇਲੇ ਦੂਜੀ ਫਸਲ ਕੱਟਣ ਦੀਆਂ ਤਿਆਰੀਆਂ ਹੋ ਰਹੀਆਂ ਸਨ, ਪਰ ਉਹ ਕੱਟੀ ਨਹੀਂ ਗਈ ਸੀ। ਤਦ ਉਹ ਦੂਜੀ ਕੰਧ ਵਿਚ ਮੋਰੀਆਂ ਕਰਨ ਦੀਆਂ ਤਿਆਰੀਆਂ ਸ਼ੁਰੂ ਕਰ ਰਹੇ ਸੀ। ਪਰ ਉਹ ਮੋਰੀਆਂ ਕਰ ਨਹੀਂ ਸਕੇ ਸੀ। ਏਸ ਲੜਾਈ 'ਤੇ ਸਾਰੇ ਯੋਰਪ ਦੀਆਂ ਨਜ਼ਰਾਂ ਲੱਗੀਆਂ ਹੋਈਆਂ ਸਨ। ਫਰੰਗੀ ਲੋਕ ਬਿਨਾਂ ਸਾਹ ਲਿਆਂ ਹਮਲੇ 'ਤੇ ਹਮਲੇ ਕਰ ਰਹੇ ਸਨ। ਪਰ ਸ਼ਹਿਰ ਵਾਲੇ ਵੀ ਜੀ ਜਾਨ ਲੜਾ ਕੇ ਮੁਕਾਬਲਾ ਕਰ ਰਹੇ ਸੀ। ਉਹਨਾਂ ਨੇ ਹਮਲਾ ਕਰਨ ਵਾਲਿਆਂ ਦੀ ਕੋਈ ਪੇਸ਼ ਨਹੀਂ ਚੱਲਣ ਦਿੱਤੀ ਸੀ।

ਪਰ ਫਰਾਂਸੀਸੀਆਂ ਦੀ ਮਾੜੀ ਕਿਸਮਤ ਨੂੰ ਕਾਲ ਪੈ ਗਿਆ ਤੇ ਕਾਲ ਨੇ ਉਹ ਮੁਸੀਬਤਾਂ ਖੜ੍ਹੀਆਂ ਕਰ ਦਿੱਤੀਆਂ ਕਿ ਐਡਵਰਡ ਦੇ ਹਥਿਆਰਾਂ ਨੇ ਵੀ ਨਹੀਂ ਕੀਤੀਆਂ ਹੋਣੀਆਂ। ਸ਼ਹਿਰ ਵਾਲੇ ਜਦ ਸ਼ਹਿਰ ਦੇ ਕਮਜ਼ੋਰ ਡੰਗਰ ਵੀ ਖਾ ਚੁੱਕੇ ਤਾਂ ਉਹ ਪੁਰਾਣੇ ਮਕਾਨਾਂ ਦੀਆਂ ਨੀਹਾਂ ਤੇ ਕੂੜੇ ਦੇ ਢੇਰਾਂ ਵਿਚੋਂ ਕੀੜੇ ਮਕੌੜੇ ਲੱਭ ਲੱਭ ਕੇ ਖਾ ਜਾਂਦੇ ਸਨ। ਏਥੇ ਤਕ ਕਿ ਦਰਖਤਾਂ ਦੀਆਂ ਜੜ੍ਹਾਂ, ਪੱਤੇ ਘਾਹ ਤੇ ਹਰੇਕ ਬਨਸਪਤੀ ਖਾ ਗਏ। ਏਥੇ ਤਕ ਕਿ ਚਮੜਾ ਵੀ ਉਬਾਲ ਕੇ ਖਾ ਲਿਆ। ਵੱਡੇ ਵੱਡੇ ਸਰਦਾਰਾਂ ਨੂੰ ਇਕ ਬੁਰਕੀ ਸੜੇ ਹੋਏ ਅਨਾਜ ਦਾ ਦਾਣਾ ਵੀ ਮਿਲ ਜਾਂਦਾ ਤਾਂ ਉਹ ਉਹਨੂੰ ਦਾਅਵਤ ਮੰਨਦੇ ਸਨ। ਏਨੀ ਤਕਲੀਫ ਦੀ ਹਾਲਤ ਵਿਚ ਸ਼ਹਿਰ ਵਾਲਿਆਂ ਦਾ ਇਰਾਦਾ ਹੋਇਆ ਕਿ ਉਹ ਦੁਸ਼ਮਣ ਦੇ ਕੈਂਪ 'ਤੇ ਹੱਲਾ ਬੋਲ ਦੇਣ। ਇਹਦੇ ਵਾਸਤੇ ਉਹ ਬੜੀ ਹਿੰਮਤ ਨਾਲ ਬਾਹਰ ਨਿੱਕਲੇ ਤੇ ਬੜੀ ਬਹਾਦਰੀ ਨਾਲ ਲੜੇ। ਪਰ ਉਹਨਾਂ ਦਾ ਗਵਰਨਰ ਫੜਿਆ ਗਿਆ। ਤੇ ਜਿਹੜੇ ਲੋਕ ਫਰੰਗੀਆਂ ਦੀ ਤਲਵਾਰ ਤੋਂ ਬਚੇ, ਉਹ ਸ਼ਹਿਰ 'ਚ ਜਾ ਲੁਕੇ।

ਹੁਣ ਗਵਰਨਰ ਦਾ ਅਹੁਦਾ ਇਕ ਹੋਰ ਬੰਦੇ ਯੂਸੇਟਸ ਸੈਨਟ ਪੀਰ ਦੇ ਸਪੁਰਦ

ਕੀਤਾ ਗਿਆ। ਇਹ ਬੰਦਾ ਕੋਈ ਵੱਡੇ ਖਾਨਦਾਨ ਦਾ ਨਹੀਂ ਸੀ। ਪਰ ਬਹੁਤ ਈ ਨੇਕ ਬੰਦਾ ਸੀ। ਮਾੜੇ ਭਾਗਾਂ ਨੂੰ ਯੂਸੇਟਸ ਨੂੰ ਸੁਲਾਹ ਕਰਨ 'ਤੇ ਮਜਬੂਰ ਹੋਣਾ ਪਿਆ। ਜੀਹਦੀ ਸ਼ਰਤ ਇਹ ਸੀ ਕਿ ਸ਼ਹਿਰ ਦੇ ਲੋਕਾਂ ਦਾ ਸਾਰਾ ਮਾਲ ਅਸਬਾਬ ਜਿੱਤਣ ਵਾਲੇ ਦਾ ਹੋਵੇਗਾ। ਸਿਰਫ ਉਹਨਾਂ ਦੀ ਜਾਨ ਬਖ਼ਸ਼ੀ ਜਾਵੇਗੀ।

ਐਡਵਰਡ ਨੂੰ ਚਿਰਾਂ ਤੋਂ ਆਸ ਸੀ ਕਿ ਉਹ ਫਰਾਂਸ ਦਾ ਬਾਦਸ਼ਾਹ ਹੋਵੇਗਾ। ਏਸ ਲਈ ਉਹਨੂੰ ਏਸ ਗੱਲ ਦਾ ਬਹੁਤ ਗੁੱਸਾ ਉਹਨਾਂ 'ਤੇ ਸੀ, ਜਿਨ੍ਹਾਂ ਨੇ ਉਹਨੂੰ ਏਨਾ ਤੰਗ ਤੇ ਜ਼ਲੀਲ ਕੀਤਾ ਸੀ। ਏਸ ਲਈ ਉਹਦਾ ਇਰਾਦਾ ਸੀ ਕਿ ਉਹਨਾਂ ਕੋਲੋਂ ਬਦਲਾ ਲਿਆ ਜਾਵੇ। ਐਡਵਰਡ ਨੇ ਸਰ ਵਾਲਟਰ ਮਾਨੀ ਦੇ ਰਾਹੀਂ ਸ਼ਹਿਰ ਵਾਲਿਆਂ ਨੂੰ ਸੁਨੇਹਾ ਘੱਲਿਆ ਕਿ ਤੁਸੀਂ ਸਾਰੇ ਬਾਗ਼ੀ ਹੋ, ਤੁਹਾਨੂੰ ਕਤਲ ਕੀਤਾ ਜਾਣਾ ਈ ਠੀਕ ਹੋਵੇਗਾ। ਕਿਉਂਕਿ ਤੁਸੀਂ ਆਪਣੇ ਜਾਇਜ਼ ਬਾਦਸ਼ਾਦ ਦੇ ਵਿਰੁੱਧ ਬਗਾਵਤ ਕੀਤੀ ਏ। ਤਾਂ ਵੀ ਬਾਦਸ਼ਾਹਾਂ ਦੀ ਸ਼ਾਨ ਦੇ ਅਨੁਸਾਰ ਇਹ ਸ਼ਾਨਾਂ ਵਾਲੀ ਮੰਗ ਏ ਕਿ ਜੇ ਤੁਸੀਂ ਆਪਣੀ ਜਾਨ ਲਈ ਮੁਆਫੀ ਮੰਗਦੇ ਹੋ, ਤਾਂ ਆਪਣੇ ਛੇ ਸਰਦਾਰਾਂ ਦੇ ਗਲ਼ਾਂ ਵਿਚ ਰੱਸੇ ਪਾ ਕੇ ਸਾਡੇ ਸਾਹਮਣੇ ਹਾਜ਼ਰ ਕਰੋ। ਜਿਨ੍ਹਾਂ ਨੂੰ ਕਤਲ ਕੀਤਾ ਜਾਵੇਗਾ। ਕਿਉਂਕਿ ਉਹਨਾਂ ਨੇ ਦੂਜਿਆਂ ਨੂੰ ਮਾੜੀਆਂ ਗੱਲ ਕਰ ਕੇ ਆਪਣੇ ਮਗਰ ਲਾਇਆ ਸੀ। ਉਹਨਾਂ ਦੀ ਜਾਨ ਸਿਰਫ ਏਸ ਗੱਲੋਂ ਬਖਸ਼ੀ ਜਾ ਸਕਦੀ ਏ ਕਿ ਉਹ ਸਭ ਦੇ ਸਾਹਮਣੇ ਮੁਆਫੀ ਮੰਗਣ ਤੇ ਆਪਣੇ ਕੀਤੇ ਨੂੰ ਗਲਤ ਆਖਣ।

ਇਹ ਹੁਕਮ ਸੁਣਦਿਆਂ ਈ ਸ਼ਹਿਰ ਦੇ ਹੋਰ ਉਹ ਸਾਰੇ ਲੋਕ ਕੰਬਦੇ ਦਿਲ ਤੇ ਹੱਥਾਂ ਨਾਲ ਇਕ ਥਾਂ 'ਤੇ ਜੁੜੇ। ਤੇ ਇਕ ਦੂਜੇ ਦੇ ਮੂੰਹ ਨਿਰਾਸ਼ਾ ਨਾਲ ਤੱਕਦੇ ਰਹੇ। ਕਿਉਂਕਿ ਹਰੇਕ ਬੰਦੇ ਨੂੰ ਆਪਣੀ ਮੌਤ ਦਿਸਦੀ ਪਈ ਸੀ। ਉਹ ਆਪਣੀ ਜਾਨ ਦੀ ਮੁਆਫੀ ਕਿਵੇਂ ਮਹਿੰਗਾ ਮੁੱਲ ਦੇ ਕੇ ਖਰੀਦ ਸਕਦੇ ਸਨ। ਸਾਰਿਆਂ ਦੀਆਂ ਜਾਨਾਂ ਉਹਨਾਂ ਦੀਆਂ ਮੁੱਠਾਂ 'ਚ ਆਈਆਂ ਪਈਆਂ ਸਨ। ਬੜੇ ਲੰਮੇ ਸਮੇਂ ਤਕ ਚਾਰੇ ਪਾਸੇ ਚੁੱਪ ਵਰਤੀ ਰਹੀ। ਤਦ ਯੂਸਟੇਸ ਇਕ ਉੱਚੀ ਥਾਂ 'ਤੇ ਖਲੋ ਗਿਆ। ਤੇ ਲੋਕਾਂ ਦੇ 'ਕੱਠ ਨੂੰ ਇੰਜ ਕਹਿਣ ਲੱਗਿਆ ਕਿ :–

> "ਮੇਰੇ ਦੋਸਤੋ ਤੇ ਸ਼ਹਿਰ ਵਾਲਿਓ! ਤੁਸੀਂ ਦੇਖਦੇ ਹੋ ਕਿ ਸਾਡੀ ਕੀ ਹਾਲਤ ਹੋਈ ਪਈ ਏ। ਜਾਂ ਤਾਂ ਅਸੀਂ ਆਪਣੇ ਪੱਥਰ-ਦਿਲ ਜੇਤੂ ਦੀ ਪਰਜਾ ਉਹਦੀਆਂ ਸਰਤਾਂ ਕਬੂਲ ਕਰ ਲਈਏ ਤੇ ਜਾਂ ਆਪਣੀਆਂ ਬਹੂਆਂ ਧੀਆਂ ਤੇ ਬਾਲ ਬੱਚਿਆਂ ਨੂੰ ਉਹਨਾਂ ਜੰਗਲੀ ਜ਼ਾਲਮ ਲੋਕਾਂ ਦੇ ਰਹਿਮ 'ਤੇ ਛੱਡ ਦੇਈਏ। ਅਸੀਂ ਇਹ ਗੱਲ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਜ਼ਾਲਮ ਏਸ ਰਹਿਮ ਦੇ ਪਰਦੇ ਓਹਲੇ ਸਾਡੇ ਕੋਲੋਂ ਕੀ ਚਾਹੁੰਦਾ ਏ। ਉਹਦੀ ਬਦਲੇ ਦੀ ਅੱਗ ਏਸ ਤਰ੍ਹਾਂ ਨਹੀਂ ਬੁਝਦੀ ਕਿ ਉਹ ਸਾਨੂੰ ਬੇਘਰ, ਨੰਗ ਮਲੰਗ, ਬੇਮੁਰਾਦ ਦੇਖੇ। ਸਗੋਂ ਉਹ ਸਾਨੂੰ ਅਪਰਾਧੀ ਬਣਾ ਕੇ ਜ਼ਲੀਲ ਵੀ ਕਰਨਾ ਚਾਹੁੰਦਾ ਏ। ਉਹ

ਸਾਡੀ ਜਾਨ ਤਾਂ ਬਖਸ਼ਣਾ ਚਾਹੁੰਦਾ ਏ, ਪਰ ਓਸ ਵੇਲੇ ਤਕ, ਜਦ ਸਾਡੇ ਵਿਚ ਜਾਨ ਈ ਬਾਕੀ ਨਾ ਰਹੇ। ... ਮੇਰੇ ਦੋਸਤੋ! ਆਪਣੇ ਚਾਰੇ ਪਾਸੇ ਦੇਖੋ, ਤੇ ਪਤਾ ਕਰੋ ਕਿ ਆਪਣੀ ਜਾਨ ਬਚਾਉਣ ਲਈ ਤੁਸੀਂ ਕਿਨ੍ਹਾਂ ਨੂੰ ਉਹਨਾਂ ਦੇ ਹਵਾਲੇ ਕਰੋਂਗੇ? ਉਹਨਾਂ ਵਿਚੋਂ ਕੀਹਨੂੰ ਤਲਵਾਰ ਜਾਂ ਫਾਂਸੀ ਜਾਂ ਜੱਲਾਦ ਦੀ ਰੱਸੀ ਜਾਂ ਤੀਰ ਦੇ ਹਵਾਲੇ ਕਰਨਾ ਚਾਹੁੰਦੇ ਹੋ? ਉਹਨਾਂ ਵਿਚੋਂ ਕੀਹਨੇ ਏਸ ਏਨੇ ਲੰਮੇ ਸਮੇਂ ਦੇ ਘੇਰੇ 'ਚ ਅੰਨ ਦਾ ਕਾਲ਼, ਭੁੱਖ ਪਿਆਸ ਤੇ ਤਕਲੀਫਾਂ ਨਹੀਂ ਸਹੀਆਂ! ਇਹ ਸਾਰੇ ਦੁੱਖ ਤਾਂ ਮੌਤ ਨਾਲੋਂ ਵੀ ਕਿੰਨੇ ਮਾੜੇ ਸਨ! ਇਹ ਸਭ ਕੁਝ ਏਸ ਲਈ ਬਰਦਾਸ਼ਤ ਕਰ ਲਿਆ ਗਿਆ ਕਿ ਤੁਸੀਂ ਤੇ ਤੁਹਾਡੀ ਔਲਾਦ ਅਮਨ ਤੇ ਖੁਸ਼ਹਾਲੀ ਵਿਚ ਜੀਵੇ। ਏਸ ਲਈ ਕੀ ਤੁਸੀਂ ਆਪਣੀ ਰੱਖਿਆ ਕਰਨ ਵਾਲਿਆਂ ਨੂੰ ਇਹ ਬਦਲਾ ਦਿਉਂਗੇ ਕਿ ਉਹਨਾਂ ਨੂੰ ਕਤਲ ਹੋਣ ਲਈ ਜ਼ਾਲਮਾਂ ਦੇ ਹਵਾਲੇ ਕਰ ਦਿਓ? ਪਰ ਇਹ ਕੁਝ ਤੁਹਾਡੇ ਕੋਲੋਂ ਨਹੀਂ ਹੋਣਾ। ਤੇ ਨਾ ਤੁਸੀਂ ਕਰ ਸਕੋਂਗੇ। ਨਿਆਂ, ਇੱਜ਼ਤ ਤੇ ਰਹਿਮ ਏਸ ਕਿਸਮ ਦੀ ਗੱਦਾਰੀ ਦੇ ਨਾਲ ਨਹੀਂ ਚੱਲ ਸਕਦੀਆਂ। ਚੰਗਾ, ਹੁਣ ਫੇਰ ਦੱਸੋ ਕਿ ਤੁਸੀਂ ਕੀ ਕਰੋਗੇ? ਕੀ ਕੋਈ ਤਰੀਕਾ ਬਾਕੀ ਏ ਕਿ ਜੀਹਦੇ ਨਾਲ ਤੁਸੀਂ ਇਕ ਪਾਸੇ ਤਾਂ ਅਪਰਾਧ ਤੇ ਬੇਇੱਜ਼ਤੀ ਤੋਂ ਬਚ ਸਕੋ ਤੇ ਦੂਜੇ ਪਾਸੇ ਜੇਤੂ ਦੁਸ਼ਮਣ ਤੋਂ ਸ਼ਹਿਰ ਨੂੰ ਹੋਣ ਵਾਲੀਆਂ ਭਿਆਨਕ ਤਕਲੀਫਾਂ ਤੇ ਤਬਾਹੀਆਂ ਤੋਂ ਬਚਾ ਲਓ। ... ਮੇਰੇ ਦੋਸਤੋ! ਇਕ ਹੋਰ ਤਰੀਕਾ ਜ਼ਰੂਰ ਏ। ਉਹ ਏ ਅਧਿਆਤਮਕ ਤਰੀਕਾ! ਕੀ ਕੋਈ ਅਜਿਹਾ ਬੰਦਾ ਏਥੇ ਮੌਜੂਦ ਏ, ਜੀਹਦੀ ਨੇਕੀ ਉਹਨੂੰ ਆਪਣੀ ਜਾਨ ਤੋਂ ਵੱਧ ਪਿਆਰੀ ਹੋਵੇ? ਉਹ ਸਾਹਮਣੇ ਆਵੇ ਤੇ ਸਾਰੀ ਕੌਮ ਵਾਸਤੇ ਕੁਰਬਾਨੀ ਦੇਵੇ! ਉਹਨੂੰ ਪਰਮਾਤਮਾ ਬਹੁਤ ਬਹੁਤ ਬਰਕਤਾਂ ਦੇਵੇਗਾ!''

ਜਦ ਉਹਨੇ ਇਹ ਭਾਸ਼ਣ ਦਿੱਤਾ ਤਾਂ ਚਾਰੇ ਪਾਸੇ ਚੁੱਪ ਚਾਂ ਪੱਸਰੀ ਸੀ। ਹਰੇਕ ਬੰਦਾ ਦੂਜੇ ਵੱਲ ਤੱਕਣ ਲੱਗਿਆ ਕਿ ਹੁਣ ਕੁਰਬਾਨੀ ਦੇਣ ਦੀ ਮਿਸਾਲ ਕੌਣ ਪੇਸ਼ ਕਰਦਾ ਏ ਤੇ ਏਡਾ ਪੁੰਨ ਦਾ ਕੰਮ ਕਰਨ ਦਾ ਪੱਕਾ ਫੈਸਲਾ ਕੌਣ ਕਰਦਾ ਏ? ਇਹਦੇ ਬਾਵਜੂਦ ਕਿ ਹਰੇਕ ਬੰਦਾ ਚਾਹੁੰਦਾ ਸੀ ਇਕ ਵਡਿਆਈ ਉਹਦੇ ਅੰਦਰ ਵਸਦੀ ਏ, ਪਰ ਕਿਸੇ 'ਚ ਅਜਿਹੀ ਹਿੰਮਤ ਨਾ ਹੋਈ ਕਿ ਆਪਣੇ ਆਪ ਨੂੰ ਪੇਸ਼ ਕਰੇ। ਅੰਤ 'ਚ ਉਹੀ ਮੁੜ ਬੋਲਿਆ ਕਿ :–

''ਇਹ ਮੇਰੇ ਵਿਚ ਬੜੀ ਕਮੀਨਗੀ ਏ ਕਿ ਮੈਂ ਆਪਣੇ ਸ਼ਹਿਰ ਵਾਸੀਆਂ ਵਿਚ ਡਰ ਪੈਦਾ ਕਰ ਰਿਹਾ ਹਾਂ ਤੇ ਆਪ ਏਸ ਮੁਸੀਬਤ 'ਚ ਫਸਣਾ ਨਹੀਂ ਚਾਹੁੰਦਾ। ਮੈਂ ਆਪ ਏਸ ਲਈ ਅੱਗੇ ਨਹੀਂ ਹੋ ਰਿਹਾ ਸੀ ਕਿ

ਉਹ ਇੱਜ਼ਤ ਜਿਹੜੀ ਅਜਿਹੇ ਮੌਕੇ 'ਤੇ ਜਾਨ ਵਾਰਨ ਵਾਲਿਆਂ ਨੂੰ ਪ੍ਰਾਪਤ ਹੁੰਦੀ ਏ, ਓਸ ਤੋਂ ਕੋਈ ਹੋਰ ਵਾਂਝਾ ਨਾ ਰਹਿ ਜਾਵੇ। ਏਸ ਮੌਕੇ 'ਤੇ ਅਜਿਹੇ ਕਿੰਨੇ ਈ ਜਣੇ ਨੇ, ਜਿਨ੍ਹਾਂ ਨੂੰ ਸ਼ਹੀਦੀ ਪ੍ਰਾਪਤ ਕਰਨ ਦਾ ਸ਼ੌਕ ਮੈਥੋਂ ਕਿਤੇ ਵੱਧ ਏ। ਪਰ ਉਹਨਾਂ ਲਈ ਸ਼ਰਮ ਹਿਆ ਅੜਿੱਕਾ ਬਣੀ ਹੋਈ ਏ। ਤਦੇ ਉਹ ਸਾਹਮਣੇ ਨਹੀਂ ਆਉਂਦੇ। ਤਾਂ ਜੋ ਉਹਨਾਂ ਨੂੰ ਕੋਈ ਸ਼ੇਖੀ ਖੋਰ ਨਾ ਆਖੇ। ਸੱਚ ਇਹ ਏ ਕਿ ਉਹ ਅਹੁਦਾ, ਜਿਹੜਾ ਮੰਦੇ ਭਾਗਾਂ ਨੂੰ ਕੱਟ ਦੇਵੇ, ਉਹ ਥਾਂ ਉਹਨੇ ਖਾਲੀ ਕੀਤੀ ਤੇ ਮੈਨੂੰ ਮਿਲ ਗਈ ਏ। ਮੈਨੂੰ ਅਧਿਕਾਰ ਦਿੱਤਾ ਗਿਆ ਏ ਕਿ ਮੈਂ ਤੁਹਾਡੀਆਂ ਜਾਨਾਂ ਬਚਾਉਣ ਲਈ ਆਪਣੀ ਜਾਨ ਦੇ ਦਿਆਂ! ਮੈਂ ਆਪਣੀ ਖੁਸ਼ੀ ਨਾਲ ਆਪਣੀ ਜਾਨ ਦੇਂਦਾ ਹਾਂ। ਜਿਸ ਨਾਲ ਤੁਹਾਨੂੰ ਆਜ਼ਾਦੀ ਮਿਲੇਗੀ। ਹੁਣ ਦੱਸੋ, ਕਿ ਦੂਜਾ ਕੋਣ ਏ, ਜਿਹੜਾ ਮੇਰੇ ਬਾਅਦ ਆਵੇਗਾ?"

ਭੀੜ ਵਿਚੋਂ ਇਕ ਮੁੰਡਾ ਬੋਲ ਪਿਆ, "ਦੂਜਾ ਤੁਹਾਡਾ ਬੇਟਾ ਏ।"

ਤਦ ਸੈਨਟ ਪੀਟਰ ਬੋਲਿਆ, "ਆਹ! ਅਜ਼ੀਜ਼! ਤਦ ਤਾਂ ਮੈਂ ਦੂਹਰਾ ਕੁਰਬਾਨ ਹੁੰਦਾ ਹਾਂ। ਸਗੋਂ ਤੂੰ ਮੇਰੇ ਘਰ ਮੁੜ ਕੇ ਜਨਮਿਆ ਏਂ। ਭਾਵੇਂ ਤੇਰੀ ਉਮਰ ਘੱਟ ਏ, ਪਰ ਉਹ ਬਹੁਤ ਈ ਵੱਡੇ ਕੰਮ ਆਓਣ ਵਾਲੀ ਏ। ਸ਼ਹੀਦ ਨੂੰ ਮੌਤ ਕਦੇ ਨਹੀਂ ਆਉਂਦੀ।"

"ਚੰਗਾ, ਹੁਣ ਦੱਸੋ ਕਿ ਤੀਜਾ ਕੌਣ ਆਉਂਦਾ ਏ? ਇਹ ਬਹਾਦਰ ਬਨਣ ਤੇ ਸ਼ਹੀਦੀਆਂ ਪਾਓਣ ਦਾ ਸਮਾਂ ਏ।"

ਇਕ ਬੰਦਾ, ਜੀਹਦਾ ਨਾਂ ਜੌਨ ਡੀ ਆਇਰ ਸੀ, ਉਹ ਉੱਚੀ ਬੋਲਿਆ :-

"ਮੈਂ ਤੁਹਾਡਾ ਰਿਸ਼ਤੇਦਾਰ ਆਉਂਦਾ ਹਾਂ।"

ਇਹਦੇ ਬਾਅਦ ਜੇਮਜ਼ ਵਸੰਟ ਨਾਂ ਦਾ ਬੰਦਾ ਉੱਚੀ ਅਵਾਜ਼ 'ਚ ਬੋਲਿਆ :- "ਮੈਂ ਤੁਹਾਡਾ ਰਿਸ਼ਤੇਦਾਰ ਆਉਂਦਾ ਹਾਂ।"

ਇਹਦੇ ਬਾਅਦ ਪੀਟਰ ਵਸੰਟ ਪਹਿਲਾ ਦਾ ਭਰਾ ਬੋਲਿਆ :-

"ਮੈਂ ਤੁਹਾਡਾ ਨੌਕਰ ਆਉਂਦਾ ਹਾਂ।"

ਤਦ ਇਹ ਪੰਜ ਬੰਦੇ ਇੱਕੋ ਖਾਨਦਾਨ ਦੇ ਇਕ ਦੂਜੇ ਦੇ ਅੱਗੇ ਪਿੱਛੇ ਕੁਰਬਾਨੀ ਦੇਣ ਲਈ ਤਿਆਰ ਹੋ ਗਏ। ਤਦ ਵਾਲਟਰ ਮਾਨੀ ਧਾਹਾਂ ਮਾਰ ਕੇ ਰੋਂਦੇ ਹੋਏ ਬੋਲੇ :-

"ਕਾਸ਼ ਕੈਲੇ ਦਾ ਵਸਨੀਕ ਮੈਂ ਵੀ ਹੁੰਦਾ!"

ਹੁਣ ਛੇਵੇਂ ਬੰਦੇ ਦੀ ਲੋੜ ਸੀ। ਤਦ ਇਕੱਠ ਵਿਚੋਂ ਗੁਣਾ ਪਾ ਕੇ ਇਕ ਬੰਦਾ ਚੁਣਿਆ ਗਿਆ। ਕਿਉਂਕਿ ਸਾਰੇ ਬੰਦੇ ਏਸ ਕੁਰਬਾਨੀ ਦੀ ਇੱਜ਼ਤ ਪਾਓਣ ਲਈ ਤਿਆਰ ਸਨ।

ਸੰਖੇਪ 'ਚ ਇਹ ਕਿ ਸ਼ਹਿਰ ਦੇ ਸਾਰੇ ਦਰਵਾਜ਼ਿਆਂ ਦੀਆਂ ਚਾਬੀਆਂ ਸਰ ਵਾਲਟਰ ਦੇ ਹਵਾਲੇ ਕਰ ਦਿੱਤੀਆਂ ਗਈਆਂ। ਤੇ ਛੇਆਂ ਕੈਦੀਆਂ ਨੂੰ ਵੀ ਆਪਣੀ ਹਿਰਾਸਤ 'ਚ ਲੈ ਲਿਆ ਗਿਆ। ਇਹਦੇ ਬਾਅਦ ਸਰ ਵਾਲਟਰ ਨੇ ਹੁਕਮ ਦਿੱਤਾ ਕਿ

ਸ਼ਹਿਰ ਦੇ ਦਰਵਾਜੇ ਖੋਲ੍ਹ ਦਿੱਤੇ ਜਾਣ। ਤੇ ਆਪਣੇ ਮੁਲਾਜ਼ਮਾਂ ਨੂੰ ਕਿਹਾ ਕਿ ਬਚੇ ਹੋਏ ਲੋਕਾਂ ਨੂੰ ਫਰੰਗੀਆਂ ਦੇ ਕੈਂਪਾਂ ਵਿਚੀ ਲੰਘਾ ਕੇ ਬਾਹਰ ਲੈ ਜਾਓ।

ਇਹਨਾਂ ਬਚੇ ਹੋਏ ਲੋਕਾਂ ਨੇ ਸਰ ਵਾਲਟਰ ਨੂੰ ਬੇਨਤੀ ਕੀਤੀ ਕਿ ਅਸੀਂ ਬਾਹਰ ਜਾਣ ਤੋਂ ਪਹਿਲਾਂ ਆਪਣੇ ਸੁਤੰਤਰ ਕਰਾਉਣ ਵਾਲਿਆਂ ਨੂੰ ਆਖਰੀ ਅਲਵਿਦਾ ਕਹਿਣਾ ਚਾਹੁੰਦੇ ਹਾਂ। ਇਹ ਅਜੀਬ ਦਰਦਾਂ ਭਰਿਆ ਸਮਾਂ ਸੀ। ਅਜੀਬ ਦਿਲ ਨੂੰ ਵਲੂੰਧਰਨ ਵਾਲਾ ਦ੍ਰਿਸ਼ ਸੀ। ਆਹ!

ਸਾਰੇ ਲੋਕ ਸੇਂਟ ਪੀਟਰ ਤੇ ਉਹਦੇ ਸਾਥੀ ਕੈਦੀਆਂ ਦੇ ਦੁਆਲੇ ਆਪਣੇ ਬੱਚਿਆਂ ਤੇ ਪਤਨੀਆ ਸਣੇ ਖੜ੍ਹੇ ਸਨ। ਉਹ ਉਹਨਾਂ ਦੇ ਗਲ ਲੱਗ ਲੱਗ ਮਿਲਦੇ ਸਨ। ਉਹਨਾਂ ਦੇ ਪੈਰਾਂ ਦੇ ਹੇਠਾਂ ਲਿਟ ਲਿਟ ਜਾਂਦੇ ਸਨ। ਉਹਨਾਂ ਦੇ ਪੈਰਾਂ ਦੀ ਮਿੱਟੀ ਆਪਣੇ ਸਿਰਾਂ ਨੂੰ ਲਾਉਂਦੇ ਸਨ। ਰੋਂਦੇ ਸਨ। ਆਹਾਂ ਭਰਦੇ ਸਨ। ਤੇ ਚੀਕਾਂ ਮਾਰ ਮਾਰ ਰੋਂਦੇ ਸਨ। ਏਸ ਤਰ੍ਹਾਂ ਉਹ ਰੋਂਦੇ ਚੀਕਦੇ ਵਰਲਾਪ ਕਰਦੇ ਸ਼ਹਿਰ ਤੋਂ ਨਿਕਲ ਗਏ। ਉਹਨਾਂ ਦੀਆਂ ਅਵਾਜ਼ਾਂ ਫਰੰਗੀਆਂ ਦੇ ਕੈਂਪਾ ਤਕ ਪਹੁੰਚਦੀਆਂ ਸਨ।

ਅੰਤ ਨੂੰ ਸੇਂਟ ਪੀਟਰ ਤੇ ਉਹਦੇ ਨਾਲ ਤੁਰਨ ਵਾਲੇ ਸ਼ਹੀਦ ਸਾਹਮਣੇ ਤੋਂ ਦਿਸੇ। ਫਰੰਗੀ ਕੈਂਪ ਦੇ ਸਾਰੇ ਤੰਬੂ ਖਾਲੀ ਹੋ ਗਏ ਸਨ। ਸਾਰੇ ਸਿਪਾਹੀ ਤੇ ਅਫਸਰ ਲੋਕ ਦੇਸ਼ ਭਗਤਾਂ ਦੇ ਦਰਸ਼ਨਾਂ ਲਈ ਸੜਕ ਦੇ ਦੋਹਾਂ ਪਾਸਿਆਂ 'ਤੇ ਕਤਾਰਾਂ ਬਨ੍ਹੀ ਖੜ੍ਹੇ ਸਨ। ਉਹਨਾਂ ਨੂੰ ਬੜੀ ਹੈਰਾਨੀ ਤੇ ਇੱਜ਼ਤ ਦੀ ਨਜ਼ਰ ਨਾਲ ਦੇਖਦੇ ਸਨ ਤੇ ਹੌਲੀ ਹੌਲੀ ਬੋਲਦੇ ਉਹਨਾਂ ਦੇਸ਼ ਭਗਤਾਂ ਦੀ ਤਾਰੀਫ ਕਰਦੇ ਸਨ। ਤੇ ਆਖ ਰਹੇ ਸਨ ਕਿ ਇਹ ਰੱਸੀਆਂ ਜਿਹੜੀਆਂ ਇਹਨਾਂ ਸ਼ਹੀਦਾਂ ਨੇ ਆਪਣੀ. ਖੁਸ਼ੀ ਨਾਲ ਆਪਣੇ ਗਲਾਂ 'ਚ ਪਾਈਆਂ ਹੋਈਆਂ ਨੇ, ਇਹ ਬ੍ਰਿਟਿਸ਼ ਰਾਸ਼ਟਰ ਦੇ ਤਗਮੇ ਨਾਲੋਂ ਇੱਜ਼ਤ 'ਚ ਕਿਤੇ ਵੱਧ ਨੇ। ਨੇਕ ਕੰਮਾਂ ਲਈ ਸੰਭਵ ਨਹੀਂ ਕਿ ਦੁਸ਼ਮਣ ਵੀ ਤਾਰੀਫਾਂ ਨਾ ਕਰੇ।

ਇਹਨਾਂ ਲੋਕਾਂ ਨੂੰ ਐਡਵਰਡ ਸੰਗ-ਦਿਲ ਦੀ ਰਹਿਮ-ਦਿਲ ਮਲਕਾ ਫਿਲਪਾ ਨੇ ਸਿਫਾਰਸ਼ ਕਰ ਕੇ ਛੁਡਵਾ ਦਿੱਤਾ।

***

# 52. ਇਕ ਪਾਦਰੀ ਨੇ ਸ਼ਹਿਰ ਬਚਾ ਲਿਆ

ਮੁਲਕ ਸਵੀਡਨ ਦੇ ਬਾਦਸ਼ਾਹ ਚਾਰਲਸ ਗਟਾਵਸ ਨੇ ਸ਼ਹਿਰ ਨੀਕਿਓਬੰਗ ਨੂੰ ਸਾੜਨ ਦਾ ਹੁਕਮ ਏਸ ਲਈ ਦੇ ਦਿੱਤਾ ਸੀ ਕਿ ਉਥੋਂ ਦੇ ਵਾਸੀ ਉਹ ਭਾਰੀ ਟੈਕਸ ਦੇ ਨਹੀਂ ਸਕਦੇ ਸਨ, ਜਿਹੜਾ ਬਾਦਸ਼ਾਹ ਨੇ ਉਹਨਾਂ 'ਤੇ ਲਾਇਆ ਸੀ। ਪਰ ਓਸ ਸ਼ਹਿਰ ਨੂੰ ਇਕ ਪਾਦਰੀ ਮਿਸਟਰ ਜੈਸਨ ਨੇ ਤਬਾਹੀ ਤੇ ਬਰਬਾਦੀ ਤੋਂ ਬਚਾ ਲਿਆ ਸੀ।

ਜਿਸ ਦਿਨ ਏਸ ਭਿਆਨਕ ਤੇ ਅੱਤਿਆਚਾਰੀ ਹੁਕਮ 'ਤੇ ਅਮਲ ਹੋਣਾ ਸੀ, ਕੁਦਰਤੀ ਤੌਰ 'ਤੇ ਉਹ ਦਿਨ ਐਤਵਾਰ ਦਾ ਸੀ। ਪਾਦਰੀ ਸਾਹਿਬ ਨੂੰ ਆਪਣੇ ਪ੍ਰੇਮ-ਸੰਦੇਸ਼ ਲਈ ਓਸ ਦਿਨ ਤੋਂ ਏਸ ਤੋਂ ਚੰਗਾ ਕਿਹੜਾ ਵਿਸ਼ਾ ਮਿਲਣਾ ਸੀ। ਏਸ ਲਈ ਉਹਨੇ ਮੁੱਢ ਵਿਚ ਈ ਅੰਤਾਂ ਦੇ ਦੁਖ ਤੇ ਦਰਦ ਭਰੇ ਸ਼ਬਦਾਂ 'ਚ ਆਪਣੀ ਤੇ ਆਪਣੇ ਸ਼ਹਿਰ ਵਾਸੀਆਂ ਦੀਆਂ ਮੁਸੀਬਤਾਂ ਦਾ ਨਕਸ਼ਾ ਖਿੱਚਿਆ। ਤੇ ਸਲਾਹ ਦਿੱਤੀ ਕਿ ਭਰਾਵੋ, ਹੁਣ ਸਬਰ ਸੰਤੋਖ ਤੇ ਭਾਣਾ ਮੰਨਣ ਤੋਂ ਛੁੱਟ ਹੋਰ ਕੋਈ ਚਾਰਾ ਨਹੀਂ ਰਿਹਾ। ਪਰਮਾਤਮਾ ਦੀ ਮਰਜ਼ੀ ਸਾਰੇ ਕਰਮਾਂ ਤੋਂ ਪਹਿਲੀ ਹੁੰਦੀ ਏ। ਇਹਦੇ ਬਾਅਦ ਉਹਨੂੰ ਹੇਠਲੀਆਂ ਸੀਟਾਂ 'ਤੇ ਬੈਠੇ ਕੁਝ ਸਵੀਡਨ ਵਾਸੀਆਂ ਦੇ ਸਰਦਾਰ ਵੀ ਦਿਸੇ। ਪਾਦਰੀ ਨੇ ਜ਼ਰਾ ਉੱਚੀ ਅਵਾਜ਼ 'ਚ ਅੱਤਿਆਚਾਰ ਤੇ ਬੇਰਹਿਮੀ ਬਾਰੇ ਬੜੀ ਵਿਆਖਿਆ ਵਾਲੀਆਂ ਗੱਲਾਂ ਕੀਤੀਆਂ।

ਇਹ ਲਾਇਕ ਪਾਦਰੀ ਗਿਰਜਾ ਘਰ ਵਿਚ ਭਾਸ਼ਣ ਦੇਣ ਦੇ ਬਾਅਦ ਹਾਲੇ ਘਰ ਵੀ ਨਹੀਂ ਪੁੱਜਾ ਸੀ ਕਿ ਚਾਰਲਸ ਦਾ ਸੁਨੇਹਾ ਆ ਗਿਆ ਕਿ ਅੱਜ ਮੈਂ ਤੁਹਾਡੇ ਨਾਲ ਖਾਣਾ ਖਾਵਾਂਗਾ। ਪਰ ਪਾਦਰੀ ਦੇ ਦਿਲ ਵਿਚ ਹਾਲੇ ਵੀ ਓਸ ਦਰਦ ਦੀ ਜਲਣ ਪਈ ਸੀ, ਜਿਹੜੀ ਉਹਨੇ ਆਪਣੇ ਵਤਨ ਵਾਸੀਆਂ ਅੱਗੇ ਦਿੱਤੇ ਭਾਸ਼ਣ 'ਚ ਦੱਸੀ ਸੀ। ਏਸ ਲਈ ਉਹਨੇ ਤੁਰੰਤ ਬਾਦਸ਼ਾਹ ਨੂੰ ਇਹ ਜਵਾਬ ਦਿੱਤਾ ਕਿ :-

> "ਵੱਡੇ ਹਜ਼ੂਰ ! ਮੇਰੀ ਖ਼ੁਰਾਕ ਸੁੱਕੀ ਹੋਈ ਜੌਂਆਂ ਦੀ ਰੋਟੀ ਤੇ ਸੜਿਆ ਹੋਇਆ ਮਾਸ ਰਹਿ ਗਿਆ ਏ। ਕਿਉਂਕਿ ਇਹੋ ਤੁਹਾਡੇ ਸਿਪਾਹੀਆਂ ਨੇ ਛੱਡਿਆ ਏ। ਪਰ ਇਹ ਖ਼ੁਰਾਕ ਬਾਦਸ਼ਾਹਾਂ ਦੇ ਲਾਇਕ ਨਹੀਂ ਏ। ਏਸ ਲਈ ਮੈਂ ਬਹੁਤ ਨਿਰਮਾਣਤਾ ਨਾਲ ਓਸ ਇੱਜ਼ਤ ਮਾਣ, ਜਿਹੜਾ ਤੁਸੀਂ ਮੈਨੂੰ ਬਖਸ਼ਣਾ ਚਾਹੁੰਦੇ ਹੋ, ਅਸਵੀਕਾਰ ਕਰਦਾ ਹਾਂ।"

ਪਰ ਚਾਰਲਸ ਨੇ ਦਿਲ 'ਚ ਪੱਕਾ ਇਰਾਦਾ ਧਾਰ ਲਿਆ ਸੀ ਕਿ ਪਾਦਰੀ ਦੇ

ਨਾਲ ਖਾਣਾ ਜ਼ਰੂਰ ਖਾਣਾ ਏ। ਉਹਨੇ ਜਦੋ ਇਕ ਬੰਦੇ ਨੂੰ ਸੁਨੇਹਾ ਦੇ ਕੇ ਭੇਜਿਆ ਕਿ ਜਾਓ ਸੂਚਨਾ ਦਿਓ ਕਿ ਅਸੀਂ ਆ ਰਹੇ ਹਾਂ। ... ਖਾਣਾ ਖਾਣ ਵੇਲੇ ਨੇਕ ਪਾਦਰੀ ਨੇ ਗੱਲ ਬਾਤ ਦਾ ਰੁਖ ਫੇਰ ਦੇਸ ਵਾਸੀਆਂ ਦੀਆਂ ਮੁਸੀਬਤਾਂ ਵੱਲ ਫੇਰ ਦਿੱਤਾ। ਤੇ ਜਿੰਨੀ ਸਫਾਈ ਤੇ ਜ਼ੋਰਦਾਰ ਤਰੀਕੇ ਨਾਲ ਉਹ ਕਹਿ ਸਕਦਾ ਸੀ, ਉਹਨੇ ਕਿਹਾ। ਏਥੇ ਤਕ ਕਿ ਚਾਰਲਸ ਨੇ ਵਾਅਦਾ ਕਰ ਲਿਆ ਕਿ ਉਹ ਕਿਸੇ ਵੀ ਸ਼ਹਿਰ ਨੂੰ ਤਬਾਹ ਨਹੀਂ ਕਰਨਗੇ। ਉਹਨਾਂ ਨੇ ਤੁਰਤ ਹੁਕਮ ਦੇ ਦਿੱਤਾ ਕਿ ਕੋਈ ਵੀ ਬੰਦਾ ਸ਼ਹਿਰ ਵਾਸੀਆਂ ਨੂੰ ਨਾ ਸਤਾਵੇ। ਸਗੋਂ ਉਹਨਾਂ ਦੀ ਰਾਖੀ ਲਈ ਗਾਰਡ ਲਾ ਦਿੱਤੇ ਗਏ।

ਓਸ ਦੇਸ਼ ਭਗਤ ਪਾਦਬੀ ਨੇ ਇਕ ਜੰਗ ਲੜ ਕੇ ਦੇਸ਼ ਜਿੱਤਣ ਵਾਲੇ ਬਾਦਸ਼ਾਹ ਦੇ ਹੱਥੋਂ ਸ਼ਹਿਰੀਆਂ ਨੂੰ ਮੁਸੀਬਤ ਤੋਂ ਬਚਾ ਲਿਆ। ਏਸ ਨੇਕ ਕੰਮ ਦੇ ਧੰਨਵਾਦ ਦੀ ਭਾਵਨਾ ਅਧੀਨ ਉਥੋਂ ਦੇ ਸ਼ਹਿਰੀਆਂ ਨੇ ਸ਼ਹਿਰ ਦੇ ਟਾਊਨ ਹਾਲ ਵਿਚ ਉਹਦੀ ਇਕ ਤਸਵੀਰ ਰੱਖੀ ਹੋਈ ਏ। ਜਿਸ ਦੇ ਹੇਠਾਂ ਉਹਦੇ ਨੇਕ ਕੰਮਾਂ ਦਾ ਵੇਰਵਾ ਦਰਜ ਏ।

***

## 53.ਬਾਦਸ਼ਾਹ ਹੋਣ ਤਾਂ ਅਜਿਹੇ ਹੋਣ

ਜਦ ਚਾਰਲਸ ਗਸਟਾਵਸ ਨੇ ਦੂਜੀ ਵਾਰ ਡੈਨਮਾਰਕ ਦੇ ਸ਼ਹਿਰ ਕੋਪਨਹੈਗਨ ਦਾ ਘੇਰਾ ਪਾਇਆ ਤਾਂ ਓਸ ਵੇਲੇ ਪੂਰਾ ਸ਼ਹਿਰ ਮੁਕਾਬਲੇ ਲਈ ਤਿਅਰ ਨਹੀਂ ਸੀ। ਸ਼ਹਿਰ ਦੁਆਲੇ ਦੀ ਮੋਟੀ ਕੰਧ ਥਾਂ ਥਾਂ ਤੋਂ ਟੁੱਟੀ ਹੋਈ ਜਾਂ ਕਮਜ਼ੋਰ ਸੀ। ਰਸਦ 'ਕੱਠਾ ਕਰ ਕੇ ਰੱਖਿਆ ਹੋਇਆ ਨਹੀਂ ਸੀ। ਤੇ ਕਿਲੇ ਵਿਚ ਰੱਖੀ ਹੋਈ ਫੌਜ ਵਿਚ ਇਕ ਹਜ਼ਾਰ ਤੋਂ ਵੱਧ ਸਿਪਾਹੀ ਨਹੀਂ ਸਨ। ਕਿਉਂਕਿ ਹਮਲਾ ਅਚਾਨਕ ਹੋਇਆ ਸੀ, ਏਸ ਲਈ ਸਮੁੰਦਰ ਦੇ ਅਤੇ ਸੁੱਕੇ ਰਾਹਾਂ ਥਾਣੀਂ ਵੀ ਸਹਾਇਤਾ ਪਹੁੰਚਣ ਦੀ ਆਸ ਨਹੀਂ ਸੀ। ਡੈਨਮਾਰਕ ਦੇ ਬਾਦਸ਼ਾਹ ਫਰੈਡਰਿਕ ਤੀਜੇ ਨੇ ਸੁਲਾਹ ਕਰਨ ਦੀ ਬੇਨਤੀ ਵੀ ਕੀਤੀ। ਪਰ ਇਹਦਾ ਚਾਰਲਸ ਨੇ ਇਹ ਜਵਾਬ ਦਿੱਤਾ ਕਿ :-

> **"ਮੈਂ ਜੰਗ ਲੜਨ ਦਾ ਕਾਰਨ ਓਸ ਵੇਲੇ ਦੱਸਾਂਗਾ, ਜਦ ਜੰਗ ਜਿੱਤ ਲਵਾਂਗੇ।"**

ਇਹ ਹੰਕਾਰ ਵਾਲਾ ਜਵਾਬ ਸੁਣ ਕੇ ਦਰਬਾਰ ਵਿਚ ਹੈਰਾਨੀ ਦੀ ਲਹਿਰ ਫੈਲ ਗਈ। ਤੇ ਕੁਝ ਅਮੀਰਾਂ ਤੇ ਦਰਬਾਰੀਆਂ ਨੇ ਬਾਦਸ਼ਾਹ ਨੂੰ ਸਲਾਹ ਦਿੱਤੀ ਕਿ ਤੁਸੀਂ ਤਾਂ ਆਪਣੀ ਜਾਨ ਬਚਾਓਣ ਲਈ ਕਿਤੇ ਭੱਜ ਜਾਓ। ਇਹਦਾ ਜਵਾਬ ਬਾਦਸ਼ਾਹ ਨੇ ਇਹ ਦਿੱਤਾ ਕਿ :-

> **"ਨਹੀਂ, ਮੈਂ ਪੱਕਾ ਇਰਾਦਾ ਕਰ ਲਿਆ ਏ ਕਿ ਮੈਂ ਏਥੇ ਈ ਮਰਾਂਗਾ ਤੇ ਦੁਸ਼ਮਣ ਨੂੰ ਥੱਲੇ ਲਾਵਾਂਗਾ। ਮੈਂ ਆਪਣੀ ਜਾਨ ਦੀ ਪਰਵਾਹ ਉੱਕਾ ਨਹੀਂ ਕਰਾਂਗਾ, ਜਦ ਮੇਰੇ ਮੁਲਕ ਨੂੰ ਮੇਰਾ ਦੁਸ਼ਮਣ ਪੈਰਾਂ ਹੇਠ ਰੋਲ਼ੇਗਾ।"**

ਇਹਦੇ ਬਾਅਦ ਬਾਦਸ਼ਾਹ ਨੇ ਉੱਚੀ ਅਵਾਜ਼ 'ਚ ਕਿਹਾ ਤੇ ਸ਼ਹਿਰ ਵਿਚ ਮੁਨਿਆਦੀ ਕਰਾ ਦਿੱਤੀ ਕਿ ਫੌਜ ਇਕੱਠੀ ਕੀਤੀ ਜਾਵੇ। ਤੇ ਇਹ ਐਲਾਨ ਵੀ ਕੀਤਾ ਕਿ :-

> **"ਤੁਹਾਡੇ ਬਾਦਸ਼ਾਹ ਨੂੰ ਡੈਨਮਾਰਕ ਅਤੇ ਨਾਰਵੇ ਦੇ ਅਸਲੀ ਵਾਸੀਆਂ ਦੀ ਏਕਤਾ ਤੇ ਬਹਾਦਰੀ 'ਤੇ ਪੂਰਾ ਭਰੋਸਾ ਏ। ਮੈਂ ਉਹਨਾਂ 'ਤੇ ਪੂਰਾ ਵਿਸ਼ਵਾਸ ਕਰਦਾ ਹਾਂ ਕਿ ਕੋਈ ਵੀ ਬੰਦਾ, ਜੋ ਕੁਝ ਵੀ ਆਪਣੇ ਦੇਸ਼ ਲਈ ਕਰ ਸਕਦਾ ਏ, ਉਹ ਕਰਨ ਤੋਂ ਪਿੱਛੇ ਨਹੀਂ ਹਟੇਗਾ। ਏਸ ਲਈ ਆਮ ਲੋਕਾਂ ਨੂੰ ਸੂਚਿਤ ਕੀਤਾ ਜਾਂਦਾ ਏ ਕਿ**

ਜਿਹੜੇ ਲੜਾਈ ਦੇ ਖਤਰਿਆਂ ਵਿਚ ਰਹਿਣਾ ਨਹੀਂ ਚਾਹੁੰਦੇ, ਉਹ ਸ਼ਹਿਰ ਛੱਡ ਕੇ ਚਲੇ ਜਾਣ। ਤਾਂ ਜੋ ਉਹ ਦੂਜੇ ਲੋਕਾਂ 'ਤੇ ਭਾਰ ਨਾ ਬਨਣ। ਜਿਹੜੇ ਆਪਣੇ ਬਾਦਸ਼ਾਹ ਦੇ ਨਾਲ ਮਰਨ ਜਾਂ ਜਿੱਤਣ ਦਾ ਪੱਕਾ ਇਰਾਦਾ ਕਰ ਚੁੱਕੇ ਨੇ, ਉਹ ਤਿਅਰ ਹੋ ਜਾਣ।"

ਬਾਦਸ਼ਾਹ ਵੱਲੋਂ ਅਜਿਹਾ ਐਲਾਨ ਸੁਣ ਕੇ ਕੌਣ ਸੀ, ਜਿਹੜਾ ਸ਼ਹਿਰ ਛੱਡ ਕੇ ਚਲਿਆ ਜਾਂਦਾ। ਹਰੇਕ ਬੰਦੇ ਦੇ ਮਨ 'ਚ ਦੇਸ਼ ਭਗਤੀ ਦੀ ਅੱਗ ਭੜਕ ਪਈ। ਤੇ ਦੇਖਦਿਆਂ ਦੇਖਦਿਆਂ ਸ਼ਹਿਰ ਦਾ ਹਰੇਕ ਜੀਅ ਬਾਦਸ਼ਾਹ ਦੇ ਨਾਲ ਰਲ਼ ਕੇ ਲੜ ਮਰਨ ਨੂੰ ਤਿਆਰ ਹੋ ਗਿਆ। ਉਹ ਸ਼ਹਿਰ, ਜਿਹੜਾ ਕੁਝ ਪਲ ਪਹਿਲਾਂ ਬਿਨਾਂ ਫੌਜ ਦੇ ਸੀ, ਹੁਣ ਉਹਦੇ ਵਿਚ ਏਨੇ ਸਿਪਾਹੀ ਪੈਦਾ ਹੋ ਗਏ ਸਨ ਕਿ ਸਾਰਿਆਂ ਨੂੰ ਹਥਿਆਰ ਵੀ ਨਾ ਮਿਲ਼ ਸਕੇ। ਓਸ ਜਨਤਕ ਫੌਜ ਦੇ ਚਾਰ ਹਿੱਸੇ ਸਨ। ਰਈਸਾਂ, ਅਮੀਰਾਂ ਵਜ਼ੀਰਾਂ, ਪਾਦਰੀ ਤੇ ਸ਼ਹਿਰ ਦੇ ਆਮ ਲੋਕ। ਸਾਰੇ ਈ ਦੇਸ਼ ਭਗਤੀ ਦੀ ਅੱਗ 'ਚ ਮੱਚ ਰਹੇ ਸਨ। ਤੇ ਹਰੇਕ ਬੰਦਾ ਪ੍ਰਾਰਥਣਾ ਕਰ ਰਿਹਾ ਸੀ ਕਿ ਦੁਸ਼ਮਣ ਦਾ ਲਹੂ ਪੀਣ ਦਾ ਮੌਕਾ ਓਸੇ ਨੂੰ ਮਿਲੇ।

ਸਭ ਤੋਂ ਪਹਿਲਾਂ ਤੇ ਜ਼ਰੂਰੀ ਕੰਮ ਇਹ ਸੀ ਕਿ ਸ਼ਹਿਰ ਦੀ ਰਾਖੀ ਲਈ ਚੁਫੇਰੇ ਬਣਾਈ ਮੋਟੀ ਕੰਧ ਦੀ ਮੁਰੰਮਤ ਕੀਤੀ ਜਾਵੇ। ਫੇਰ ਤਾਂ ਸਾਰੇ ਛੋਟੇ ਵੱਡੇ ਏਸੇ ਕੰਮ 'ਚ ਲੱਗ ਗਏ। ਏਥੇ ਤਕ ਕਿ ਜਨਾਨੀਆਂ ਤੇ ਬੱਚੇ ਵੀ ਇੱਟਾਂ ਗਾਰਾ ਢੋਣ ਲੱਗ ਪਏ। ਉਹ ਇਹ ਸੇਵਾ ਕਰਦੇ ਹੋਏ ਮਰਦਾਂ ਨਾਲੋਂ ਤੇਜ਼ੀ ਨਾਲ ਕੰਮ ਕਰਦੇ ਸਨ। ਤਾਂ ਜੋ ਮਰਦਾਂ ਨੂੰ ਪਿੱਛੇ ਛੱਡ ਜਾਣ। ਜਦ ਓਸ ਮੋਟੀ ਕੰਧ ਦੀ ਮਰੰਮਤ ਹੋ ਗਈ ਤਾਂ ਸਵੀਡਨ ਵਾਲਿਆਂ ਦੇ ਦੇਖਦਿਆਂ ਸ਼ਹਿਰ ਦੇ ਆਲੇ ਦੁਆਲੇ ਦੇ ਇਲਾਕਿਆਂ ਵਿਚ ਅੱਗ ਲਾ ਦਿੱਤੀ ਗਈ।

ਚਾਰਲਸ ਨੇ ਮੋਰਚਿਆਂ 'ਤੇ ਹਮਲਾ ਕੀਤਾ। ਤੇ ਉਹਦਾ ਸਮੁੰਦਰੀ ਬੇੜਾ ਸ਼ਹਿਰ ਉੱਤੇ ਗੋਲੇ ਸੁੱਟਦਾ ਰਿਹਾ। ਪਰ ਸ਼ਹਿਰ ਵਾਲਿਆਂ 'ਤੇ ਏਸ ਦਾ ਕੋਈ ਮਾੜਾ ਅਸਰ ਨਾ ਪਿਆ। ਜਿਥੇ ਵੀ ਅੱਗ ਲੱਗਦੀ, ਉਹ ਜਦੇ ਉਹਨੂੰ ਬੁਝਾ ਦੇਂਦੇ। ਦੁਸ਼ਮਣ ਦੇ ਬੰਦੇ ਜਦ ਰਾਖੀ ਵਾਲੀ ਕੰਧ 'ਤੇ ਚੜ੍ਹਨ ਦੇ ਜਤਨ ਕਰਦੇ ਤਾਂ ਉਹਨਾਂ ਦਾ ਅਜਿਹਾ ਮੁਕਾਬਲਾ ਕੀਤਾ ਜਾਂਦਾ ਕਿ ਉਹ ਮਜਬੂਰ ਹੋ ਕੇ ਹੇਠਾਂ ਉੱਤਰ ਜਾਂਦੇ। ਬਾਦਸ਼ਾਹ ਆਪ ਹਰੇਕ ਖਤਰੇ ਵਾਲੀ ਥਾਂ 'ਤੇ ਪੁੱਜ ਜਾਂਦਾ ਸੀ। ਤੇ ਏਸ ਤਰ੍ਹਾਂ ਉਹ ਆਪਣੀ ਪਰਜਾ ਦਾ ਹੌਸਲਾ ਵਧਾਉਂਦਾ ਰਹਿੰਦਾ ਸੀ।

ਏਸ ਤਰ੍ਹਾਂ ਘੇਰੇ ਦਾ ਪਹਿਲਾ ਮਹੀਨਾ ਆਫਤਾਂ, ਮੁਸੀਬਤਾਂ, ਡਰ ਤੇ ਆਸਾਂ ਵਿਚ ਲੰਘ ਗਿਆ। ਪਰ ਦੁਸ਼ਮਣ ਨੇ ਕਰੋਨਬਰਗ ਦੇ ਸਥਾਨ 'ਤੇ ਕਬਜ਼ਾ ਕਰ ਲਿਆ। ਡੈਨਮਾਰਕ ਵਾਲਿਆਂ ਨੂੰ ਜਿਹੜੇ ਜਹਾਜੀ ਬੇੜੇ ਦੇ ਆਓਣ ਦੀ ਆਸ ਸੀ, ਉਹ ਨਹੀਂ ਆਇਆ। ਜਿਸ ਨਾਲ ਸ਼ਹਿਰ ਵਾਲੇ ਕੁਝ ਉਦਾਸ ਹੋ ਗਏ ਸੀ। ਪਰ ਤਾਂ ਵੀ ਉਹਨਾਂ ਦੇ ਮਨ ਦੇ ਅੰਦਰ ਦੁਸ਼ਮਣ ਦਾ ਮੁਕਾਬਲਾ ਕਰਨ ਦੀ ਭਾਵਨਾ ਘਟੀ ਨਹੀਂ ਸੀ। ਮਾਲਦਾਰ ਲੋਕਾਂ ਨੇ ਆਪਣਾ ਮਾਲ ਤੇ ਧਨ ਅਸਬਾਬ ਗਰੀਬਾਂ 'ਚ ਵੰਡਣ ਦਾ ਕੰਮ ਜਾਰੀ

ਰੱਖਿਆ। ਏਥੇ ਤਕ ਕਿ ਆਪ ਬਾਦਸ਼ਾਹ ਨੇ ਆਪਣਾ ਬਹੁਤ ਸਾਰਾ ਮਾਲ ਅਸਬਾਬ ਵੇਚ ਦਿੱਤਾ ਤੇ ਪੈਸਾ ਲੋੜਵੰਦਾਂ 'ਚ ਵੰਡ ਦਿੱਤਾ।

ਘੇਰਾ ਪਏ ਨੂੰ ਤਿੰਨ ਮਹੀਨੇ ਲੰਘ ਗਏ। ਏਸ ਸਮੇਂ 'ਚ ਸ਼ਹਿਰ 'ਤੇ ਜ਼ਰਾ ਵੀ ਅਸਰ ਨਾ ਹੋਇਆ। ਉਹ ਆਪਣੇ ਦੁਸ਼ਮਣ ਨਾਲ ਬੜੇ ਘਮੰਡ ਨਾਲ ਮੁਕਾਬਲਾ ਕਰਣ ਦੀਆਂ ਕੋਸ਼ਿਸ਼ਾਂ ਕਰਦੇ ਹੋਏ ਹਾਸੇ ਠੱਠੇ ਕਰਦੇ ਰਹੇ। ਤੇ ਚਾਰਲਸ ਦੇ ਗੁੱਸੇ ਦੀ ਵੀ ਕੋਈ ਪਰਵਾਹ ਨਹੀਂ ਕੀਤੀ। ਓਸੇ ਸਮੇਂ 'ਚ ਡੈਨਮਾਰਕ ਵਾਲਿਆਂ ਦਾ ਸਮੁੰਦਰੀ ਬੇੜਾ ਵੀ ਆਣ ਪਹੁੰਚਿਆ। ਉਹ ਲੜਦਾ ਭਿੜਦਾ ਬੰਦਰਗਾਹ ਤਕ ਪਹੁੰਚ ਗਿਆ। ਉਹ ਆਪਣੇ ਨਾਲ ਘੇਰੇ ਵਿਚ ਲਈ ਹੋਈ ਫੌਜ ਲਈ ਬਹੁਤ ਸਾਰੀ ਰਸਦ ਤੇ ਫੌਜੀ ਜਵਾਨ ਲੈ ਕੇ ਆਇਆ ਸੀ।

ਏਸੇ ਸਮੇਂ ਵਿਚ ਸਮੁੰਦਰ ਵੀ ਜੰਮ ਗਿਆ। ਚਾਰਲਸ ਨੇ ਸ਼ਹਿਰ 'ਤੇ ਕਬਜ਼ਾ ਕਰਨ ਦੀਆਂ ਬਹੁਤ ਸਾਰੀਆਂ ਤਿਆਰੀਆਂ ਕੀਤੀਆਂ। ਉਹਨੇ ਹਰ ਵੇਲੇ ਸ਼ਹਿਰ ਵਾਲਿਆਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਸ਼ਹਿਰ ਵਾਲਿਆਂ ਨੇ ਆਪਣੇ ਰਖਵਾਲੇ ਦੂਣੇ ਕਰ ਦਿੱਤੇ ਤੇ ਸ਼ਹਿਰ ਦਾ ਹਰੇਕ ਜੀਅ ਦਿਨ ਰਾਤ ਰਾਖੇ-ਜੱਥੇ ਵਜੋਂ ਕੰਮ ਕਰਦਾ ਰਿਹਾ। ਲੋਕੀਂ ਜਦ ਚੌਕੀ ਦੇ ਪਹਿਰੇ ਤੋਂ ਵਿਹਲੇ ਹੁੰਦੇ ਤਾਂ ਆਪਣੇ ਦੂਜੇ ਕੰਮਾਂ ਵਿਚ ਲੱਗ ਜਾਂਦੇ। ਜਦ ਕੰਮ ਤੋਂ ਵਿਹਲੇ ਹੁੰਦੇ ਤਾਂ ਫੇਰ ਰਾਖੀ ਦੀਆਂ ਚੌਕੀਆ 'ਤੇ ਆ ਕੇ ਡਟ ਜਾਂਦੇ।

ਅੰਤ ਨੂੰ ਉਹ ਮਾਰਨ ਜਾਂ ਮਰ ਮਿਟਨ ਦੀ ਰਾਤ ਆ ਪਹੁੰਚੀ। ਸਵੀਡਨ ਵਾਲਿਆਂ ਨੇ ਬੇਹੱਦ ਜੋਸ਼ ਨਾਲ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਤੇ ਫੇਰ ਸਾਰੀ ਰਾਤ ਸ਼ਹਿਰ ਦੀ ਵਗਲਵੀਂ ਕੰਧ 'ਤੇ ਚੜ੍ਹ ਕੇ ਹਮਲੇ ਕਰ ਕੇ ਜਿੱਤਣ ਦੀ ਕੋਸ਼ਿਸ਼ ਕਰਦੇ ਰਹੇ। ਕੁਝ ਸਿਪਾਹੀ ਤਾਂ ਕੰਧ ਦੇ ਉੱਤੇ ਵੀ ਚੜ੍ਹ ਗਏ ਸਨ। ਪਰ ਉਥੇ ਉਹਨਾਂ ਦਾ ਵਾਸਤਾ ਉਹਨਾਂ ਲੋਕਾਂ ਨਾਲ ਪਿਆ, ਜਿਹੜੇ ਆਪਣੇ ਸ਼ਹਿਰ ਦੀਆਂ ਨੀਹਾਂ ਵਿਚ ਦਬ ਕੇ ਮਰਨ 'ਤੇ ਅੜੇ ਹੋਏ ਸੀ। ਅੰਤ ਨੂੰ ਦੁਸ਼ਮਣ ਜਾਨ ਤੇ ਮਾਲ ਦਾ ਬਹੁਤ ਨੁਕਸਾਨ ਕਰਾ ਕੇ ਪਿੱਛੇ ਹਟ ਗਿਆ। ਤੇ ਹਮੇਸ਼ਾ ਲਈ ਡੈਨਮਾਰਕ 'ਤੇ ਹਮਲਾ ਕਰਨ ਤੋਂ ਡਰਦਾ ਰਿਹਾ।

ਓਸ ਰਾਤ ਦਾ ਹਮਲਾ ਸ਼ੁਰੂ ਕਰਨ ਤੋਂ ਕੁਝ ਪਲ ਪਹਿਲਾਂ ਫਰੰਗੀ ਸਫੀਰ ਡੈਨਮਾਰਕ ਦੇ ਦਰਬਾਰ ਵਿਚ ਆਇਆ ਸੀ ਤੇ ਉਹਨੇ ਫਰੈਡਰਿਕ ਦੇ ਬਾਦਸ਼ਾਹ ਨੂੰ ਮਸ਼ਵਰਾ ਦਿੱਤਾ ਸੀ ਕਿ ਜਿਨ੍ਹਾਂ ਵੀ ਸ਼ਰਤਾਂ 'ਤੇ ਹੋ ਸਕਦਾ ਏ, ਸੁਲਾਹ ਕਰ ਲਓ। ਪਰ ਫਰੈਡਰਿਕ ਨੇ ਬਹੁਤ ਨਫਰਤ ਨਾਲ ਜਵਾਬ ਦਿੱਤਾ ਕਿ :-

> "ਮੈਂ ਕਿਸੇ ਤੋਂ ਅਮਨ ਨਹੀਂ ਮੰਗਾਂਗਾ। ਮੈਂ ਖਤਰਿਆਂ ਦਾ ਮੁਕਾਬਲਾ ਕਰਨ ਦਾ ਆਦੀ ਹਾਂ। ਚਾਰਲਸ ਦਾ ਜਦ ਵੀ ਦਿਲ ਮੰਨੇ, ਹਮਲਾ ਕਰੇ। ਪਰ ਉਹਨੂੰ ਇਹ ਪੱਕਾ ਕਰ ਲੈਣਾ ਚਾਹੀਦਾ ਏ ਕਿ ਉਹਦਾ ਵਾਸਤਾ ਅਜਿਹੇ ਲੋਕਾਂ ਨਾਲ ਪਵੇਗਾ, ਜਿਹੜੇ ਉਹਦੀ ਖਾਤਰਦਾਰੀ ਕੁਝ ਖਾਸ ਕਿਸਮ ਦੀ ਈ ਕਰਨਗੇ।"

ਇਹ ਆਖਣ ਦੇ ਬਾਅਦ ਉਹ ਆਪਣੇ ਘੋੜੇ 'ਤੇ ਸਵਾਰ ਹੋ ਗਿਆ ਤੇ

ਆਪਣੇ ਸਿਪਾਹੀਆਂ ਦਾ ਹੌਸਲਾ ਵਧਾਉਂਦਾ ਫਿਰਦਾ ਰਿਹਾ। ਤੇ ਉਹਨਾਂ ਨੂੰ ਵਿਸ਼ਵਾਸ ਦਿਵਾਉਂਦਾ ਫਿਰਦਾ ਰਿਹਾ ਕਿ ਮੈਂ ਤੁਹਾਡੇ ਨਾਲ ਮਰਾਂਗਾ ਤੇ ਨਾਲ ਈ ਜੀਵਾਂਗਾ।

ਉਹਨੇ ਆਖਰੀ ਦਮ ਤਕ ਆਪਣਾ ਵਾਅਦਾ ਪੂਰਾ ਕੀਤਾ ਤੇ ਰਾਤ ਭਰ ਜਿਥੇ ਵੀ ਲੜਾਈ ਤੇਜ਼ ਹੁੰਦੀ ਸੀ, ਉਹ ਉਥੇ ਹਾਜ਼ਰ ਹੋ ਜਾਂਦਾ ਸੀ।

***

# 54. ਮਰਦਾਂ ਤੋਂ ਅਜਿਹੀ ਕੁੜੀ ਈ ਚੰਗੀ

ਪਰਸ਼ੀਆ ਦੇ ਵਾਸੀਆਂ ਨੇ ਸੱਤਾਂ ਸਾਲਾਂ ਦੀ ਜੰਗ ਵੇਲੇ ਆਪਣੇ ਬਾਦਸ਼ਾਹ ਦੀ ਬੜੇ ਅਜੀਬ ਢੰਗ ਨਾਲ ਸਹਾਇਤਾ ਕੀਤੀ। ਪਰ ਉਹਨਾਂ ਲੋਕਾਂ ਕੋਲ ਜਿਹੜੀਆਂ ਸੇਵਾਵਾਂ ਸਨ 1813 ਈ. ਦੀ ਜੰਗ ਵੇਲੇ ਫਰਾਂਸੀਸੀਆਂ ਦਾ ਹਮਲਾ ਰੋਕਣ ਲਈ ਵਰਤੀਆਂ ਸਨ, ਉਹ ਬੜੀ ਹੈਰਾਨੀ ਤੇ ਜੋਸ਼ ਭਰੀਆਂ ਸਨ। ਇਕ ਕੁੜੀ ਦਾ ਕਿੱਸਾ ਲਿਖਿਆ ਹੋਇਆ ਏ ਕਿ ਜੀਹਦੇ ਨਾਲ ਇਹ ਸਪਸ਼ਟ ਹੁੰਦਾ ਏ ਕਿ ਓਸ ਵੇਲੇ ਮੁਲਕ ਵਿਚ ਕਿਹੋ ਜਿਹੇ ਹਾਲਾਤ ਸਨ।

ਜੰਗ ਦੇ ਵੇਲੇ ਓਸ ਕੁੜੀ ਦੇ ਸਾਰੇ ਗਵਾਂਢੀ ਅਤੇ ਖਾਨਦਾਨ ਵਾਲੇ ਤਾਂ ਵੱਖ ਵੱਖ ਤਰੀਕਿਆਂ ਨਾਲ ਜੰਗ ਦੇ ਖਰਚੇ ਚਲਾਓਣ 'ਚ ਸਹਾਇਤਾ ਕਰ ਰਹੇ ਸਨ, ਪਰ ਓਸ ਕੁੜੀ ਨੂੰ ਸਖਤ ਅਫਸੋਸ ਤੇ ਦੁੱਖ ਸੀ ਕਿ ਉਹ ਆਪਣੀ ਦੇਸ਼ ਭਗਤੀ ਦਾ ਸਬੂਤ ਦੇ ਈ ਨਹੀਂ ਸਕੀ ਸੀ। ਕਿਉਂਕਿ ਉਹਦੇ ਕੋਲ ਏਸ ਤੋਂ ਛੁੱਟ ਹੋਰ ਕੋਈ ਚੀਜ਼ ਹੈ ਈ ਨਹੀਂ ਸੀ। ਅਚਾਨਕ ਉਹਦੇ ਦਿਲ ਵਿਚ ਖਿਆਲ ਆਇਆ ਕਿ ਉਹਦੇ ਵਾਲ ਬਹੁਤ ਖ਼ੂਬਸੂਰਤ ਨੇ। ਸੰਭਵ ਏ ਕਿ ਇਹੋ ਕੌਮ ਦੇ ਕਿਸੇ ਕੰਮ ਆ ਜਾਣ। ਇਹ ਸੋਚ ਕੇ ਉਹ ਇਕ ਵਾਲ ਖਰੀਦਣ ਵਾਲੇ ਬੰਦੇ ਕੋਲ ਗਈ। ਉਹਨੇ ਆਪਣੇ ਰੇਸ਼ਮੀ ਤੇ ਚਮਕਦੇ ਹੋਏ ਵਾਲ ਉਹਦੇ ਕੋਲ ਪੰਜਾਂ ਰੁਪਿਆਂ (ਦੋ ਡਾਲਰ) ਵਿਚ ਵੇਚ ਦਿੱਤੇ। ਵਾਲ ਖਰੀਦਣ ਵਾਲੇ ਦੇ ਦਿਲ 'ਤੇ ਉਹਦੀ ਕੁਰਬਾਨੀ ਦਾ ਬੜਾ ਪ੍ਰਭਾਵ ਪਿਆ। ਤੇ ਉਹਨੇ ਉਹ ਵਾਲ ਵੱਖਰੇ ਰੱਖ ਛੱਡੇ ਤਾਂ ਜੋ ਉਹਨਾਂ ਦੇ ਖ਼ੂਬਸੂਰਤ ਗਹਿਣੇ ਬਣਾ ਸਕੇ। ਜਦ ਇਹ ਕਿੱਸਾ ਸ਼ਹਿਰ 'ਚ ਮਸ਼ਹੂਰ ਹੋ ਗਿਆ ਤਾਂ ਓਸ ਸੌਦਾਗਰ ਨੇ ਉਹਨਾਂ ਵਾਲਾਂ ਦੇ ਏਨੇ ਗਹਿਣੇ ਬਣਾਏ ਕਿ ਢਾਈ ਸੌ ਰੁਪਏ ਵੱਟੇ ਗਏ ਤੇ ਉਹ ਰਕਮ ਉਹਨੇ ਸਰਕਾਰ ਨੂੰ ਜੰਗ ਦੇ ਖਰਚੇ ਲਈ ਦੇ ਦਿੱਤੀ।

ਪਰ ਦੁਨੀਆ 'ਚ ਅਜਿਹੇ ਮੁਲਕ ਵੀ ਹੈਗੇ, ਜਿਥੋਂ ਦੇ ਵਸਨੀਕ ਮਰ ਜਾਂਦੇ ਨੇ, ਪਰ ਪੈਸਾ ਹੱਥੋਂ ਛੱਡਣਾ ਬਰਦਾਸ਼ਤ ਨਹੀਂ ਕਰ ਸਕਦੇ। ਮੁਲਕ ਤੇ ਕੌਮ ਦਾ ਫੇਰ ਹੋਰ ਕੌਣ ਖਿਆਲ ਕਰੇ। ਉਹਨਾਂ ਭਾਣੇ ਪਵੇ ਢੱਠੇ ਖੂਹ 'ਚ।

***

# 55. ਬਾਦਸ਼ਾਹ ਬਰੂਟਸ



ਭਾਵੇਂ ਬਾਦਸ਼ਾਹ ਬਰੂਟਸ ਬਾਰੇ ਪੱਕੇ ਤੌਰ 'ਤੇ ਕੁਝ ਨਹੀਂ ਆਖਿਆ ਜਾ ਸਕਦਾ ਕਿ ਉਹ ਰੋਮ ਦੇ ਵਾਸੀਆਂ ਵਿਚੋਂ ਸਭ ਤੋਂ ਵੱਧ ਸ਼ਰੀਫ ਬੰਦਾ ਸੀ, ਤਾਂ ਵੀ ਨਿਆਂ ਤੇ ਆਜ਼ਾਦੀ ਬਾਰੇ ਉਹਦਾ ਪੱਕਾ ਇਰਾਦਾ ਉਹਨੂੰ ਬਹੁਤ ਵੱਡਾ ਤੇ ਤਾਰੀਫ ਦੇ ਕਾਬਲ ਰੁਤਬੇ ਦਾ ਹੱਕਦਾਰ ਬਣਾਉਂਦਾ ਏ। ਤੇ ਪ੍ਰਾਚੀਨ ਸਮੇਂ ਦੇ ਪੁਰਾਣੇ ਲੋਕਾਂ ਵਿਚ ਸਭ ਤੋਂ ਵੱਧ ਜਾਨਦਾਰ, ਨੇਕ ਸਿਫਤਾਂ ਵਾਲਾ ਰੋਮ ਦਾ ਵਾਸੀ ਅਖਵਾਓਣ ਦਾ ਜੇ ਕੋਈ ਹੱਕਦਾਰ ਏ, ਤਾਂ ਉਹ ਬਰੂਟਸ ਏ। ਲੋਕ ਆਖਣਗੇ ਕਿ ਜੇ ਕੋਈ ਕਾਬਲ ਬੰਦਾ ਏ ਤਾਂ ਉਹ ਬਰੂਟਸ ਏ। ਹੁਣ ਦੇ ਸਮੇਂ ਦੇ ਦ੍ਰਿਸ਼ਟੀਕੋਣ ਤੋਂ ਵੇਖੀਏ ਤਾਂ ਬੰਦੇ ਦਾ ਕਤਲ ਭਾਵੇਂ ਕਿਸੇ ਵੀ ਹਾਲਤ ਵਿਚ ਕੀਤਾ ਜਾਵੇ, ਵੱਡਾ ਅਪਰਾਧ ਸਮਝਿਆ ਜਾਂਦਾ ਏ। ਤੇ ਏਸ ਖਿਆਲ ਨਾਲ ਬਰੂਟਸ ਦਾ ਕੈਸਰ ਨੂੰ ਕਤਲ ਕਰਨਾ ਉਹਦੀ ਨੇਕੀ ਨਾਲ ਵੀ ਧੋਤਾ ਨਹੀਂ ਜਾ ਸਕਦਾ। ਪਰ ਰੋਮ ਵਾਸੀਆਂ ਲਈ ਜ਼ਾਲਮ ਨੂੰ ਕਤਲ ਕਰ ਦੇਣਾ ਇਕ ਹੋਰ ਦ੍ਰਿਸ਼ਟੀ ਤੋਂ ਦੇਖਿਆ ਜਾਂਦਾ ਸੀ। ਤੇ ਏਸੇ ਲਈ ਪ੍ਰਾਚੀਲ ਜ਼ਮਾਨੇ ਦੇ ਬਹਾਦਰਾਂ ਦੇ ਕਾਰਨਾਮਿਆਂ ਦਾ ਅੰਦਾਜ਼ਾ ਏਸ ਸਮੇਂ ਦੇ ਖਿਆਲ ਨਾਲ ਨਹੀਂ ਕਰਨਾ ਚਾਹੀਦਾ, ਸਗੋਂ ਓਸ ਸਮੇਂ ਦੀ ਸੋਚ ਨਾਲ ਕਰਨਾ ਚਾਹੀਦਾ ਏ।

ਕਿਹਾ ਜਾਂਦਾ ਏ ਕਿ ਕੈਸਰ ਨੇ ਬਰੂਟਸ 'ਤੇ ਬਹੁਤ ਵੱਡੇ ਵੱਡੇ ਅਹਿਸਾਨ ਕੀਤੇ ਸਨ। ਏਸੇ ਲਈ ਬਰੂਟਸ ਨੇ ਕੈਸਰ ਨੂੰ ਕਤਲ ਕਰ ਕੇ ਕਿਰਤਘਣ ਦਾ ਸਭ ਤੋਂ ਵੱਡਾ ਕੰਮ ਕੀਤਾ ਤੇ ਪਿਆਰੇ ਯਾਰ ਨੂੰ ਮਾਰਿਆ। ਪਰ ਪ੍ਰਾਚੀਨ ਸਮੇਂ ਦੇ ਲੋਕਾਂ ਦੀ ਨਜ਼ਰ

ਵਿਚ ਏਸ ਕਤਲ ਨੇ ਉਹਦੀ ਮਸ਼ਹੂਰੀ ਨੂੰ ਚਾਰ ਚੰਨ ਲਾ ਦਿੱਤੇ ਸਨ। ਕਿਉਂਕਿ ਉਹਨੇ ਆਪਣੇ ਦੇਸ਼ ਦੇ ਹਿਤ ਦੇ ਮੁਕਾਬਲੇ 'ਚ ਦੋਸਤੀ, ਦੋਸਤ ਦੀਆਂ ਮਿਹਰਬਾਨੀਆਂ ਤੇ ਸਾਰੇ ਅਹਿਸਾਨਾਂ ਨੂੰ ਅੱਖੋਂ ਪਰੋਖੇ ਕਰ ਦਿੱਤਾ ਸੀ।

ਸ਼ੈਕਸਪੀਅਰ ਨੇ ਬਰੂਟਸ ਦੀ ਕੈਸਰ ਨਾਲ ਦੋਸਤੀ ਅਤੇ ਆਪਣੇ ਦੇਸ਼ ਦੀ ਮੁਹੱਬਤ ਦੇ ਵਿਚਕਾਰ ਬੜੀ ਸੂਝ ਵਾਲਾ ਫਰਕ ਦੱਸਿਆ ਏ। ਉਹ ਇਕ ਥਾਂ ਲਿਖਦਾ ਏ ਕਿ :-

> "ਜੇ ਏਸ ਇਕੱਠ ਵਿਚ ਕੋਈ ਸਭ ਤੋਂ ਪਿਆਰਾ ਦੋਸਤ ਮੌਜੂਦ ਹੋਵੇ ਤਾਂ ਮੈਂ ਉਹਨੂੰ ਕਹਿੰਦਾ ਹਾਂ ਕਿ ਬਰੂਟਸ ਦਾ ਕੈਸਰ ਨਾਲ ਪਿਆਰ ਕਿਸੇ ਵੀ ਨਾਲੋਂ ਘੱਟ ਨਹੀਂ ਸੀ। ਜੇ ਉਹ ਦੋਸਤ ਮੈਨੂੰ ਸਵਾਲ ਕਰੇ ਕਿ ਤਾਂ ਫੇਰ ਬਰੂਟਸ ਨੇ ਕੈਸਰ ਨੂੰ ਕਤਲ ਕਿਉਂ ਕੀਤਾ ਤਾਂ ਮੈਂ ਜਵਾਬ ਦਿਆਂਗਾ ਕਿ ਉਹ ਕੈਸਰ ਨਾਲ ਘੱਟ ਪਿਆਰ ਨਹੀਂ ਸੀ ਕਰਦਾ। ਸੱਚ ਇਹ ਏ ਕਿ ਉਹ ਆਪਣੇ ਦੇਸ਼ ਨੂੰ ਉਹਦੇ ਨਾਲੋਂ ਵੱਧ ਪਿਆਰ ਕਰਦਾ ਸੀ।"

ਆਪਣੀ ਗੱਲ ਨੂੰ ਸਹੀ ਤੌਰ ਸਮਝਾਓਣ ਲਈ ਮਸ਼ਹੂਰ ਵਿਆਖਿਆਕਾਰ ਸੁਸਰੋ ਨੇ ਅਗਟੇਵਸ ਨੂੰ ਜਿਹੜਾ ਕੈਸਰ ਦੇ ਬਾਅਦ ਰੋਮ ਦੇ ਤਖਤ 'ਤੇ ਬੈਠਾ ਸੀ, ਨੇ ਕਿਹਾ ਸੀ ਕਿ ਬਰੂਟਸ ਦੀ ਜਾਨ ਬਖਸ਼ਣ ਦੀ ਅਪੀਲ ਮੰਨ ਲਈ ਜਾਵੇ। ਏਸ ਮਸ਼ਹੂਰ ਚਿੱਠੀ ਦਾ ਜਿਹੜਾ ਜਵਾਬ ਬਰੂਟਸ ਨੇ ਦਿੱਤਾ ਸੀ, ਓਸ ਤੋਂ ਬਰੂਟਸ ਦੇ ਵਿਹਾਰ ਦਾ ਪੂਰਾ ਪਤਾ ਲੰਗਦਾ ਏ ਤੇ ਉਹਦੀ ਮਨਸ਼ਾ ਦਾ ਸਬੂਤ ਮਿਲਦਾ ਏ। ਉਹਦੇ ਸ਼ਬਦਾਂ ਵਿਚੋਂ ਸਭ ਤੋਂ ਵੱਧ ਦੇਸ਼ ਭਗਤੀ ਦੇ ਸਭ ਤੋਂ ਖਾਲਸ ਅਸੂਲ ਦੀ ਗੰਧ ਮਿਲਦੀ ਏ। ਉਹਦੇ ਵਿਚ ਉਹ ਆਖਦਾ ਏ :-

> "ਮੈਂ ਤੇਰੀ ਚਿੱਠੀ, ਜਿਹੜੀ ਤੂੰ ਓਕਟੇਵਸ ਨੂੰ ਲਿਖੀ ਸੀ, ਉਹਦਾ ਇਕ ਹਿੱਸਾ ਪੜ੍ਹਿਆ ਏ। ਕਿਉਂਕਿ ਓਕਟੇਵਸ ਨੇ ਉਹ ਮੈਨੂੰ ਭੇਜ ਦਿੱਤੀ ਸੀ। ਤੂੰ ਮੇਰੀ ਜਾਨ ਦੀ ਰੱਖਿਆ ਲਈ ਜਿਹੜੀ ਚਿੰਤਾ ਅਤੇ ਪਿਆਰ ਜ਼ਾਹਰ ਕੀਤਾ ਏ, ਉਹਦੇ ਨਾਲ ਮੈਨੂੰ ਕੋਈ ਨਵੀਂ ਖੁਸ਼ੀ ਪ੍ਰਾਪਤ ਨਹੀਂ ਹੋਈ ਕਿਉਂਕਿ ਇਹ ਮਾਮੂਲੀ ਜਿਹੀ ਗੱਲ ਨਹੀਂ ਏ, ਬਲਕਿ ਨਿੱਤ ਦੀਆਂ ਖਬਰਾਂ ਵਿਚ ਸ਼ਾਮਲ ਏ ਕਿ ਤੂੰ ਮੇਰੀ ਇੱਜ਼ਤ ਆਬਰੂ ਤੇ ਸ਼ਾਨ ਬਚਾਓਣ ਲਈ ਵਫਾਦਾਰੀ ਨਾਲ ਕੀ ਕਿਹਾ ਤੇ ਕਿ ਕੀਤਾ। ਪਰ ਤੇਰੀ ਚਿੱਠੀ ਦੇ ਓਸ ਹਿੱਸੇ ਨੇ ਮੇਰੇ ਦਿਲ ਨੂੰ ਏਨਾ ਧੱਕਾ ਦਿੱਤਾ ਕਿ ਜਿੰਨਾ ਕੁ ਉਹ ਦੇ ਸਕਦੀ ਸੀ। ਕਿਉਂਕਿ ਤੂੰ ਓਕਟੇਵਸ ਦੀਆ ਪਬਲਿਕ ਸੇਵਾਵਾਂ ਦੀ ਬੇਹੱਦ ਤਾਰੀਫਾਂ ਕਰਦਾ ਏਂ। ਤੇ ਅਜਿਹੀ ਨਿਰਮਾਣਤਾ ਵਾਲੀ ਕਮੀਨੀਂ ਲਿਖਤ ਲਿਖਦਾ ਏਂ ਕਿ ਜਿਸ ਨੂੰ ਪੜ੍ਹ ਕੇ ਮੈਨੂੰ ਸ਼ਰਮ ਆਉਂਦੀ ਏ। ਮੈਨੂੰ ਅਫਸੋਸ ਹੁੰਦਾ ਏ ਕਿ

ਹਾਏ, ਸਾਡੀ ਹਾਲਤ ਕਿਹੋ ਜਿਹੀ ਰੱਦੀ ਹੋ ਗਈ ਏ। ਤਾਂ ਵੀ ਤੂੰ ਇਹਨੂੰ ਮੇਰੀ ਜਾਨ ਦੀ ਰੱਖਿਆ ਲਈ ਸਿਫਾਰਸ਼ ਕਰਦਾ ਏਂ। ਮੇਰੀ ਜਾਨ ਦੀ ਅਜਿਹੀ ਸੁਰੱਖਿਆ ਦੇ ਮੁਕਾਬਲੇ 'ਚ ਤੂੰ ਦੱਸ ਕਿ ਕਿਸ ਕਿਸਮ ਦੀ ਮੌਤ ਏ, ਜਹਿੜੀ ਪਹਿਲੇ ਨੰਬਰ 'ਤੇ ਨਹੀਂ ਰੱਖੀ ਜਾ ਸਕਦੀ? ਇਹਦਾ ਮਤਲਬ ਤਾਂ ਇਹ ਹੋਇਆ ਕਿ ਤੂੰ ਇਹ ਗੱਲ ਮੰਨਦਾ ਏਂ ਕਿ ਕੈਸਰ ਦੇ ਮਰਨ ਨਾਲ ਸਾਡੀ ਗੁਲਾਮੀ ਦੂਰ ਨਹੀਂ ਹੋਈ। ਸਿਰਫ ਸਾਡੇ ਮਾਲਕ ਬਦਲ ਗਏ ਨੇ। ਤੂੰ ਆਪਣੇ ਸ਼ਬਦਾਂ ਨੂੰ ਯਾਦ ਕਰ, ਤੇ ਜੇ ਸੰਭਵ ਹੋਵੇ ਤਾਂ ਉਹਨਾਂ ਤੋਂ ਮੁਕਰ ਜਾ। ਆਖ ਕਿ ਇਹ ਬੇਨਤੀ ਪੱਤਰ ਇਕ ਗੁਲਾਮ ਦਾ ਆਪਣੇ ਬਾਦਸ਼ਾਹ ਦੇ ਨਾਂ ਨਹੀਂ ਏ। ਜਿਹੜੀ ਅਪੀਲ ਤੂੰ ਮੇਰੇ ਲਈ ਕੀਤੀ ਏ, ਤੂੰ ਆਖਦਾ ਏਂ ਕਿ ਉਹਨੂੰ ਤੂੰ ਇਕ ਬੇਨਤੀ ਕਰਦਾ ਏਂ ਕਿ ਉਹ ਉਹਨਾਂ ਨੂੰ ਜਿਉਂਦਿਆਂ ਰਹਿਣ ਦੇਵੇਗਾ, ਜਿਨ੍ਹਾਂ ਨੂੰ ਰੋਮ ਦੇ ਰਹਿਣ ਵਾਲਿਆਂ ਵਿਚੋਂ ਬਹੁਤੇ ਇਮਾਨਦਾਰ ਲੋਕ ਚੰਗਾ ਕਰ ਕੇ ਜਾਣਦੇ ਨੇ।

"ਪਰ ਜੇ ਉਹ ਜਿਉਂਦੇ ਨਾ ਰਹਿਣ ਦੇਵੇ, ਤਾਂ ਕੀ ਹੋਵੇਗਾ? ਤਾਂ ਕੀ ਅਸੀਂ ਕੁਝ ਘੱਟ ਅਮਨ ਵਿਚ ਹੋ ਜਾਵਾਗੇ। ਇਹ ਹਜ਼ਾਰ ਦਰਜੇ ਚੰਗਾ ਏ ਕਿ ਅਸੀਂ ਅਮਨ ਵਿਚ ਨਾ ਹੋਈਏ। ਓਸ ਤੋਂ ਚੰਗੇ ਹਾਂ ਕਿ ਉਹ ਸਾਨੂੰ ਅਮਨ 'ਚ ਰੱਖੇ। ਮੈਂ ਆਪਣੇ ਵੱਲੋਂ ਤਾਂ ਕਦੇ ਵੀ ਇਹ ਖਿਆਲ ਨਹੀਂ ਕਰ ਸਕਦਾ ਕਿ ਸਾਰੇ ਦੇਵਤੇ ਰੋਮ ਦੇ ਵਾਸੀਆਂ ਦੀ ਰੱਖਿਆ ਲਈ ਅਜਿਹੇ ਅਵੇਸਲੇ ਹੋ ਗਏ ਨੇ, ਕਿ ਅਸੀਂ ਓਕਟੀਵਸ ਨੂੰ ਸ਼ਹਿਰ ਵਾਲਿਆਂ ਦੀਆਂ ਜਾਨਾਂ ਬਚਾਓਣ ਦੀ ਬੇਨਤੀ ਕਰੀਏ? ਦੁਨੀਆ ਨੂੰ ਮੁਕਤੀ ਦੇਣ ਵਾਲੇ ਮਰ ਨਹੀਂ ਗਏ!

"ਮੇਰੇ ਲਈ ਏਸ ਤਰ੍ਹਾਂ ਸ਼ਾਨ ਨਾਲ ਬੋਲਣਾ ਇਕ ਕਿਸਮ ਦੀ ਖੁਸ਼ੀ ਦੀ ਗੱਲ ਏ। ਤੇ ਮੈਨੂੰ ਉਹਨਾਂ ਲੋਕਾਂ, ਜਿਹੜੇ ਇਹ ਨਹੀਂ ਜਾਣਦੇ ਕਿ ਡਰ ਕੀ ਹੁੰਦਾ ਏ, ਤੇ ਕਿਸੇ ਕੋਲੋਂ ਕੋਈ ਚੀਜ਼ ਕਿਵੇਂ ਮੰਗੀਦੀ ਏ, ਇਹ ਜਾਨਣ ਦੀ ਲੋੜ ਨਹੀਂ। ਏਸ ਤਰ੍ਹਾ ਬੋਲਦਿਆਂ ਮੈਨੂੰ ਖੁਸ਼ੀ ਹੋ ਰਹੀ ਏ। ਮੈਨੂੰ ਉਹਨਾਂ ਲੋਕਾਂ, ਜਿਹੜੇ ਇਹ ਨਹੀਂ ਜਾਣਦੇ ਕਿ ਡਰਨਾ ਕੀ ਹੁੰਦਾ ਏ, ਨਾਲ ਏਸ ਤਰ੍ਹਾਂ ਬੋਲਣਾ ਚੰਗਾ ਲੱਗਦਾ ਏ। ਸਸੁਰੋ! ਕੀ ਤੂੰ ਓਗਟੀਵਸ ਕੋਲ ਜਾਨ ਬਖਸ਼ਣ ਦਾ ਅਧਿਕਾਰ ਹੁੰਦੇ ਹੋਇਆ ਵੀ ਉਹਦਾ ਦੋਸਤ ਰਹਿ ਸਕਦਾ ਏਂ? ਜੇ ਤੈਨੂੰ ਮੇਰੀ ਇੱਜ਼ਤ ਦਾ ਜ਼ਰਾ ਵੀ ਖਿਆਲ ਏ, ਤਾਂ ਕੀ ਇਹ ਚਾਹੇਂਗਾ ਕਿ ਮੈਂ ਰੋਮ ਵਿਚ ਉਦੋਂ ਵੜਾ, ਜਦ ਉਹ ਬੱਚੇ ਮੈਨੂੰ ਆਗਿਆ ਦੇਣ? ਤਦ ਤੇਰੇ ਕੋਲ ਇਹਦਾ ਧੰਨਵਾਦ ਕਰਨ ਦੇ ਕਿਹੜੇ ਕਾਰਨ ਹੋਣਗੇ?

ਜਦ ਤੂੰ ਇਹ ਜ਼ਰੂਰੀ ਸਮਝਦਾ ਏ ਕਿ ਏਸ ਨਾਲ ਅਮਨ 'ਚ ਜਿਉਂਦੇ ਰਹਿਣ ਦੀ ਪਰਵਾਨਗੀ ਮੰਗੀ ਜਾਵੇ! ਕੀ ਇਹ ਕੋਈ ਮਿਹਰਬਾਨੀ ਕਰਨ ਵਾਲੀ ਗੱਲ ਏ ਕਿ ਉਹ ਆਪ ਐਨਤੋਨੀ ਦੀ ਥਾਂ ਅਜਿਹੀਆਂ ਅਰਜ਼ੀਆਂ ਕਬੂਲ ਕਰਨ ਦਾ ਹੱਕ ਖੋਹ ਕੇ ਆਪਣੇ ਹੱਥ ਵਿਚ ਲੈ ਲਵੇ। ਹਰੇਕ ਬੰਦਾ ਕਿਸੇ ਦੇ ਵਾਰਸ ਨੂੰ ਬੇਨਤੀ ਪੱਤਰ ਦੇ ਸਕਦਾ ਏ ਕਿ ਉਹਨਾਂ ਦੀ ਜਾਨ ਬਖਸ਼ ਦਿੱਤੀ ਜਾਵੇ, ਜਿਨ੍ਹਾਂ ਨੇ ਜਮਹੂਰੀ ਸਰਕਾਰ ਦੀਆਂ ਸੇਵਾਵਾਂ ਕੀਤੀਆਂ ਨੇ। ਪਰ ਦੂਜੇ ਬੰਦੇ ਦੇ ਜ਼ੁਲਮਾਂ ਦਾ ਬਦਲਾ ਲੈਣ ਵਾਲਾ ਨਹੀਂ ਕਰ ਸਕਦਾ। ਉਹੋ ਜਿਹੀ ਈ ਕਮਜ਼ੋਰੀ ਤੇ ਨਿਰਾਸ਼ਾ ਨੇ ਕੈਸਰ ਨੂੰ ਹਕੂਮਤ ਕਰਨ ਵੱਲ ਧਿੱਕ ਦਿੱਤਾ ਸੀ। ਤੇ ਇਹਦੇ ਬਾਅਦ ਐਨਾਤੋਨੀ ਨੂੰ ਉਹਦੀ ਥਾਂ ਲੈਣ ਵੱਲ ਪ੍ਰੇਰਿਆ ਸੀ। ਤੇ ਉਹਦੇ ਬੱਚੇ ਨੂੰ ਅਜਿਹਾ ਉੱਚਾ ਰੁਤਬਾ ਦਿੱਤਾ ਕਿ ਅੱਜ ਤੁਸੀਂ ਕਤਲ ਕੀਤੇ ਹੋਏ ਹੁਕਮ ਨੂੰ ਅਮਲ 'ਚ ਨਹੀਂ ਲਿਆਉਣ ਦਿੱਤੇ। ਉਹਦੇ ਸਾਹਮਣੇ ਨਿਰਮਾਣਤਾ ਨਾਲ ਗੁਲਾਮਾਂ ਵਾਂਗ ਸਿਰ ਝੁਕਾਉਂਦੇ ਹੋ। ਤੇ ਸਾਡੇ ਰੁਤਬੇ ਵਾਲੇ ਲੋਕਾਂ ਦੀ ਜਾਨ ਬਖਸ਼ਵਾਉਣਾ ਚਾਹੁੰਦੇ ਹੋ। ਤੇ ਏਸ ਗੱਲ 'ਤੇ ਵਿਸ਼ਵਾਸ ਕਰਨਾ ਚਾਹੁੰਦੇ ਹੋ ਕਿ ਅਸੀਂ ਓਸ ਬੰਦੇ ਦੇ ਰਹਿਮ ਤੇ ਬਖਸ਼ੀਸ਼ਾਂ 'ਤੇ ਜਿਉਂਦੇ ਹਾਂ, ਜੀਹਦੇ ਬੁਲ੍ਹਾਂ ਤੋਂ ਹਾਲੇ ਮਾਂ ਦਾ ਦੁੱਧ ਵੀ ਨਹੀਂ ਸੁੱਕਿਆ। ਭਾਵੇਂ ਇਹ ਕਮਜ਼ੋਰੀ ਜਿੰਨੀ ਹੋਰਾਂ ਵਿਚ ਅੱਖੋਂ ਪਰੋਖੇ ਕਰਨ ਵਾਲੀ ਏ, ਓਨੀ ਤੇਰੇ ਵਿਚ ਵੀ ਏ।"

ਅੱਗੇ ਚਲ ਕੇ ਉਹ ਫੇਰ ਆਖਦਾ ਏ ਕਿ :–

"ਸਾਨੂੰ ਕੈਸਰ ਦੇ ਮਰਨ ਦੀਆਂ ਖੁਸ਼ੀਆਂ ਮਨਾਉਣ ਦਾ ਕੀ ਕਾਰਨ ਏ, ਜਦਕਿ ਇਹਦੇ ਬਾਅਦ ਵੀ ਅਸੀਂ ਗੁਲਾਮ ਈ ਰਹੇ। ਤੇ ਲੋਕ ਜਿੰਨਾ ਚਾਹੁਣ ਬੇਪਰਵਾਹ ਰਹਿਣ। ਪਰ ਮੈਂ ਆਪਣੇ ਵੱਲੋਂ ਤਾਂ ਇਹ ਕਹਿੰਦਾ ਹਾਂ ਕਿ ਦੇਵਤਾ ਮੈਨੂੰ ਹਰੇਕ ਨਿਆਮਤ ਤੋਂ ਵਾਂਝਾ ਕਰ ਦੇਣ, ਜੇ ਮੈਂ ਕਤਲ ਕੀਤੇ ਹੋਏ ਬੰਦੇ ਦੇ ਵਾਰਸਾਂ ਨੂੰ ਉਹਨਾਂ ਅਧਿਕਾਰਾਂ 'ਤੇ ਅਮਲ ਕਰਨ ਦਿਆਂ ਕਿ ਜਿਹੜੇ ਮੈਂ ਆਪ ਕਤਲ ਕੀਤੇ ਹੋਏ ਨੂੰ ਅਮਲ 'ਚ ਨਹੀਂ ਲਿਆਉਣ ਦਿੱਤੇ। ਜੇ ਮੇਰਾ ਬਾਪ ਵੀ ਜਿਉਂਦਾ ਹੁੰਦਾ ਤਾਂ ਮੈਂ ਉਹਨੂੰ ਵੀ ਉਹ ਅਧਿਕਾਰ ਪ੍ਰਾਪਤ ਕਰਨ ਨਾ ਦੇਂਦਾ, ਜਿਹੜੇ ਸੇਨੇਟ ਤੇ ਕਾਨੂਨ ਤੋਂ ਵੱਧ ਹੋਣ। ਪਤਾ ਨਹੀਂ ਤੂੰ ਕਿਵੇਂ ਖਿਆਲ ਕਰਦਾ ਏਂ ਕਿ ਬਾਕੀ ਲੋਕ ਉਹਦੀ ਅਧੀਨਗੀ 'ਚ ਕਦੇ ਆਜ਼ਾਦ ਨਹੀਂ ਹੋਣਗੇ, ਜਿਨ੍ਹਾਂ ਦੀ ਆਗਿਆ ਬਗੈਰ ਸਾਨੂੰ ਸ਼ਹਿਰ ਵਿਚ ਵੀ ਰਹਿਣ ਨਹੀਂ ਦਿੱਤਾ ਜਾਂਦਾ। ਤੇ ਅਜਿਹੇ ਬੰਦੇ ਕੋਲੋਂ ਤੈਨੂੰ ਕੀ ਆਸ ਹੋ ਸਕਦੀ ਏ ਕਿ ਉਹ ਤੈਨੂੰ ਜਿਹੜੀ ਚੀਜ਼ ਸੁੱਟ ਕੇ ਦੇ

ਦੇਵੇਗਾ, ਜਿਹੜੀ ਤੂੰ ਉਹਦੇ ਕੋਲੋਂ ਅਧਿਕਾਰ ਮੰਨ ਕੇ ਮੰਗੀ ਹੋਵੇ। ਤੁਸੀਂ ਬੇਨਤੀ ਕਰਦੇ ਹੋ ਕਿ ਉਹ ਤੁਹਾਨੂੰ ਅਮਨ ਨਾਲ ਜਿਊਣ ਦੀ ਆਗਿਆ ਦੇ ਦੇਵੇ। ਕੀ ਤੁਸੀਂ ਖਿਆਲ ਕਰ ਸਕਦੇ ਹੋ ਕਿ ਜਦ ਅਸੀਂ ਉਹਦੇ ਕੋਲੋਂ ਆਪਣੀ ਜਾਨ ਬਖਸ਼ਵਾਈ ਏ ਤਾਂ ਕੀ ਉਹ ਸਾਨੂੰ ਅਮਨ 'ਚ ਰਹਿਣ ਦੇਵੇਗਾ? ਤੁਸੀਂ ਈ ਦੱਸੋ ਕਿ ਜਦ ਅਮਨ ਪ੍ਰਾਪਤ ਹੋਣ ਤੋਂ ਪਹਿਲਾਂ ਸਾਡੀ ਇੱਜ਼ਤ ਤੇ ਆਜ਼ਾਦੀ ਜਾਂਦੀ ਰਵ੍ਹੇਗੀ ਤਾਂ ਅਸੀਂ ਅਮਨ ਲੈ ਕੇ ਕੀ ਕਰਾਂਗੇ? ਕੀ ਤੁਸੀਂ ਸਮਝਦੇ ਹੋ ਕਿ ਰੋਮ 'ਚ ਰਹਿਣਾ ਅਮਨ 'ਚ ਰਹਿਣਾ ਏ? ਮੈਂ ਥਾਂ ਨਹੀਂ ਚਾਹੁੰਦਾ, ਬਲਕਿ ਉਹ ਸ਼ੈਅ ਚਾਹੁੰਦਾ ਹਾਂ, ਜਿਹੜੀ ਮੈਨੂੰ ਆਜ਼ਾਦੀ ਦੇਂਦੀ ਏ। ਕਿਉਂਕਿ ਮੈਂ ਜਦ ਤਕ ਕੈਸਰ ਜਿਊਂਦਾ ਰਿਹਾ, ਮੈਂ ਸੁਰੱਖਿਤਅਤ ਨਹੀਂ ਸੀ। ਤੇ ਏਸੇ ਕਰ ਕੇ ਮੈਂ ਪੱਕਾ ਇਰਾਦਾ ਕਰ ਲਿਆ ਕਿ ਕੈਸਰ ਨੂੰ ਕਤਲ ਕਰ ਦਿਆਂਗਾ। ਜਦ ਤਕ ਮੈਂ ਗੁਲਾਮੀ ਤੇ ਬੇਇੱਜ਼ਤੀ ਨੂੰ ਸਾਰੀਆਂ ਬੁਰਾਈਆਂ ਨਾਲੋਂ ਭੈੜੀਆਂ ਮਨੰਦਾ ਰਹਾਂਗਾ, ਵਤਨ ਤੋਂ ਕੱਢੇ ਜਾਣ 'ਤੇ ਵੀ ਅਮਨ ਦਾ ਸੁਆਦ ਲੈਂਦਾ ਰਵ੍ਹਾਂਗਾ। ਕੀ ਇਹ ਮੁੜ ਕੇ ਓਸੇ ਕਾਲੇ ਦੌਰ ਵਿਚ ਚਲੇ ਜਾਣਾ ਨਹੀਂ ਏ ਕਿ ਜਿਹੜਾ ਜ਼ਾਲਮ ਦਾ ਦੂਜਾ ਗੱਦੀਦਾਰ ਏ, ਉਹਦੇ ਕੋਲੋਂ ਈ ਅਸੀਂ ਅਮਨ ਤੇ ਆਪਣੀ ਸਲਾਮਤੀ ਦੀ ਬੇਨਤੀ ਕਰੀਏ? ਜਿਨ੍ਹਾਂ ਨੇ ਜ਼ਾਲਮਾਂ ਤੋਂ ਬਦਲਾ ਲਿਆ ਏ? ਯੂਨਾਨ ਵਿਚ ਇਹ ਚੰਗਾ ਦਸਤੂਰ ਏ ਕਿ ਜ਼ਾਲਮਾਂ ਦੇ ਨਾਲ ਉਹਨਾਂ ਦੀ ਔਲਾਦ ਵੀ ਬਰਬਾਦ ਕਰ ਦਿੱਤੀ ਜਾਂਦੀ ਏ।

"ਕੀ ਮੈਂ ਅਜਿਹੇ ਸ਼ਹਿਰ ਦੇਖਣ ਦੀ ਖਾਹਿਸ਼ ਕਰਾਂਗਾ, ਜਾਂ ਓਸ ਸ਼ਹਿਰ ਨੂੰ ਕਹਾਂਗਾ ਕਿ ਜੀਹਦੇ ਵਿਚ ਏਨੀ ਤਾਕਤ ਨਾ ਹੋਵੇ ਕਿ ਜੀਹਨੂੰ ਨਾ ਸਿਰਫ ਆਜ਼ਾਦੀ ਪੇਸ਼ ਕੀਤੀ ਜਾਵੇ, ਸਗੋਂ ਉਹਨੂੰ ਜਬਰਦਸਤੀ ਦੇ ਦਿੱਤੀ ਜਾਵੇ। ਤੇ ਉਹ ਇਹਨੂੰ ਲੈ ਨਾ ਸਕੇ। ਤੇ ਆਪਣੇ ਜ਼ਾਲਮ ਸ਼ਾਸਕ ਬਾਦਸ਼ਾਹ ਦੇ ਸਾਰੇ ਅਖਤਿਆਰ ਉਹਦਾ ਦੁੱਧ ਪੀਂਦਾ ਬੱਚਾ ਕਬੂਲ ਕਰ ਲਵੇ। ਕੀ ਉਹ ਸ਼ਹਿਰੀ ਅਖਵਾ ਸਕਦਾ ਏ, ਜਿਹੜਾ ਇਹ ਦੇਖ ਕੇ ਵੀ ਚੁੱਪ ਰਹੇ ਤੇ ਆਪਣੇ ਆਪ 'ਤੇ ਭਰੋਸਾ ਨਾ ਕਰੇ। ਤੇ ਉਹ ਜ਼ਾਲਮ ਬਾਦਸ਼ਾਹ ਆਪਣੀ ਪੂਰੀ ਸ਼ਾਨ ਬਾਨ ਦੀ ਹਾਲਤ ਵਿਚ ਕੁਝ ਬੰਦਿਆਂ ਦੀ ਕੋਸ਼ਿਸ਼ ਨਾਲ ਮਿੰਟਾਂ ਵਿਚ ਏਸ ਦੁਨੀਆ ਤੋਂ ਕਿਵੇਂ ਖਤਮ ਕਰ ਕੇ ਉਹਦਾ ਨਾਂ ਵੀ ਪੂੰਝ ਦਿੱਤਾ ਗਿਆ। ਏਸ ਲਈ ਤੂੰ ਆਪਣੇ ਮੌਜੂਦਾ ਕੈਸਰ ਨੂੰ ਮੁੜ ਕੇ ਸਿਫਾਰਸ਼ ਨਾ ਕਰੀਂ। ਤੇ ਤੈਨੂੰ ਆਪਣੀ ਵੀ ਕੁਝ ਹੋਸ਼ ਏ ਤਾਂ ਤੂੰ ਵੀ ਬੇਖਬਰ ਨਾ ਰਹਿਣਾ।

"ਇੰਜ ਲੱਗਦਾ ਏ ਕਿ ਤੂੰ ਆਪਣੀ ਬਚਦੀ ਜ਼ਿੰਦਗੀ ਕੁਝ ਸਾਲਾਂ ਦੀ ਉਮਰ ਨੂੰ ਬਹੁਤ ਪਿਆਰ ਕਰਦਾ ਏਂ। ਜਿਵੇਂ ਸਕੂਲ 'ਚ ਪੜ੍ਹਦੇ ਬੱਚੇ ਤੋਂ

ਭੀਖ ਮੰਗਦਾ ਹੋਵੇ। ਏਸ ਗੱਲੋਂ ਖਬਰਦਾਰ ਰਹੀਂ, ਜਿਹੜਾ ਕੁਝ ਤੂੰ ਕੀਤਾ ਏ। ਤੇ ਜੋ ਕੁਝ ਬੜੇ ਕਮਾਲ ਦੀ ਹੁਸ਼ਿਆਰੀ ਨਾਲ ਐਂਨਾਤੋਨੀ ਨਾਲ ਕਰ ਰਿਹਾ ਏਂ। ਤੈਨੂੰ ਏਸ ਗੱਲ ਦਾ ਭੁਲੇਖਾ ਏ ਕਿ ਇਹ ਤੇਰੀ ਬੁਲੰਦ-ਹਿੰਮਤੀ ਦਾ ਨਤੀਜਾ ਏ। ਤੇਰੀ ਕਾਇਰਾਂ ਵਿਚ ਗਿਣਤੀ ਹੋਣੀ ਚਾਹੀਦੀ ਏ। ਕਿਉਂਕਿ ਜੇ ਤੂੰ ਓਕਟੇਵਸ ਤੋਂ ਖੁਸ਼ ਏਂ ਤੇ ਸਾਨੂੰ ਅਮਨ 'ਚ ਰੱਖਣ ਦੀ ਬੇਨਤੀ ਕਰਦਾ ਏਂ, ਤਾਂ ਲੋਕ ਇਹ ਖਿਆਲ ਕਰਨਗੇ ਕਿ ਤੂੰ ਆਪਣੇ ਪੁਰਾਣੇ ਮਾਲਕ ਬਾਦਸ਼ਾਹ ਨੂੰ ਨਾਪਸੰਦ ਨਹੀਂ ਕਰਦਾ ਸੀ। ਸਗੋਂ ਕਿਸੇ ਸੀਮਾ ਤਕ ਉਹਦੀ ਮਿਹਰਬਾਨੀ ਚਾਹੁੰਦਾ ਸੀ। ਆਪਣੇ ਬਾਰੇ ਤਾਂ ਮੈਂ ਇਹ ਕਹਿ ਸਕਦਾ ਹਾਂ ਕਿ ਰੱਬ ਕਰੇ ਕਿ ਮੈਂ ਤੈਨੂੰ ਕਦੇ ਵੀ ਨਾ ਮਿਲ ਸਕਾਂ। ਜੇ ਮੈਂ ਕਿਸੇ ਬੰਦੇ ਨੂੰ ਬੇਨਤੀ ਕਰਾਂ ਤੇ ਉਹਨਾਂ ਲੋਕਾਂ ਨੂੰ ਵੀ ਬੇਨਤੀ ਕਰਨ ਤੋਂ ਨਾ ਰੋਕਾਂ, ਜਿਹੜੇ ਆਪਣੇ ਲਈ ਬੇਨਤੀ ਕਰਨ 'ਤੇ ਅੜੇ ਹੋਏ ਨੇ। ਮੈਂ ਅਜਿਹੇ ਲੋਕਾਂ ਤੋਂ ਦੂਰ ਭੱਜ ਜਾਵਾਂਗਾ, ਜਿਹੜੇ ਗੁਲਾਮ ਬਣ ਕੇ ਰਹਿਣਾ ਬਰਦਾਸ਼ਤ ਕਰਦੇ ਨੇ। ਜੇ ਕਰ ਮੈਂ ਆਜ਼ਾਦ ਰਹਿ ਸਕਾਂਗਾ ਤਾਂ ਮੈਂ ਇਹ ਸਮਝ ਲਵਾਂਗਾ ਕਿ ਮੈਂ ਰੋਮ ਵਿਚ ਈ ਰਹਿੰਦਾ ਹਾਂ। ਤੇ ਤੁਹਾਡੀ ਹਾਲਤ 'ਤੇ ਤਰਸ ਖਾਂਦਾ ਰਹਾਂਗਾ। ਜਿਹੜੇ ਲੋਕ ਜ਼ਿੰਦਗੀ ਜਿਊਣ ਦੇ ਸ਼ੁਕੀਨ ਨੇ, ਜਿਨ੍ਹਾਂ ਦੇ ਸ਼ੌਕ ਨੂੰ ਨਾ ਇੱਜ਼ਤ ਤੇ ਨਾ ਦੂਜਿਆਂ ਦੀ ਮਿਸਾਲ, ਨਾ ਉਮਰ ਘਟਾ ਸਕਦੀ ਏ। ਮੈਂ ਆਪਣੇ ਬਾਰੇ 'ਚ ਆਖਾਂਗਾ ਕਿ ਜਦੋਂ ਤਕ ਮੈਂ ਇਹ ਖਿਆਲ ਕਰ ਸਕਾਂਗਾ ਕਿ ਮੇਰੀ ਪਵਿੱਤਰਤਾ ਪੂਰੇ ਤੌਰ 'ਤੇ ਕਾਇਮ ਰਹੀ ਏ, ਤਾਂ ਮੈਂ ਖੁਸ਼ ਰਵ੍ਹਾਂਗਾ। ਕਿਉਂਕਿ ਓਸ ਬੰਦੇ ਨਾਲੋਂ ਵੱਧ ਕੌਣ ਖੁਸ਼ ਰਹਿ ਸਕਦਾ ਏ, ਜੀਹਦੀ ਜ਼ਿੰਦਗੀ ਨੇਕ ਕੰਮਾਂ 'ਚ ਲੰਘੀ ਹੋਵੇ। ਤੇ ਉਹ ਆਪਣੀ ਆਜ਼ਾਦੀ 'ਤੇ ਸਬਰ ਤੇ ਸ਼ੁਕਰ ਕਰਾ ਰਿਹਾ ਹੋਵੇ। ਤੇ ਉਹ ਸਾਰੀ ਦੁਨੀਆਂ ਦੇ ਮਾਮਲਿਆਂ ਨੂੰ ਨਫਰਤ ਦੀ ਨਜ਼ਰ ਨਾਲ ਦੇਖਦਾ ਰਿਹਾ ਹੋਵੇ?

"ਪਰ ਮੈਂ ਉਹਨਾਂ ਲੋਕਾਂ ਦੀ ਤਾਬੇਦਾਰੀ ਕਬੂਲ ਨਹੀਂ ਕਰਾਂਗਾ, ਜਿਹੜੇ ਤਾਬੇਦਾਰੀਆਂ ਦੇ ਸ਼ੁਕੀਨ ਨੇ। ਮੈਂ ਉਹਨਾਂ ਦੇ ਦਾਬੇ ਹੇਠ ਨਹੀਂ ਆਵਾਂਗਾ, ਜਿਹੜੇ ਆਪ ਦਾਬੇ ਹੇਠ ਆਓਣ ਨੂੰ ਰਜ਼ਾਮੰਦ ਹੁੰਦੇ ਨੇ। ਸਗੋਂ ਮੈਂ ਸਭ ਤੋਂ ਪਹਿਲਾਂ ਹਰ ਕਿਸਮ ਦਾ ਸੰਘਰਸ਼, ਹਰੇਕ ਕੰਮ ਲਈ ਸੰਘਰਸ਼ ਕਰਾਂਗਾ। ਤੇ ਕਦੇ ਆਪਣੇ ਦੇਸ਼ ਨੂੰ ਗੁਲਾਮੀ ਤੋਂ ਮੁਕਤੀ ਦਿਵਾਓਣ ਦੇ ਜਤਨ ਕਰਨ ਤੋਂ ਪਿੱਛੇ ਨਹੀਂ ਹਟਾਂਗਾ। ਜੇ ਚੰਗੇ ਕਰਮਾਂ ਨੂੰ ਮੇਰੀ ਅਜਿਹੀ ਕੋਸ਼ਿਸ਼ ਸਫਲ ਹੋ ਗਈ, ਜਿਹੜੀ ਜ਼ਰੂਰ ਹੋਵੇਗੀ ਤਾਂ ਅਸੀਂ ਸਾਰੇ ਮਿਲ ਕੇ ਖੁਸ਼ੀਆਂ ਮਨਾਵਾਂਗੇ। ਤੇ ਜੇ ਇੰਜ ਨਾ ਹੋਇਆ ਤਾਂ ਮੈਂ ਆਪ ਈ ਖੁਸ਼ ਹੋਵਾਂਗਾ, ਕਿਉਂਕਿ ਅਜਿਹੇ ਕੰਮਾਂ ਤੋਂ ਚੰਗੇ ਹੋਰ ਕਿਹੜੇ ਕੰਮ ਨੇ, ਜਿਨ੍ਹਾਂ ਲਈ ਜੀਵਨ ਦਿੱਤਾ ਜਾ ਸਕਦਾ ਏ? ਜਿਹੜੇ ਆਪਣੇ ਦੇਸ਼ ਤੇ ਕੌਮ ਨੂੰ ਆਜ਼ਾਦੀ ਵੱਲ ਲੈ ਕੇ ਜਾਂਦੇ ਹੋਣ। ਭਾਈ ਸੁਸਰੋ! ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੂੰ ਏਸ ਕੰਮ ਨੂੰ ਥੱਕ ਕੇ ਜਾਂ ਸੁਸਤੀ ਕਰ

ਕੇ ਕਦੇ ਵੀ ਨਾ ਛੱਡੀਂ। ਹੁਣ ਦੋ ਸਮੇਂ ਦੀਆਂ ਬੁਰਾਈਆਂ ਨੂੰ ਦੂਰ ਕਰਨ ਲਈ ਹਮੇਸ਼ਾ ਆਪਣੀਆਂ ਅੱਖਾਂ ਭਵਿੱਖ 'ਤੇ ਟਿਕਾਈ ਰੱਖੀਂ, ਕਿ ਕਿਤੇ ਉਹ ਸਮਾਂ ਨਾ ਆ ਜਾਵੇ ਤੇ ਤੈਨੂੰ ਖਬਰ ਈ ਨਾ ਲੱਗੇ। ਸੋਚੋ, ਉਹ ਪੱਕਾ ਇਰਾਦਾ ਤੇ ਜੁੱਰਤ, ਜਿਹੜੀ ਤੂੰ ਰਿਪਬਲਿਕ ਨੂੰ ਛੁਡਾ ਕੇ ਵਿਖਾਈ ਸੀ। ਜਦ ਤੂੰ ਕੌਂਸਲ ਸੀ। ਤੇ ਹੁਣ ਜਦ ਤੂੰ ਕੌਂਸਲਰ ਏਂ, ਜੇ ਹਿੰਮਤ ਤੇ ਹੌਸਲੇ ਨਾਲ ਕੰਮ ਨਹੀਂ ਲਵੇਂਗਾ ਤਾਂ ਕੁਝ ਵੀ ਨਹੀਂ ਹੋਣਾ। ਮੈਂ ਕਬੂਲ ਕਰਦਾ ਹਾਂ ਕਿ ਜਿਹੜੇ ਬੰਦੇ ਨੇ ਅਮਲੀ ਤੌਰ 'ਤੇ ਕਿਸੇ ਨੇਕ ਵਿਹਾਰ ਦਾ ਵਿਖਾਵਾ ਕੀਤਾ ਏ, ਉਹੀ ਉਹਦੀਆਂ ਮੁਸ਼ਕਲਾਂ ਨੂੰ ਚੰਗੀ ਤਰ੍ਹਾਂ ਜਾਣਦਾ ਏ। ਤੇ ਜੀਹਨੇ ਅਜਿਹੀ ਕੋਸ਼ਿਸ਼ ਈ ਨਹੀਂ ਕੀਤੀ, ਉਹਨੂੰ ਸਭ ਕੁਝ ਸੌਖਾ ਜਿਹਾ ਲੱਗਦਾ ਏ।

"ਅਸੀਂ ਉਹਦੇ ਕੋਲੋਂ ਸੇਵਾਵਾਂ ਦੀ ਮੰਗ ਏਸ ਤਰ੍ਹਾਂ ਕਰਦੇ ਹਾ, ਜਿਵੇਂ ਉਹ ਸਾਡਾ ਕਰਜ਼ਦਾਰ ਹੋਵੇ। ਤੇ ਫੇਰ ਕਦੇ ਕਿਸੇ ਕੰਮ ਵਿਚ ਉਹਦੇ ਵਿਹਾਰ ਤੋਂ ਨਿਰਾਸ਼ਾ ਹੁੰਦੀ ਏ, ਤਾਂ ਅਸੀਂ ਖਿਆਲ ਕਰਦੇ ਹਾਂ ਕਿ ਉਹਨੇ ਸਾਨੂੰ ਧੋਖਾ ਦਿੱਤਾ ਏ। ਏਸ ਲਈ ਜੇ ਸੁਸਰੋ ਤੇ ਐਨਤਨੀ ਦਾ ਮੁਕਾਬਲਾ ਕਰੇ। ਜਿਵੇਂ ਇਹ ਕੰਮ ਕਿੱਡੀ ਚੰਗੀ ਗੱਲ ਹੋਵੇ। ਤਾਂ ਵੀ ਕਿਉਂਕਿ ਅਜਿਹੇ ਕੌਂਸਲ ਤੋਂ ਏਨੀ ਈ ਆਸ ਸੀ, ਇਹਦੇ ਵਿਚ ਕੋਈ ਹੈਰਾਨੀ ਵਾਲੀ ਗੱਲ ਨਹੀਂ। ਪਰ ਜੇ ਉਹੀ ਸੁਸਰੋ ਜਾਂ ਕਿਸੇ ਹੋਰ ਦੇ ਮਾਮਲੇ 'ਚ ਆਖਰੀ ਸਮੇਂ 'ਤੇ ਕੋਈ ਛੋਟੀ ਜਿਹੀ ਗਲਤੀ ਹੋ ਜਾਵੇ, ਜਦਕਿ ਉਹਨੇ ਬੜੇ ਪੱਕੇ ਇਰਾਦੇ ਨਾਲ ਤੇ ਦਿਲ ਦੀ ਤਕੜਾਈ ਨਾਲ ਐਨਤਨੀ ਦੇ ਵਿਰੁੱਧ ਕੋਸ਼ਿਸ਼ ਕੀਤੀ ਸੀ। ਤਾਂ ਇਹਦਾ ਮਤਲਬ ਇਹ ਨਹੀਂ ਕਿ ਉਹਦੀ ਪਿਛਲੇ ਸਮੇਂ 'ਚ ਖੱਟੀ ਮਸ਼ਹੂਰੀ ਚਲੀ ਜਾਵੇਗੀ। ਕਿਉਂਕਿ ਕੋਈ ਮਾੜੀ ਕਿਸਮ ਦੀ ਚੀਜ਼ ਆਪਣੇ ਆਪ 'ਚ ਵੱਡੀ ਨਹੀਂ ਹੁੰਦੀ। ਸਗੋਂ ਵੱਡੀ ਉਹ ਏ, ਜਿਹੜੀ ਸਾਡੇ ਅੰਦਾਜ਼ੇ ਦੇ ਨਤੀਜੇ ਵਜੋਂ ਪੈਦਾ ਹੋਈ ਹੁੰਦੀ ਏ। ਤੇ ਨਾ ਇਹ ਗੱਲ ਦੂਜਿਆਂ ਨੂੰ ਤੇਰੇ ਕੋਲੋਂ ਘੱਟ ਉੱਚਿਤ ਏ ਕਿ ਰਿਪਬਲਿਕ ਨੂੰ ਪਿਆਰ ਕਰੀਏ ਤੇ ਆਜ਼ਾਦੀ ਦੀ ਹਮਾਇਤ ਕਰੀਏ। ਏਸ ਲਈ ਸਤਨੂੰ ਓਕਟਾਵਸ ਨੂੰ ਅਮਨ ਲਾਲ ਰਹਿਣ ਦੀ ਬੇਨਤੀ ਨਹੀਂ ਕਰਨੀ ਚਾਹੀਦੀ। ਸਗੋਂ ਤੁਸੀਂ ਆਪਣੇ ਆਪ ਨੂੰ ਏਸ ਤਰ੍ਹਾਂ ਚੁੱਕੋ ਕਿ ਉਹ ਸ਼ਹਿਰ, ਜੀਹਦੇ ਵਿਚ ਤੁਸੀਂ ਅਜਿਹੇ ਵੱਡੇ ਵੱਡੇ ਕੰਮ ਕੀਤੇ ਨੇ, ਤਦ ਤਕ ਆਜ਼ਾਦ ਤੇ ਖੁਸ਼ਹਾਲ ਰਹਿਣ, ਜਦ ਤਕ ਮੁਲਕ ਵਿਚ ਲੋਕਾਂ ਦੇ ਅਜਿਹੇ ਲੀਡਰ ਵਸਦੇ ਨੇ, ਜਿਹੜੇ ਗੱਦਾਰਾਂ ਦੇ ਇਰਾਦਿਆਂ ਤੇ ਮਕਸਦਾਂ ਨੂੰ ਤੋੜ ਸਕਦੇ ਨੇ।"

***

## 56. ਵਫਾਦਾਰੀ ਦਾ ਅਨੋਖਾ ਕੌਲ ਕਰਾਰ

ਮੁਲਕ ਹਸਪਾਨੀਆ ਦੇ ਇਕ ਸੂਬੇ ਔਰੇਗਨ ਦੇ ਲੋਕ ਜਦ ਆਪਣਾ ਨਵਾਂ ਬਾਦਸ਼ਾਹ ਚੁਣਦੇ ਤਾਂ ਹੇਠ ਲਿਖੇ ਤਰੀਕੇ ਨਾਲ ਉਹਦੇ ਕੋਲੋਂ ਵਫਾਦਾਰੀ ਦੀ ਸਹੁੰ ਲੈਂਦੇ ਸਨ।

> **"ਅਸੀਂ ਪੁਰਾਤਨ ਰਾਜ ਔਰੇਗਨ ਦੇ ਆਜ਼ਾਦ ਵਾਸੀ, ਜਿਹੜੇ ਤੁਹਾਡੇ (ਏਥੇ ਬਾਦਸ਼ਾਹ ਦਾ ਨਾਂ ਲਿਆ ਜਾਂਦਾ) ਬਰਾਬਰ ਦੇ ਤੇ ਇੱਕੋ ਜਿਹੇ ਹਾਂ। ਸਗੋਂ ਕੁਝ ਤੁਹਾਡੇ ਨਾਲੋਂ ਵੱਧ ਈ ਹਾਂ। ਅਸੀਂ ਤੁਹਾਨੂੰ ਆਪਣਾ ਬਾਦਸ਼ਾਹ ਏਸ ਸ਼ਰਤ 'ਤੇ ਕਬੂਲ ਕਰਦੇ ਹਾ ਕਿ ਤੁਸੀਂ ਸਾਡੇ ਅਧਿਕਾਰਾਂ ਤੇ ਰਿਆਇਤਾਂ ਨੂੰ ਸੁਰੱਖਿਤ ਰੱਖੋਂਗੇ। ਜੇ ਤੁਸੀਂ ਏਸ ਕੰਮ ਨੂੰ ਠੀਕ ਤੌਰ ਤੇ ਨਿਭਾ ਨਹੀਂ ਸਕੋਂਗੇ ਤਾਂ ਅਸੀਂ ਤੁਹਾਨੂੰ ਆਪਣਾ ਬਾਦਸ਼ਾਹ ਕਬੂਲ ਨਹੀਂ ਕਰਾਂਗੇ।"**

ਅਸਲ ਵਿਚ ਔਰੇਗਨ ਦੇ ਲੋਕ ਬੜੇ ਹੀ ਸਿਆਣੇ ਸਨ। ਕਿਉਂਕਿ ਬਾਦਸ਼ਾਹ ਸਾਰੇ ਮੁਲਕ ਤੇ ਕੌਮ ਦਾ ਮਾਲਕ ਤੇ ਰੱਬ ਨਹੀਂ ਏ ਕਿ ਜੋ ਚਾਹੇ, ਸੋ ਕਰੇ। ਬਲਕਿ ਉਹ ਕੌਮ ਦਾ ਨਿਮਾਣਾ ਨੌਕਰ ਹੁੰਦਾ ਏ। ਜਿਸ ਦੇ ਸਿਰ 'ਤੇ ਮੁਲਕ ਦੇ ਸਾਰੇ ਦੁੱਖਾਂ ਤੇ ਮੁਸੀਬਤਾਂ ਦਾ ਭਾਰ ਹੁੰਦਾ ਏ। ਕੌਮ ਬਾਦਸ਼ਾਹ ਕੋਲੋਂ ਸਭ ਤੋਂ ਔਖੀ ਤੇ ਪੂਰੀ ਜਿਮੇਦਾਰੀ ਦੇ ਕੰਮ ਲੈਣ ਦੀ ਆਸ ਕਰਦੀ ਏ, ਨਾ ਕਿ ਇਹ ਕਿ ਉਹ ਬਾਦਸਾਹ ਦੀ ਸੇਵਾ ਕਰੇਗੀ। ਜੇ ਸਾਰੀ ਪਰਜਾ ਹੁਕਮ ਨਾ ਮੰਨੇ ਤਾਂ ਬਾਦਸ਼ਾਹ ਵੀ ਇਕ ਮਾਮੂਲੀ ਇਨਸਾਨ ਬਣ ਜਾਂਦਾ ਏ।

***

# 57. ਜ਼ਾਲਮ ਦਾ ਠੀਕ ਇਨਾਮ

ਜੇਮਜ਼ ਦੂਜੇ ਦੇ ਤਖਤ ਛੱਡਣ ਤੋਂ ਕੁਝ ਮਹੀਨੇ ਪਹਿਲਾਂ ਲਾਰਡ ਚਾਂਸਲਰ ਜੈਫਰੀਜ਼, ਜਿਹੜਾ ਆਪਣੇ ਜ਼ੁਲਮਾਂ ਲਈ ਬਹੁਤ ਬਦਨਾਮ ਸੀ (ਕਿਉਂਕਿ ਉਹ ਜੱਜ ਸੀ ਤੇ ਆਪਣੀ ਕਚਹਿਰੀ ਵਿਚ ਅਪਰਾਧੀਆਂ ਨੂੰ ਬਹੁਤ ਸਖਤ ਸਜ਼ਾਵਾਂ ਦਿਆ ਕਰਦਾ ਸੀ)। ਉਹ ਇਕ ਚੋਣ ਵਿਚ ਆਪਣਾ ਅਸਰ ਰਸੂਖ ਵਰਤਣ ਲਈ ਇਕ ਸਥਾਨ ਅਰੰਡੇਲ 'ਚ ਗਿਆ। ਉਥੇ ਜਾ ਕੇ ਉਹ ਇਕ ਕਿਲੇ ਵਿਚ ਠਹਿਰਿਆ। ਤੇ ਚੋਣ ਵਾਲੇ ਦਿਨ ਟਾਊਨ ਹਾਲ ਵਿਚ ਗਿਆ। ਜਿਥੇ ਮਿਸਟਰ ਪੈਕਹਮ, ਜਿਹੜੇ ਓਸ ਵੇਲੇ ਅਰੰਡੇਲ ਦੇ ਮੇਅਰ ਸਨ, ਆਪਣੀ ਮੀਟਿੰਗ ਕਰ ਰਹੇ ਸਨ। ਮੇਅਰ ਨੇ ਜੈਫਰੀਜ਼ ਨੂੰ ਦੇਖਦਿਆਂ ਈ ਹੁਕਮ ਦਿੱਤਾ ਕਿ :-

"ਫੌਰਨ ਮੀਟਿੰਗ ਵਿਚੋਂ ਬਾਹਰ ਨਿੱਕਲ ਜਾਓ। ਜੇ ਇਨਕਾਰ ਕੀਤਾ ਤਾਂ ਤੁਰਤ ਮੁਕੱਦਮਾ ਕਰ ਦਿਆਂਗਾ। ਤੁਹਾਨੂੰ ਚਾਹੀਦਾ ਸੀ ਕਿ ਸਾਡੇ ਕਾਨੂੰਨਾਂ ਤੇ ਕਾਇਦਿਆਂ ਦੀ ਰਾਖੀ ਕਰੋ, ਨਾ ਕਿ ਏਸ ਤਰ੍ਹਾਂ ਆ ਕੇ ਕਾਨੂੰਨ ਭੋੜੋ। ਇਹ ਮੇਰੀ ਅਦਾਲਤ ਏ। ਏਥੇ ਤੁਹਾਡੇ ਅਧਿਕਾਰਾਂ ਉੱਤੇ ਮੇਰੇ ਅਧਿਕਾਰ ਲਾਗੂ ਹੁੰਦੇ ਨੇ।"

ਇਹ ਦਲੇਰੀ ਵਾਲਾ ਹੁਕਮ ਸੁਣ ਕੇ ਜ਼ਾਲਮ ਜੈਫਰੀਜ਼ ਦੀ ਹਿੰਮਤ ਨਾ ਪਈ ਕਿ ਆਪਣੇ ਹੇਠਲੇ ਦਰਜੇ ਵਾਲੇ ਨੂੰ ਕੋਈ ਜਵਾਬ ਦੇਵੇ ਜਾਂ ਕੋਈ ਏਤਰਾਜ਼ ਕਰੇ। ਉਹ ਜਦੇ ਪੁੱਠੇ ਪੈਰੀਂ ਮੁੜ ਗਿਆ। ਉਹਨੇ ਦੂਜੇ ਦਿਨ ਪੈਕਹਮ ਨੂੰ ਆਪਣੇ ਕੋਲ ਨਾਸ਼ਤੇ 'ਤੇ ਆਓਣ ਦੀ ਦਾਅਵਤ ਦਿੱਤੀ। ਉਹ ਖਾਣਾ ਖਾਣ ਆ ਗਿਆ। ਪਰ ਜਦ ਜੈਫਰੀਜ਼ ਨੇ ਉਹਨੂੰ ਇਕ ਵੱਡੀ ਨੌਕਰੀ ਦੇਣੀ ਚਾਹੀ ਤਾਂ ਉਹਨੇ ਸਾਫ ਇਨਕਾਰ ਕਰ ਦਿੱਤਾ। ਕਿਉਂਕਿ ਜ਼ਾਲਮ ਤੇ ਪੱਥਰ-ਦਿਲ ਬੰਦੇ ਦਾ ਅਹਿਸਾਨ ਕਬੂਲ ਕਰਨਾ ਮੌਤ ਤੋਂ ਵੀ ਬੁਰਾ ਹੁੰਦਾ ਏ।

***

# 58. ਨਿਆਂਕਾਰ ਮੁਹੱਬਤੀ

ਸਵਰਗੀ ਡਿਊਕ ਲੈਂਸਟਰ ਡਬਲਿਨ (ਆਇਰਲੈਂਡ) ਵਿਚ ਇਕ ਨੌਜਵਾਨ ਸਾਹੂਕਾਰ ਦੇ ਬੱਚੇ 'ਤੇ ਖਾਸ ਮਿਹਰਬਾਨੀ ਦੀਆਂ ਨਜ਼ਰਾਂ ਰੱਖਦੇ ਸਨ। ਕਿਉਂਕਿ ਉਹ ਬਹੁਤ ਈ ਨੇਕ ਕੰਮ ਕਰਨ ਵਾਲਾ ਤੇ ਦੇਸ਼ ਭਗਤ ਸੀ। ਉਹਨਾਂ ਨੇ ਉਹਨੂੰ ਆਪਣੇ ਸ਼ਹਿਰ ਵੱਲੋਂ ਪਾਰਲੀਮੈਂਟ ਦਾ ਮੈਂਬਰ ਚੁਣਵਾ ਲਿਆ। ਜਦ ਉਹ ਬੈਂਕਰ ਆਪਣੇ ਸਰਪ੍ਰਸਤ ਦਾ ਧੰਨਵਾਦ ਕਰਨ ਗਿਆ ਤਾਂ ਉਹਨੂੰ ਉਹਨੇ ਹੇਠ ਲਿਖੀ ਨਸੀਹਤ ਕੀਤੀ ਕਿ :-

> **"ਮੈਂ ਤੈਨੂੰ ਏਸ ਲਈ ਮੈਂਬਰ ਚੁਣਵਾਇਆ ਏ ਕਿ ਤੇਰੇ ਨੇਕ ਚਾਲ ਚਾਲਣ ਕਰ ਕੇ ਮੈਂ ਤੈਨੂੰ ਆਪਣੀ ਕੌਮ ਤੇ ਦੇਸ਼ ਦੀ ਸੇਵਾ ਕਰਨ ਵਾਲੇ ਦੇ ਕਾਬਲ ਮੰਨਦਾ ਹਾਂ। ਤੂੰ ਏਸ ਮਾਮਲੇ ਬਾਰੇ ਮੇਰੇ ਨਾਲ ਇਕ ਵਾਅਦਾ ਕਰ ਕਿ ਪਾਰਲੀਮੈਂਟ ਵਿਚ ਬਹਿਸ ਦੇ ਮੌਕੇ 'ਤੇ ਕਦੇ ਵੀ ਇਹ ਖਿਆਲ ਨਹੀਂ ਕਰੇਂਗਾ ਕਿ ਮੇਰਾ ਤੇਰੇ 'ਤੇ ਕੋਈ ਅਹਿਸਾਨ ਏ ਜਾਂ ਮੇਰਾ ਤੇ ਤੇਰਾ ਪ੍ਰੇਮ ਪਿਆਰ ਏ। ਭਾਵੇਂ ਮੇਰਾ ਕੋਈ ਨੁਕਸਾਨ ਹੁੰਦਾ ਹੋਵੇ ਤੂੰ ਤਾਂ ਵੀ ਆਪਣੇ ਦਿਲ ਦੀ ਗੱਲ ਕਹਿਣੀ।"**

ਹੁਣ ਤਾਂ ਹਰੇਕ ਕੋਈ ਕਿਸੇ 'ਤੇ ਅਹਿਸਾਨ ਕਰਨ ਤੋਂ ਪਹਿਲਾਂ ਉਹਦਾ ਇਮਾਨ ਮੁੱਲ ਲੈ ਲੈਣ ਦਾ ਫੈਸਲਾ ਕਰ ਲੈਂਦਾ ਏ। ਤੇ ਅਹਿਸਾਨ ਕਰਾਓਣ ਵਾਲਾ ਆਪਣੇ ਆਪ ਉਹਦਾ ਗੁਲਾਮ ਬਣ ਜਾਂਦਾ ਏ। ਭਾਵੇਂ ਉਹਦਾ ਇਮਾਨ ਰਹੇ ਜਾਂ ਜਾਵੇ। ਜਿਹੜੇ ਲੋਕ ਆਪਣੇ ਮੁਲਕ ਤੇ ਕੌਮ ਨੂੰ ਪਿਆਰ ਕਰਦੇ ਨੇ, ਉਹਨਾਂ ਦੇ ਦਿਲਾਂ ਵਿਚ ਸਭ ਤੋਂ ਉੱਤੇ ਮੁਲਕ ਤੇ ਕੌਮ ਦੇ ਪਿਆਰ ਦਾ ਖਿਆਲ ਰਹਿੰਦਾ ਏ। ਇਹਦੇ ਬਾਅਦ ਕਿਸੇ ਦੂਜੇ ਦਾ ਖਿਆਲ ਆਉਂਦਾ ਏ। ਜਿਸ ਤਰ੍ਹਾਂ ਆਸ਼ਿਕ ਆਪਣੇ ਮਾਅਸ਼ੂਕ ਤੋਂ ਛੁੱਟ ਕਿਸੇ ਦੂਜੇ ਨੂੰ ਦੇਖ ਵੀ ਨਹੀਂ ਸਕਦਾ। ਏਸ ਤਰ੍ਹਾਂ ਮੁਲਕ ਤੇ ਕੌਮ ਦਾ ਆਸ਼ਿਕ ਆਪਣੇ ਮੁਲਕ ਤੇ ਕੌਮ ਦਾ ਹਰ ਵੇਲੇ ਧਿਆਨ ਰੱਖਦਾ ਏ।

***

## 59. ਫਰਜ਼ ਨਿਭਾਉਣਾ

ਜਦ ਨਾਰਵੇ 'ਚ ਇਹ ਖਬਰ ਪੁੱਜੀ ਕਿ ਚਾਰਲਸ ਗਸਟਾਊਸ ਨੇ ਕੋਪਨਹੈਗਨ ਨੂੰ ਘੇਰੇ 'ਚ ਲੈ ਲਿਆ ਏ ਤਾਂ ਸ਼ਹਿਰ ਕਾਸਚਿਆਨਾ ਦੇ ਪਾਦਰੀ ਲਾਰਡ ਔਡਹਿਲ ਨੇ ਆਪਣਾ ਸਾਰਾ ਮਾਲ ਅਸਬਾਬ ਤੇ ਬੀਬੀ ਦੇ ਸਾਰੇ ਗਹਿਣੇ ਗੱਟੇ ਵੇਚ ਕੇ ਮੁਲਕ ਹਾਲੈਂਡ ਨੂੰ ਭੇਜ ਦਿੱਤੇ ਤੇ ਉਥੇ ਤੋਂ ਹਥਿਆਰ ਤੇ ਗੋਲਾ ਬਾਰੂਦ ਮੰਗਵਾ ਲਿਆ। ਤੇ ਅਸਲਾ ਤੋਪਖਾਨੇ ਵਾਲੀ ਕੰਪਨੀ ਨੂੰ ਦੇ ਦਿੱਤਾ। ਫੇਰ ਉਹ ਇਹਦੇ ਉੱਤੇ ਆਉਣ ਵਾਲਾ ਖਰਚਾ ਵੀ ਦੇਂਦਾ ਰਿਹਾ।

ਜਦ ਲੜਾਈ ਖਤਮ ਹੋਈ ਤਾਂ ਫਰੈਡਰਿਕ ਤੀਜੇ ਨੇ ਆਪਣੀ ਸਾਰੀ ਪਰਜਾ ਦਾ ਉਹ ਸਾਰਾ ਖਰਚਾ, ਜਿਹੜਾ ਜੰਗ 'ਤੇ ਕੀਤਾ ਸੀ, ਮੋੜਨਾ ਚਾਹਿਆ। ਪਰ ਓਸ ਪਾਦਰੀ ਨੇ ਇਕ ਪੈਸਾ ਵੀ ਲੈਣਾ ਕਬੂਲ ਨਾ ਕੀਤਾ। ਤੇ ਕਿਹਾ ਕਿ :-

**"ਜੋ ਕੁਝ ਮੈਂ ਕੀਤਾ, ਉਹ ਮੇਰਾ ਫਰਜ਼ ਸੀ।"**

***

# 60. ਆਜ਼ਾਦੀ ਦੀ ਭਾਵਨਾ

ਬਾਲਟਕ ਮਹਾਂਸਾਗਰ ਵਿਚ ਆਂਡੇ ਦੀ ਸ਼ਕਲ ਦਾ ਇਕ ਦੀਪ ਬਾਰਨ ਹਾਮੀ ਨਾਂ ਦਾ ਏ। ਜਿਸ ਦਾ ਕੁੱਲ ਰਕਬਾ ਬਾਈ ਮੀਲ ਦੇ ਲਗਭਗ ਏ। ਜਿਸ ਦੇ ਚਾਰੇ ਪਾਸੇ ਵੱਡੀਆਂ ਵੱਡੀਆ ਚਟਾਨਾਂ ਨੇ। ਜ਼ਮੀਨ ਪਥਰੀਲੀ ਹੋਣ ਦੇ ਬਾਵਜੂਦ ਬਹੁਤ ਉਪਜਾਊ ਤੇ ਸੁਹਾਵਣੀ ਏ। ਉਹਦੇ ਵਿਚ ਥਾਂ ਥਾਂ 'ਤੇ ਕੋਲ਼ੇ ਅਤੇ ਸੰਗੇ ਮਰਮਰ ਦੀਆਂ ਖਾਨਾਂ ਮਿਲਦੀਆਂ ਨੇ। ਜਿਨ੍ਹਾਂ ਦਿਨਾਂ ਵਿਚ ਸਵੀਡਨ ਵਾਲਿਆਂ ਨੂੰ ਮਹਾਂਸਾਗਰ ਬਾਲਟਕ 'ਤੇ ਕਬਜ਼ਾ ਮਿਲਿਆ ਤਾਂ ਬਾਰਨ ਹਾਲਮ ਦੇ ਲੋਕਾਂ ਨੂੰ ਵੀ ਮਜਬੂਰ ਹੋ ਕੇ ਉਹਨਾਂ ਦਾ ਰਾਜ ਮੰਨਣਾ ਪਿਆ। ਪਰ ਕਿਉਂਕਿ ਗੁਲਾਮੀ ਬੰਦੇ ਦੀ ਪ੍ਰਕਿਰਤੀ ਦੇ ਵਿਰੁੱਧ ਏ, ਏਸ ਲਈ ਉਹ ਲੋਕ ਵੀ ਏਸ ਜ਼ਿੱਲਤ ਨੂੰ ਕਿਵੇਂ ਸਹਿ ਸਕਦੇ ਸੀ? ਜਿਨ੍ਹਾਂ ਦੇ ਦਿਲਾਂ ਵਿਚ ਮਾਨਵਤਾ ਦਾ ਜ਼ਰਾ ਵੀ ਖਿਆਲ ਹੁੰਦਾ ਏ, ਉਹ ਗੈਰਾਂ ਦੀ ਹਕੂਮਤ ਤੋਂ ਆਜ਼ਾਦ ਹੋਣ ਦੀ ਚਿੰਤਾ ਕਰਦੇ ਨੇ, ਸੋ ਉਹ ਵੀ ਕਰਨ ਲੱਗੇ।

ਅੰਤ ਨੂੰ ਜੀਨਸ ਕੋਏਫੋਡ ਤੇ ਪਾਦਰੀ ਪਾਲ ਐਂਕਰ ਨਾਂ ਦੇ ਦੋ ਬੰਦਿਆਂ ਨੇ ਪੱਕਾ ਫੈਸਲਾ ਕਰ ਲਿਆ ਕਿ ਜਦ ਤਕ ਉਹ ਆਪਣੇ ਦੇਸ਼ ਦੇ ਲੋਕਾਂ ਨੂੰ ਗੁਲਾਮੀ ਤੋਂ ਆਜ਼ਾਦ ਨਹੀਂ ਕਰਾ ਲੈਂਦੇ, ਅਰਾਮ ਕਰਨਾ ਹਰਾਮ ਹੋਵੇਗਾ। ਉਹਨਾਂ ਨੇ ਆਪਣੇ ਕੰਮ ਦਾ ਮੁੱਢ ਧਰਨ ਲਈ ਓਸ ਦਿਨ ਨੂੰ ਠੀਕ ਸਮਝਿਆ, ਜਿਸ ਦਿਨ ਓਲਡ ਸਵੀਡਲ ਦੇ ਹਾਕਮ ਪਰੰਡਸਨਕੀ ਕੋਲ ਮਾਮਲਾ ਤਾਰਨ ਲਈ ਹੇਮਰਸ਼ਿਸ ਦੇ ਸਥਾਨ ਤੋਂ ਤੁਰ ਕੇ ਰੋਨੀਓ 'ਚ ਜਾਣਾ ਸੀ। ਬੱਝੇ ਦਿਨ 'ਤੇ ਮਿਸਟਰ ਕੋਇਫੋਡ ਆਪਣੇ ਘੋੜੇ 'ਤੇ ਸਵਾਰ ਹੋ ਕੇ ਸਿਰਫ ਪੰਜ ਬੰਦੇ ਨਾਲ ਲੈ ਕੇ ਸਵੀਡਨ ਦੇ ਹਾਕਮ ਦੀ ਭਾਲ਼ ਵਿਚ ਨਿੱਕਲੇ। ਉਹਨਾਂ ਨੂੰ ਫਿਰਦੇ ਫਿਰਾਂਦਿਆਂ ਇਹ ਪਤਾ ਚੱਲਿਆ ਕਿ ਉਹ ਰੋਨੀਓ 'ਚ ਬਰਗੋ ਮਾਸਟਰ ਦੇ ਘਰ ਠਹਿਰਿਆ ਹੋਇਆ ਏ। ਬਹਾਦਰ ਕੋਏਫੋਡ ਆਪਣੇ ਪੰਜਾਂ ਸਾਥੀਆਂ ਦੇ ਨਾਲ ਬਾਹਰਲੀ ਕੰਧ ਟੱਪ ਕੇ ਅੰਦਰ ਜਾ ਵੜਿਆ ਤੇ ਸਵੀਡਨ ਦੇ ਹਾਕਮ ਨੂੰ ਕਹਿਣ ਲੱਗਿਆ ਕਿ :-

> "ਅਸੀਂ ਡੈਨਿਸ਼ ਹਾਂ। ਚੰਗਾ ਇਹੋ ਏ ਕਿ ਤੁਸੀਂ ਸਾਡੇ ਅੱਗੇ ਹਾਰ ਮੰਨ ਲਓ। ਨਹੀਂ ਤਾਂ ਜਾਨੋਂ ਮਾਰੇ ਜਾਉਂਗੇ। ਜਿਹੜੀ ਆਜ਼ਾਦੀ ਤੁਸੀਂ ਲੋਕਾਂ ਨੇ ਸਾਡੇ ਦੇਸ਼ ਵਾਸੀਆਂ ਤੋਂ ਖੋਹੀ ਹੋਈ ਏ, ਹੁਣ ਤੁਸੀਂ ਉਹਦੇ ਤੋਂ ਵਾਂਝੇ ਹੋ ਜਾਵੋਗੇ।"

ਸਵੀਡਨ ਦੇ ਹਾਕਮ ਨੇ ਓਂਸ ਵੇਲੇ ਤਾਂ ਉਹਨਾਂ ਦੀ ਤਾਬੇਦਾਰੀ ਕਬੂਲ ਕਰ ਲਈ, ਪਰ ਬਾਅਦ 'ਚ ਬਚ ਕੇ ਭੱਜਣ ਦੀਆ ਜੁਗਤਾਂ ਸੋਚਣ ਲੱਗ ਪਿਆ। ਜਿਨ੍ਹਾਂ ਵਿਚ ਉਹ ਸਫਲ ਨਾ ਹੋ ਸਕਿਆ। ਕਿਉਂਕਿ ਡੈਨੀਜ਼ ਲੋਕਾਂ ਦੀ ਇਕ ਗੋਲੀ ਨੇ ਉਹਨੂੰ ਭੱਜਣ ਤੋਂ ਹਮੇਸ਼ਾ ਲਈ ਰੋਕ ਦਿੱਤਾ। ਉਹਦੇ ਦੋ ਘੋੜੇ ਮਿਸਟਰ ਕੋਇਫੋਰਡ ਦੇ ਕਬਜ਼ੇ 'ਚ ਆ ਗਏ। ਜਿਨ੍ਹਾਂ ਵਿਚੋਂ ਇਕ 'ਤੇ ਤਾਂ ਉਹ ਆਪ ਸਵਾਰ ਹੋ ਗਿਆ ਤੇ ਦੂਜੇ 'ਤੇ ਆਪਣੇ ਇਕ ਸਾਥੀ ਨੂੰ ਸਵਾਰ ਕਰਾ ਕੇ ਪਿੰਡ ਪਿੰਡ ਫਿਰਨ ਤੇ ਲੋਕਾਂ ਨੂੰ ਆਜ਼ਾਦੀ ਦੀ ਰੱਖਿਆ ਦੇ ਪਵਿੱਤਰ ਫਰਜ਼ ਦੀ ਖਾਤਰ ਲੜਨ ਭਿੜਨ ਲਈ ਤਿਆਰ ਕਰਨ ਲੱਗ ਪਿਆ।

ਦੂਜੇ ਦਿਨ ਸਵੇਰ ਵੇਲ਼ੇ ਈ ਹਾਰਨ ਹਾਲਮ ਦੇ ਲੋਕਾਂ, ਜਿਨ੍ਹਾਂ ਵਿਚ ਮਰਦ, ਜਨਾਨੀਆਂ, ਬੱਚੇ ਤੇ ਬੁੱਢੇ, ਕਿਸਾਨ, ਪਾਦਰੀ, ਆਪਣੇ ਆਪਣੇ ਹਥਿਆਰ ਲੈ ਕੇ ਪਹਿਲਾਂ ਗਿਰਜਾ ਘਰ ਵਿਚ ਇਕੱਠੇ ਹੋਏ। ਇਹਦੇ ਬਾਅਦ ਹਮੇਰਸ਼ਿਸ਼ ਦੇ ਸਥਾਨ 'ਤੇ ਦੁਸ਼ਮਣ ਨਾਲ ਮੁਕਾਬਲਾ ਕਰਨ ਲਈ ਜਾ ਡਟੇ। ਸਵੀਡਨ ਵਾਲੇ ਕੁਝ ਤਾਂ ਉਹਨਾਂ ਦੀ ਹਿੰਮਤ ਅਤੇ ਜੋਸ਼ ਨੂੰ ਦੇਖ ਕੇ ਕੁਝ ਹੋਰ ਆਪਣੇ ਸਰਦਾਰ ਦੇ ਮੌਜੂਦ ਨਾ ਹੋਣ ਨੂੰ ਮਹਿਸੂਸ ਕਰ ਕੇ ਚਿੰਤਾ ਕਰਦੇ ਘਬਰਾ ਗਏ। ਏਸ ਤਰ੍ਹਾਂ ਬਿਨਾਂ ਮੁਕਾਬਲਾ ਕੀਤੇ ਈ ਆਜ਼ਾਦੀ ਦੇ ਸਿਪਾਹੀਆਂ ਨੂੰ ਜਿੱਤ ਪ੍ਰਾਪਤ ਹੋ ਗਈ। ਜਿਹੜੇ ਲੋਕ ਸਵੀਡਨ ਤੋਂ ਉਹਨਾਂ ਦੀ ਆਜ਼ਾਦੀ ਖੋਹਣ ਆਏ ਸਨ, ਉਹਨਾਂ ਨੂੰ ਹਥਕੜੀਆਂ ਤੇ ਬੇੜੀਆਂ 'ਚ ਬੱਝਣਾ ਪਿਆ। ਸਵੀਡਨ ਵਾਲਿਆਂ ਦੇ ਕਬਜ਼ੇ 'ਚੋਂ ਆਜ਼ਾਦ ਹੋ ਕੇ ਹਾਰਨ ਹਾਲਮ ਦੇ ਲੋਕਾਂ ਨੂੰ ਹੁਣ ਇਕ ਕਾਬਲ ਹਾਕਮ ਦੀ ਲੋੜ ਮਹਿਸੂਸ ਹੋਈ। ਕੋਪਨਹੈਗਨ ਤੋਂ ਇਕ ਲਾਇਕ ਬੰਦੇ ਦੇ ਆਉਣ ਦੀ ਆਸ ਸੀ। ਪਰ ਜਦ ਤਕ ਉਹ ਨਾ ਆ ਸਕਿਆ ਮਿਸਟਰ ਕੋਇਫੋਡ ਨੂੰ ਦੇਸ਼ ਵਾਸੀਆਂ ਨੇ ਓਸ ਅਹੁਦੇ ਲਈ ਰੱਖ ਲਿਆ। ਜਿਹੜਾ ਆਪਣੇ ਫਰਜ਼ ਸੋਹਣੇ ਢੰਗ ਨਾਲ ਨਿਭਾਉਂਦਾ ਰਿਹਾ।

***

# 61. ਸਨਸਨਾਟਸ

ਜਦ ਹੀਰੋ ਡੋਨਸ ਰੋਮ ਦੇ ਅੰਦਰਲੇ ਇਲਾਕਿਆਂ ਦੇ ਝਗੜਿਆਂ ਤੋਂ ਫਾਇਦਾ ਲੈ ਕੇ ਹਾਕਮ ਬਣ ਬੈਠਾ ਤਾਂ ਮੁਸ਼ੀਰ, ਮਤਲਬ ਸਲਾਹਕਾਰ ਵਿਲੀਅਰ ਮੇਸ ਪੀਲੀ ਕੋਲਾ ਨੇ ਉਹਨੂੰ ਹਰਾ ਦਿੱਤਾ। ਪਰ ਆਪਣੀ ਫੌਜ ਦੀ ਸਰਦਾਰੀ ਕਰਦਾ ਹੋਇਆ ਉਹ ਉਥੇ ਈ ਮਾਰਿਆ ਗਿਆ। ਹੁਣ ਇਕ ਹੋਰ ਸਲਾਹਕਾਰ ਦੀ ਲੋੜ ਮਹਿਸੂਸ ਹੋਈ। ਬਹੁਤ ਗੱਲਾਂ ਬਾਤਾਂ ਦੇ ਬਾਅਦ ਸਨਸਨਾਟਸ ਨੂੰ ਏਸ ਕੰਮ ਲਈ ਠੀਕ ਸਮਝਿਆ ਗਿਆ। ਤਦੇ ਸੇਨੇਟ ਨੇ ਆਪਣੇ ਨਾਇਬ ਨੂੰ ਉਹਦੀ ਸੇਵਾ ਵਿਚ ਭੇਜ ਦਿੱਤਾ ਕਿ ਉਹਨੂੰ ਦੱਸੇ ਕਿ ਉਹਨੂੰ ਹਾਕਮ ਬਣਾਇਆ ਜਾਣਾ ਏ। ਜਦ ਉਹ ਲੋਕ ਉਹਦੇ ਕੋਲ ਪਹੁੰਚੇ ਤਾਂ ਉਹ ਆਪਣੇ ਖੇਤ ਵਿਚ ਹਲ ਵਾਹ ਰਿਹਾ ਸੀ। ਤੇ ਉਹਦਾ ਲਿਬਾਸ ਉਹੋ ਜਿਹਾ ਈ ਸੀ, ਜਿਹੋ ਜਿਹਾ ਹਲ ਵਾਹਣ ਵਾਲੇ ਕਿਸਾਨਾਂ ਦਾ ਹੁੰਦਾ ਏ। ਜਦ ਉਹਨੇ ਰਾਜ ਕਾਜ ਦੇ ਵੱਡੇ ਲੋਕਾਂ ਨੂੰ ਆਪਣੇ ਵੱਲ ਆਉਂਦਿਆਂ ਵੇਖਿਆ ਤਾਂ ਉਹਨੇ ਹਲ ਰੋਕ ਲਿਆ। ਤੇ ਹੈਰਾਨ ਹੋ ਕੇ ਦਿਲ ਈ ਦਿਲ ਵਿਚ ਸੋਚਣ ਲੱਗਿਆ ਕਿ ਹੇ ਰੱਬਾ, ਇਹ ਲੋਕ ਕਿਉਂ ਮੇਰੇ ਵੱਲ ਆ ਰਹੇ ਨੇ? ਇਹਨਾਂ ਦਾ ਕੀ ਮਨੋਰਥ ਹੋ ਸਕਦਾ ਏ? ਉਹ ਏਸੇ ਸੋਚ ਵਿਚ ਡੁੱਬਿਆ ਹੋਇਆ ਸੀ ਕਿ ਉਹਨਾਂ ਵਿਚੋਂ ਇਕ ਨੇ ਅੱਗੇ ਹੋ ਕੇ ਉਹਨੂੰ ਆਪਣਾ ਲਿਬਾਸ ਬਦਲਣ ਦੀ ਬੇਨਤੀ ਕੀਤੀ। ਉਹ ਆਪਣੀ ਕੁੱਲੀ ਦੇ ਅੰਦਰ ਗਿਆ ਤੇ ਬਹੁਤ ਛੇਤੀ ਕੱਪੜੇ ਬਦਲ ਕੇ ਉਹਨਾਂ ਲੋਕਾਂ ਨੂੰ ਮਿਲਣ ਲਈ ਉਹਨਾਂ ਕੋਲ ਚਲਿਆ ਗਿਆ। ਉਹ ਇਕ ਬੂਹੇ 'ਤੇ ਉਹਦੀ ਉਡੀਕ ਕਰ ਰਹੇ ਸਨ। ਜਦੋਂ ਉਹ ਬਾਹਰ ਨਿੱਕਲਿਆ ਤਾਂ ਸਾਰੇ ਨਾਇਬਾਂ ਨੇ ਉਹਨੂੰ ਕੌਂਸਲ ਦੇ ਨਾਂ ਨਾਲ ਬੁਲਾਇਆ ਤੇ ਸਲਾਮਾਂ ਕੀਤੀਆਂ। ਫੇਰ ਇਕ ਸੋਨੇ ਵਿਚ ਬੁਣੀ ਸ਼ਾਹੀ ਪੋਸ਼ਾਕ ਉਹਦੀ ਸੇਵਾ ਵਿਚ ਹਾਜ਼ਰ ਕੀਤੀ ਤੇ ਬੇਹੱਦ ਨਿਰਮਾਣਤਾ ਨਾਲ ਉਹਨਾਂ ਨੂੰ ਉਹਨਾਂ ਦੇ ਨਾਲ ਰੋਮ ਜਾਣ ਦੀ ਬੇਨਤੀ ਕੀਤੀ। ਇਹ ਅਜੀਬ ਕਿਸਮ ਦਾ ਦ੍ਰਿਸ਼ ਦੇਖ ਕੇ ਸਨਸਨਾਟਸ ਕੁਝ ਮਿੰਟਾਂ ਲਈ ਤਾਂ ਚੁੱਪ ਚਾਪ ਖੜ੍ਹਾ ਹੰਝੂ ਵਗਾਂਦਾ ਰਿਹਾ। ਅੰਤ ਨੂੰ ਸੰਭਲ ਕੇ ਉਹਨੇ ਇਕ ਹੌਕਾ ਭਰਿਆ ਤੇ ਬਹੁਤ ਸੁੱਕੇ ਜਿਹੇ ਉਦਾਸ ਲਹਿਜੇ 'ਚ ਬੋਲਿਆ ਕਿ ਏਸ ਸਾਲ ਮੇਰਾ ਇਹ ਖੇਤ ਬਿਨਾਂ ਬੀਜਿਆ ਪਿਆ ਰਵ੍ਹੇਗਾ। ਫੇਰ ਉਹ ਉਹਨਾਂ ਨਾਇਬਾਂ ਨਾਲ ਟੁਰ ਪਿਆ।

ਜਿਸ ਕਿਸਮ ਦੀ ਸਰਕਾਰ ਚਲਾਓਣ ਦਾ ਕੰਮ ਸਨਸਨਾਟਸ ਨੇ ਆਪਣੇ ਅਹੁਦੇ 'ਤੇ ਰਿਹੰਦਿਆਂ ਕਰ ਕੇ ਉਹਦੀ ਉਦਾਹਰਣ ਪੇਸ਼ ਕੀਤੀ, ਓਸ ਤੋਂ ਪਤਾ ਲੱਗਦਾ ਏ ਕਿ ਓਸ ਗਰੀਬ ਦੀ ਕੁੱਲੀ ਵਿਚ ਕਿੱਡਾ ਵੱਡਾ ਦੇਸ਼ ਭਗਤ ਤੇ ਮਹਾਨ ਆਤਮਾ ਵਾਲਾ

ਬੰਦਾ ਰਹਿੰਦਾ ਸੀ। ਉਹਨੇ ਆਪਣੀ ਹਿੰਮਤ ਤੇ ਅਕਲਮੰਦੀ ਨਾਲ ਮੁਲਕ ਵਿਚ ਅਮਨ ਸ਼ਾਂਤੀ ਦਾ ਮਾਹੌਲ ਪੈਦਾ ਕੀਤਾ। ਤੇ ਉਹਨਾਂ ਸਾਰੀਆਂ ਉਲਝਣਾਂ ਨੂੰ ਸੁਲਝਾਇਆ, ਜਿਹੜੀਆਂ ਸਾਲਾਂ ਤੋਂ ਉਲਝੀਆਂ ਪਈਆ ਸਨ। ਸਰਕਾਰ ਦੇ ਕਰਮਚਾਰੀਆਂ ਤੇ ਪਰਜਾ ਨੇ ਉਹਦੇ ਕੰਮ ਕਾਰ ਦੀ ਸਰਾਹਣਾ ਕੀਤੀ ਤੇ ਪ੍ਰਬੰਧਕੀ ਕੰਮ ਚਲਾਓਣ ਦੀ ਵਾਹ ਵਾਹ ਕੀਤੀ। ਫੇਰ ਜਦ ਉਹਦੇ ਅਹੁਦੇ ਦੀ ਮਿਆਦ ਖਤਮ ਹੋਈ ਤਾਂ ਉਹਨੇ ਉਸੇ ਤਰ੍ਹਾਂ ਆਪਣੇ ਅਹੁਦੇ ਤੋਂ ਹਟਨ ਦੀ ਇੱਛਾ ਜ਼ਾਹਰ ਕੀਤੀ, ਜਿਵੇਂ ਕਿ ਅਹੁਦਾ ਕਬੂਲ ਕਰਨ ਵੇਲੇ ਕੀਤੀ ਸੀ। ਸੇਨੇਟ ਨੇ ਭਾਵੇਂ ਉਹਨੂੰ ਆਪਣੇ ਅਹੁਦੇ 'ਤੇ ਬਰਕਰਾਰ ਰਹਿਣ ਦੀ ਬੇਨਤੀ ਕੀਤੀ, ਤੇ ਹਰ ਕਿਸਮ ਦੇ ਵਸੀਲੇ ਪੇਸ਼ ਕੀਤੇ। ਪਰ ਕਿਸੇ ਦੀ ਕਿਸੇ ਵੀ ਕਿਸਮ ਦੀ ਬੇਨਤੀ ਨਾ ਚੱਲੀ। ਓਸ ਰੱਬ ਦੇ ਬੰਦੇ ਨੇ ਕਿਸੇ ਦੀ ਵੀ ਗੱਲ 'ਤੇ ਧਿਆਨ ਨਾ ਦਿੱਤਾ। ਉਥੋਂ ਰੁਖਸਤ ਹੋ ਕੇ ਉਹ ਆਪਣੀ ਕੁੱਲੀ ਵਿਚ ਜਾ ਕੇ ਫੇਰ ਰਹਿਣ ਲੱਗ ਪਿਆ।

ਉਹਦੇ ਸਰਕਾਰ ਦੇ ਕੰਮਾਂ ਤੋਂ ਇਕ ਪਾਸੇ ਹੋਣ ਦੇ ਬਾਅਦ ਛੇਤੀ ਈ ਸਰਕਾਰੀ ਕੰਮਾਂ ਕਾਰਾਂ ਵਿਚ ਕਈ ਕਿਸਮ ਦੀਆ ਪੁੱਠੀਆਂ ਚਾਲਾਂ ਮੁੜ ਕੇ ਪੈਦਾ ਹੋਣ ਲੱਗ ਪਈਆਂ। ਫੇਰ ਸਰਕਾਰ ਨੂੰ ਛੇਤੀ ਈ ਇਕ ਅਜਿਹੇ ਮੁਸ਼ੀਰ ਜਾਂ ਸਲਾਹਕਾਰ ਦੀ ਲੋੜ ਪੈ ਗਈ, ਜਿਹੜਾ ਦੇਸ਼ ਵਿਚ ਸਰਕਾਰੀ ਪ੍ਰਬੰਧਾਂ ਨੂੰ ਮੁੜ ਕੇ ਠੀਕ ਰਸਤੇ 'ਤੇ ਪਾਓਣ ਦੀ ਲਿਆਕਤ ਰੱਖਦਾ ਹੋਵੇ।

ਪਰ ਸਨਸਨਾਟਸ ਵਰਗੀ ਲਿਆਕਤ ਵਾਲਾ ਦੂਜਾ ਬੰਦਾ ਲੱਭਣਾ ਔਖਾ ਸੀ। ਅੰਤ ਫੈਸਲਾ ਇਹ ਹੋਇਆ ਕਿ ਓਸ ਨੂੰ ਮੁੜ ਕੇ ਬੇਨਤੀ ਕੀਤੀ ਜਾਵੇ। ਨਾਇਬ ਲੋਕ ਵੀ ਉਹਦੇ ਕੁੱਲੀ ਵਾਲੇ ਘਰ ਵੱਲ ਤੁਰ ਪਏ। ਉਹਨਾਂ ਨੇ ਉਹਦੇ ਨਾਲ ਮੁਲਕ 'ਚ ਫੈਲੀ ਬੇਚੈਨੀ ਤੇ ਮਾੜੇ ਪ੍ਰਬੰਧ ਦੀਆਂ ਗੱਲਾਂ ਕੀਤੀਆਂ। ਫੇਰ ਉਹਨੂੰ ਆਪਣੇ ਅਹੁਦੇ ਨੂੰ ਸੰਭਾਲਣ ਦੀ ਬੇਨਤੀ ਕੀਤੀ। ਪਰ ਉਹ ਆਪਣੀ ਕੁੱਲੀ ਨਾਲ ਏਨਾ ਪਿਆਰ ਕਰਦਾ ਸੀ ਕਿ ਉਹਨੂੰ ਛੱਡਣਾ ਉਹਦੇ ਲਈ ਸਹਿਣਾ ਔਖਾ ਸੀ। ਪਰ ਕਿਉਂਕਿ ਉਹ ਮੁਲਕ ਤੇ ਦੇਸ਼ ਵਾਸੀਆਂ ਦੀ ਸੇਵਾ ਕਰਨ ਨੂੰ ਆਪਣਾ ਸਭ ਤੋਂ ਵੱਡਾ ਫਰਜ਼ ਸਮਝਦਾ ਸੀ, ਏਸ ਲਈ ਉਹਨੇ ਉਹਨਾਂ ਦੀ ਬੇਨਤੀ ਮੰਨ ਲਈ ਤੇ ਉਹਨਾਂ ਦੇ ਨਾਲ ਜਾ ਕੇ ਦੇਸ਼ ਦੀ ਸੇਵਾ ਕਰਨੀ ਮੰਨ ਗਿਆ। ਏਸ ਵਾਰ ਉਹ ਨਵੇਂ ਸਿਰੇ ਤੋਂ ਮੁਲਕ ਦੀ ਸੇਵਾ ਵਿਚ ਕੰਮ ਕਰਨ ਲੱਗਿਆ। ਏਸ ਵਾਰ ਉਹਨੇ ਉਹ ਮਸ਼ਹੂਰੀ ਖੱਟੀ, ਜਿਹੜੀ ਸ਼ਾਇਦ ਕਿਸੇ ਵੀ ਸਿਆਣੇ ਤੇ ਲਿਆਕਤਾਂ ਵਾਲੇ ਦੇ ਹਿੱਸੇ ਨਾ ਆਈ ਹੋਵੇ। ਉਹਨੇ ਸਿਰਫ ਸੋਲਾਂ ਦਿਨਾਂ ਦੇ ਅੰਦਰ ਅੰਦਰ ਮੁਲਕ ਦੀ ਸਾਰੀ ਬੇਚੈਨੀ ਤੇ ਸਾਰੇ ਵਿਗੜੇ ਹੋਏ ਪ੍ਰਬੰਧ ਠੀਕ ਕਰ ਦਿੱਤੇ। ਤੇ ਦੇਸ਼ ਵਿਚ ਅਮਨ ਚੈਨ ਬਹਾਲ ਕਰ ਦਿੱਤਾ। ਇਹਨਾਂ ਕੰਮਾਂ ਤੋ ਵਿਹਲਿਆਂ ਹੋ ਕੇ ਉਹਨੇ ਦੇਖਿਆ ਕਿ ਜਦ ਮੁਲਕ ਦੀ ਹਾਲਤ ਮਾੜੀ ਹੋ ਗਈ ਸੀ ਤਾਂ ਦੁਸ਼ਮਣ ਹਮਲੇ ਕਰਨ ਦੀਆਂ ਸੋਚਾਂ ਸੋਚਣ ਲੱਗ ਪਏ ਸਨ। ਉਹਨੇ ਦੁਸ਼ਮਣਾਂ ਨੂੰ ਜੰਗ 'ਚ ਏਸ ਤਰ੍ਹਾਂ ਭਜਾਇਆ ਕਿ ਉਹਨਾਂ ਨੇ ਮੁੜ ਲੜਨ ਦਾ ਨਾਂ ਨਾ ਲਿਆ। ਉਹਨੇ ਦੁਸ਼ਮਣਾਂ ਦਾ

ਇਕ ਖ਼ੂਬਸੂਰਤ ਸ਼ਹਿਰ ਅਤੇ ਕਿਲਾ ਜਿੱਤ ਕੇ ਉਥੇ ਆਪਣਾ ਤੋਪਖਾਨਾ ਕਾਇਮ ਕਰ ਦਿੱਤਾ। ਫੇਰ ਟਾਸਕੋ ਲੈਨਜ਼, ਜੀਹਨੇ ਲੜਾਈ ਵੇਲੇ ਸਹਾਇਤਾ ਲਈ ਫੌਜ ਭੇਜੀ ਸੀ, ਉਹਨੂੰ ਬਹੁਤ ਸਾਰਾ ਇਨਾਮ ਤੇ ਤਗਮੇ ਦੇ ਕੇ ਉਹਦਾ ਸਨਮਾਨ ਕੀਤਾ ਗਿਆ।

ਇਹਨਾਂ ਸਾਰੀਆਂ ਸੇਵਾਵਾਂ ਦੇ ਇਨਾਮ ਦੇ ਤੌਰ 'ਤੇ ਸਨਸਨਾਟਸ ਦੇ ਵਤਨੀਆਂ ਨੇ ਖੁਸ਼ੀ ਨਾਲ ਉਹਨੂੰ ਉਹ ਜ਼ਮੀਨ ਦੇ ਦਿੱਤੀ, ਜਿਹੜੀ ਉਹਨੇ ਦੁਸ਼ਮਣ ਕੋਲੋਂ ਜਿੱਤੀ ਸੀ। ਤੇ ਨਾਲ ਈ ਕਿਹਾ ਕਿ ਜਿੰਨਾ ਵੀ ਮਾਲ ਡੰਗਰ ਤੁਹਾਨੂੰ ਚਾਹੀਦਾ ਏ, ਉਹ ਲੈ ਲਓ। ਉਹਨੇ ਇਹ ਸਭ ਕੁਝ ਧੰਨਵਾਦ ਕਹਿ ਕੇ ਮੋੜ ਦਿੱਤਾ ਤੇ ਆਪਣੀ ਫੌਜ ਵੱਲੋਂ ਸਿਰਫ ਇਕ ਮੂਹਰ ਕਬੂਲ ਕੀਤੀ। ਉਹਦੀਆਂ ਇੱਛਾਵਾਂ ਦਾ ਘੇਰਾ ਸੀਮਤ ਸੀ। ਉਹਨੂੰ ਆਪਣੇ ਖੇਤ, ਜਿਥੇ ਉਹ ਖੇਤੀ ਕਰਦਾ ਸੀ, ਤੋਂ ਛੱਡ ਹੋਰ ਕੁਝ ਨਹੀਂ ਚਾਹੀਦਾ ਸੀ। ਉਹਨੇ ਆਪਣੀ ਗਰੀਬੜੀ ਜਿਹੀ ਕੁੱਲੀ ਵਿਚ ਰਹਿਣ ਦੇ ਉਹ ਸੁਆਦ ਲਏ, ਜਿਹੜੇ ਵੱਡੇ ਵੱਡੇ ਬਾਦਸ਼ਾਹਾਂ ਨੂੰ ਆਪਣੇ ਅਲੀਸ਼ਾਨ ਮਹਿਲਾਂ ਵਿਚ ਵੀ ਨਸੀਬ ਨਹੀਂ ਹੁੰਦੇ।

***

# 62. ਸਾਦਾ ਸੂਝਵਾਨ

ਸਪੇਨ ਦੇ ਬਾਦਸ਼ਾਹ ਫਿਲਿਪ ਤੀਜੇ ਨੇ ਆਪਣਾ ਇਕ ਵਕੀਲ ਹਾਲੈਂਡ ਦੀਆਂ ਰਿਆਸਤਾਂ ਦੇ ਸਮੂਹ ਵਿਚ ਭੇਜਿਆ ਤਾਂ ਜੋ ਉਹਨਾਂ ਦੀ ਆਜ਼ਾਦੀ ਬਾਰੇ ਫੈਸਲਾ ਕੀਤਾ ਜਾਵੇ। ਉਹਨੂੰ ਇਕ ਅਜਿਹੇ ਕਮਰੇ ਵਿਚ ਥਾਂ ਦਿੱਤੀ ਗਈ, ਜੀਹਦੇ ਸਾਹਮਣੇ ਤੋਂ ਰਿਆਸਤ ਦੇ ਸਾਰੇ ਮੈਂਬਰਾਂ ਨੇ ਲੰਘਣਾ ਸੀ। ਉਹ ਕੁਝ ਦੇਰ ਬੈਠਾ ਉਡੀਕਦਾ ਰਿਹਾ। ਉਹਦੇ ਸਾਹਮਣੇ ਅਜਿਹੇ ਬੰਦਿਆਂ ਤੋਂ ਛੁੱਟ ਹੋਰ ਕੋਈ ਨਾ ਲੰਘਿਆ, ਜਿਨ੍ਹਾਂ ਦੇ ਲਿਬਾਸ ਸਾਦਾ ਤੇ ਉਹ ਸਾਰੇ ਆਪਣੀ ਕੱਛ ਵਿਚ ਇਕ ਗੰਢੜੀ ਜਿਹੀ ਲਈ ਜਾਂਦੇ ਸਨ। ਉਹਨਾਂ ਗੰਢੜੀਆਂ ਵਿਚ ਉਹ ਲੋਕ ਆਪਣੇ ਖਾਣ ਪੀਣ ਦੀਆਂ ਚੀਜ਼ਾਂ ਤੇ ਕੁਝ ਕੱਪੜੇ ਬੰਨ੍ਹੀ ਲਈ ਜਾਂਦੇ ਸਨ। ਕਿਉਂਕਿ ਉਹਨਾਂ ਦੇ ਘਰ ਉਥੋਂ ਦੂਰ ਸਨ। ਤਦ ਉਹਨੇ ਆਪਣੇ ਦੁਭਾਸ਼ੀਏ ਤੋਂ ਪੁੱਛਿਆ ਕਿ ਰਿਆਸਤ ਦੇ ਮਾਨਯੋਗ ਮੈਂਬਰ ਕਦੋਂ ਆਉਣਗੇ? ਜਵਾਬ ਮਿਲਿਆ ਕਿ ਇਹੋ ਲੋਕ, ਜਿਹੜੇ ਆਪਣੇ ਨਾਲ ਗੱਢੜੀਆਂ ਲੈ ਕੇ ਲੰਘੇ ਨੇ, ਇਹੋ ਰਿਆਸਤ ਦੇ ਮੈਂਬਰ ਨੇ।

ਏਸ 'ਤੇ ਸਪੇਨ ਦੇ ਵਕੀਲ ਨੇ ਆਪਣੇ ਸੈਨਾਪਤੀ ਦੇ ਨਾਂ ਇਕ ਚਿੱਠੀ ਲਿਖੀ ਕਿ ਉਹ ਸਪੇਨ ਦੇ ਬਾਦਸ਼ਾਹ ਨੂੰ ਇਹੋ ਸਲਾਹ ਦੇਵੇ ਕਿ ਇਹਨਾਂ ਲੋਕਾਂ ਨਾਲ ਜਿੰਨੀ ਛੇਤੀ ਸਮਝੌਤਾ ਹੋ ਸਕਦਾ ਏ, ਕਰ ਲਿਆ ਜਾਵੇ। ਓਸ ਚਿੱਠੀ ਵਿਚ ਵਕੀਲ ਨੇ ਲਿਖਿਆ ਕਿ ਮੈਨੂੰ ਏਸ ਰਿਆਸਤ ਵਿਚ ਅਜੀਬ ਕਿਸਮ ਦੀਆਂ ਸ਼ਾਨਾਂ ਤੇ ਸ਼ਾਨਾਂ ਦੇ ਵਿਖਾਵੇ ਦੇਖਣ ਦਾ ਸ਼ੌਕ ਸੀ। ਪਰ ਮੈਨੂੰ ਇਹਦੀ ਥਾਂ ਕੁਝ ਸਾਦਾ ਲਿਬਾਸ ਵਾਲੇ ਆਦਮੀ ਹੀ ਦਿਸੇ। ਜਿਨ੍ਹਾਂ ਦੇ ਚਿਹਰਿਆਂ ਤੋਂ ਅਕਲ ਤੇ ਗੰਭੀਰਤਾ ਦਿਸਦੀ ਸੀ। ਇਹ ਲੋਕ ਆਪਣਾ ਖਾਣਾ ਦਾਣਾ ਬੰਨ੍ਹ ਕੇ ਕੌਂਸਲ ਵਿਚ ਆਏ। ਇਹਨਾਂ ਨਾਲ ਮੁਕਾਬਲਾ ਕਰਨਾ ਔਖਾ ਹੋਵੇਗਾ। ਇਹ ਤਬਾਹ ਕਰ ਸਕਦੇ ਨੇ। ਜੇ ਜੰਗ ਸ਼ੁਰੂ ਹੋ ਕੇ ਬਹੁਤ ਦੇਰ ਤਕ ਚੱਲੀ ਤਾਂ ਇਹਨਾਂ ਨੂੰ ਸਾਂਭਣਾ ਔਖਾ ਹੋਵੇਗਾ। ਅਜਿਹੇ ਲੋਕਾਂ ਦਾ ਮੁਕਾਬਲਾ ਕਰਨਾ ਸੌਖਾ ਕੰਮ ਨਹੀਂ ਹੁੰਦਾ, ਜਿਨ੍ਹਾਂ ਦੇ ਸਰਦਾਰ ਤੇ ਵਜ਼ੀਰ ਇਕ ਸ਼ਲਿੰਗ ਰੋਜ਼ਾਨਾ 'ਤੇ ਗੁਜ਼ਾਰਾ ਕਰਦੇ ਹੋਣ। ਤੇ ਜਿਹੜੇ ਆਪਣੇ ਮੁਲਕ ਲਈ ਹਰ ਕਿਸਮ ਦੀ ਕੁਰਬਾਨੀ ਕਰਨ ਲਈ ਹਰ ਵੇਲੇ ਤਿਆਰ ਰਹਿੰਦੇ ਹੋਣ।

ਬਾਦਸ਼ਾਹ ਨੇ ਅਜਹਿ ਹਾਲਾਤ ਤੋਂ ਜਾਣੂ ਹੋ ਕੇ ਓਸ ਰਿਆਸਤ ਨੂੰ ਖੁਦਮੁਖਤਿਆਰ ਕਰ ਦਿੱਤਾ। ਏਸ ਤਰ੍ਹਾਂ ਝਗੜਾ ਮੁਕਾ ਕੇ ਆਪਣੀ ਜਾਨ ਛੁਡਾਈ। ***

# 63. ਬਹਾਦਰ ਉਪਦੇਸ਼ਕ

ਸਨ 1148 ਈ. 'ਚ ਜਦ ਵੈਂਡੀ ਧਾੜਵੀ ਲੋਕਾਂ ਨੇ ਸਾਰੇ ਇਲਾਕੇ ਨੂੰ ਤਬਾਹ ਤੇ ਬਰਬਾਦ ਕਰ ਕਰ ਦਿੱਤਾ ਸੀ ਤੇ ਸਿਸਲੀ ਨਾਂ ਦੇ ਪਿੰਡ ਦੇ ਬਰਾਬਰ ਪਹੁੰਚ ਗਏ ਸਨ। ਜਿਸ ਪਿੰਡ ਵਿਚ ਸੌ ਆਦਮੀਆਂ ਤੋਂ ਵੱਧ ਨਹੀਂ ਸਨ। ਵੈਂਡੀ ਲੋਕਾਂ ਦੀ ਫੌਜ ਵਿਚ ਬਹੁਤ ਸਿਪਾਹੀ ਸਨ। ਉਹਨਾਂ ਲੋਕਾਂ ਨੇ ਏਧਰ ਓਧਰ ਅੱਗ ਲਾਓਣੀ ਸ਼ੁਰੂ ਕਰ ਦਿੱਤੀ ਤੇ ਬਹੁਤ ਜ਼ੋਰਾਂ ਦਾ ਹਮਲਾ ਕਰ ਦਿੱਤਾ। ਪਰ ਮੁਕਾਬਲਾ ਸਖਤ ਸੀ ਤੇ ਇਹ ਸੋਚ ਕੇ ਕਿਤੇ ਲੈਣੇ ਦੇ ਦੇਣੇ ਨਾ ਪੈ ਜਾਣ, ਸੁਲਾਹ ਕਰਨ ਲਈ ਤਿਆਰ ਹੋ ਗਏ। ਉਹਨਾਂ ਨੇ ਪ੍ਰਸਤਾਵ ਰੱਖਿਆ ਕਿ ਜੇ ਸਿਸਲੀ ਦੇ ਲੋਕ ਹਾਰ ਮੰਨ ਕੇ ਹਥਿਆਰ ਸੁੱਟ ਦੇਣ ਤੇ ਕਿਲੇ ਵਿਚੋਂ ਨਿੱਕਲ ਕੇ ਬਾਹਰ ਆ ਜਾਣ ਤਾਂ ਉਹਨਾਂ ਵਿਚੋਂ ਕਿਸੇ ਨੂੰ ਵੀ ਦੁੱਖ ਨਹੀਂ ਦਿੱਤਾ ਜਾਵੇਗਾ।

ਪਿੰਡ ਦੇ ਲੋਕ ਏਸ ਸ਼ਰਤ 'ਤੇ ਰਜ਼ਾਮੰਦ ਹੋਣ ਲਈ ਤਿਆਰ ਬੈਠੇ ਸਨ ਕਿ ਇਕ ਉਪਦੇਸ਼ਕ, ਜਿਸ ਦਾ ਨਾਂ ਜਰਲੋ ਸੀ, ਲੋਕਾਂ ਸਾਹਮਣੇ ਏਸ ਤਰ੍ਹਾਂ ਭਾਸ਼ਣ ਦੇਣ ਲੱਗ ਪਿਆ ਕਿ :-

> "ਹੇ ਮੇਰੇ ਵਤਨੀਓ, ਹਥਿਆਰ ਸੁੱਟਣ ਦਾ ਅੰਤ ਪਤਾ ਏ ਕਿ ਕੀ ਹੋਵੇਗਾ, ਇਹਨਾਂ ਗੱਲਾਂ ਦੇ ਬਾਰੇ ਵਿਚਾਰ ਕਰ ਲਓ। ਕੀ ਤੁਸੀਂ ਸਮਝਦੇ ਹੋ ਕਿ ਅਜਿਹੀ ਅਧੀਨਗੀ ਨਾਲ ਤੁਹਾਡੀਆਂ ਜਾਨਾਂ ਬਚ ਜਾਣਗੀਆਂ? ਇਹਨਾਂ ਲੁਟੇਰਿਆਂ ਤੇ ਧਾੜਵੀਆਂ ਦਾ ਕਿਹੜਾ ਦੀਨ ਧਰਮ ਏ? ਕੀ ਤੁਹਾਨੂੰ ਪਤਾ ਨਹੀਂ ਕਿ ਵਿਦੇਸ਼ੀਆਂ ਦੇ ਮੁਕਾਬਲੇ 'ਚ ਵੈਂਡੀ ਲੋਕ ਫਰੇਸ਼ਨ ਲੋਕਾਂ ਨੂੰ ਵੱਧ ਨਫਰਤ ਕਰਦੇ ਨੇ। ਉਹ ਤਾਂ ਸਾਡਾ ਨਾਂ ਸੁਣਦਿਆਂ ਈ ਸਾਨੂੰ ਨਫਰਤ ਕਰਨ ਲੱਗਦੇ ਨੇ। ਮੈਂ ਤੁਹਾਨੂੰ ਓਸ ਸੱਚੇ ਰੱਬ ਦੀ ਸਹੁੰ ਦੇਂਦਾ ਹਾਂ, ਜਿਹੜਾ ਸਾਨੂੰ ਹਜ਼ਾਰਾਂ ਦੁਸ਼ਮਣਾਂ ਦੇ ਮੁਕਾਬਲੇ ਵਿਚ ਜੰਗ ਜਿਤਵਾ ਸਕਦਾ ਏ। ਓ ਬਹਾਦਰੋ, ਲੱਕ ਬੰਨ੍ਹ ਕੇ ਹਿੰਮਤ ਕਰੋ ਤੇ ਫੇਰ ਮੁਕਾਬਲਾ ਕਰੋ। ਜਦ ਤਕ ਅਸੀਂ ਏਸ ਮੋਰਚੇ ਵਿਚ ਬੈਠੇ ਹਾਂ, ਅਸੀਂ ਆਪਣੇ ਮਾਲਕ ਆਪ ਹਾਂ। ਸਾਡੇ ਹਥਿਆਰ ਸਾਡੇ ਹਨ। ਹੁਣ ਤਕ ਸਾਨੂੰ ਆਪਣੀਆਂ ਜਾਨਾਂ ਬਚਾਓਣ ਦੀ ਆਸ ਏ। ਤੁਸੀਂ ਤਲਵਾਰਾਂ ਚੁੱਕ ਲਓ, ਤਾਂ ਜੋ ਦੁਸ਼ਮਣ ਲੜੇ

ਬਿਨਾਂ ਸਾਥੋਂ ਕੁਝ ਵੀ ਨਾ ਲੈ ਸਕੇ। ਤੇ ਉਹ ਲੜਣ ਦੇ ਕਾਬਲ ਨਾ ਰਹੇ।

"ਜੇ ਅਸੀਂ ਹਥਿਆਰ ਸੁੱਟ ਦਿੱਤੇ ਤਾਂ ਸਾਡੀ ਕਿਸਮਤ ਵਿਚ ਬਹੁਤ ਜ਼ਿੱਲਤ ਵਾਲੀ ਮੌਤ ਤੋਂ ਛੁੱਟ ਹੋਰ ਕੁਝ ਵੀ ਨਹੀਂ ਹੋਵੇਗਾ। ਸੋ, ਇਹਨਾਂ ਤਲਵਾਰਾਂ ਨੂੰ ਦੁਸ਼ਮਣ ਦੇ ਲਹੂ ਨਾਲ ਧੋ ਦਿਓ। ਤੁਹਾਡੀਆਂ ਤਲਵਾਰਾਂ ਦੁਸ਼ਮਣ ਦਾ ਲਹੂ ਚੱਟਣ। ਸਾਰੇ ਲੋਕ ਆਪਣੇ ਪਿਆਰਿਆਂ ਤੇ ਰਿਸ਼ਤੇਦਾਰਾਂ ਦੇ ਹੋਏ ਕਤਲਾਂ ਦਾ ਬਦਲਾ ਲੈਣ ਨੂੰ ਤਿਆਰ ਹੋ ਜਾਣ। ਇਹਨਾਂ ਧਾੜਵੀਆਂ ਨੂੰ ਆਪਣੀ ਬਹਾਦਰੀ ਦਾ ਨਮੂਨਾ ਦਿਖਾਓ। ਤੇ ਇਕ ਵਾਰ ਇਹਨਾਂ ਦੇ ਦਿਮਾਗ ਵਿਚ ਇਹ ਗੱਲ ਬਹਾ ਦਿਓ ਕਿ ਤੁਸੀਂ ਮਰਦ ਹੋ। ਤੇ ਜਿਥੇ ਤਕ ਹੋ ਸਕੇ ਆਪਣੀਆਂ ਜ਼ਿੰਦਗੀਆਂ ਬਚਾਓਣ ਦੇ ਜਤਨ ਨਾ ਕਰੋ। ਦੇਸ਼ ਲਈ ਕੁਰਬਾਨ ਹੋ ਜਾਓ।"

ਉਹਦੇ ਇਹ ਸ਼ਬਦ , ਸ਼ਬਦ ਨਹੀਂ ਸਨ, ਸਗੋਂ ਇੰਜ ਬੋਲਦਾ ਹੋਇਆ ਉਹ ਦਰਵਾਜਾ ਤੋੜ ਕੇ ਤਲਵਾਰ ਲਹਿਰਾਉਂਦਾ ਹੋਇਆ ਦੁਸ਼ਮਣ 'ਤੇ ਟੁੱਟ ਕੇ ਪੈ ਗਿਆ। ਉਹਨੇ ਆਪਣੇ ਖੱਬੇ ਸੱਜੇ ਲਾਸ਼ਾਂ ਦੇ ਢੇਰ ਲਾ ਦਿੱਤੇ। ਭਾਵੇਂ ਉਹਦੀ ਇਕ ਅੱਖ ਏਸ ਲੜਾਈ ਵਿਚ ਜਾਂਦੀ ਰਹੀ ਤੇ ਉਹਦੇ ਜਿਸਮ 'ਤੇ ਬਹੁਤ ਜ਼ਖ਼ਮ ਆਏ, ਪਰ ਉਹ ਸ਼ੇਰ ਮਰਦ ਲੜਨ ਤੋਂ ਪਿੱਛੇ ਨਾ ਹਟਿਆ। ਤੇ ਉਹ ਸ਼ੇਰਾਂ ਵਾਂਗ ਗੱਜਦਾ ਹੋਇਆ ਅੱਗੇ ਈ ਅੱਗੇ ਵਧਦਾ ਗਿਆ। ਉਹਦੀ ਬਹਾਦਰੀ ਨੂੰ ਦੇਖ ਕੇ ਸ਼ਹਿਰ ਦੇ ਸਾਰੇ ਲੋਕ ਜੋਸ਼ ਤੇ ਬਹਾਦਰੀ ਦੀ ਭਾਵਨਾ ਨਾਲ ਭਰ ਗਏ। ਤੇ ਉਹ ਦੁਸ਼ਮਣ 'ਤੇ ਟੁੱਟ ਕੇ ਪੈ ਗਏ। ਭਾਵੇਂ ਉਹਨਾਂ ਦੀ ਗਿਣਤੀ ਥੋੜ੍ਹੀ ਜਿੰਨੀ ਸੀ, ਪਰ ਉਹਨਾਂ ਬਹਾਦਰਾਂ ਨੇ ਦੁਸ਼ਮਣਾਂ ਦੀਆਂ ਕਤਾਰਾਂ 'ਚ ਭਾਜੜਾਂ ਪੁਆ ਦਿੱਤੀਆਂ ਤੇ ਉਹਨਾਂ ਨੂੰ ਪਿਛਾਂਹ ਭੱਜਣਾ ਪੈ ਗਿਆ।

***

# 64. ਵਤਨ ਦੀ ਮਿੱਟੀ ਸੋਨੇ ਚਾਂਦੀ ਨਾਲੋਂ ਚੰਗੀ

ਇਕ ਹੋਟਨ ਟਾਟ ਮੁੰਡਾ ਬਹੁਤ ਛੋਟੀ ਉਮਰ 'ਚ ਈ ਫਰਾਂਸ ਦੇ ਲੋਕਾਂ ਦੇ ਹੱਥ ਆ ਗਿਆ। ਤੇ ਉਹ ਉਹਨਾਂ ਲੋਕਾਂ ਦੇ ਘਰਾਂ ਵਿਚ ਈ ਪਲਿਆ। ਵੱਡਾ ਹੋ ਕੇ ਉਹ ਹਿੰਦੋਸਤਾਨ ਪਹੁੰਚਿਆ ਤੇ ਕਾਰੋਬਾਰ ਕਰਦਾ ਰਿਹਾ। ਆਪਣੇ ਕਾਰੋਬਾਰ ਦੇ ਸਿਲਸਿਲੇ 'ਚ ਉਹਨੂੰ ਰਾਸ ਹੋਪ (ਸਮੁੰਦਰ 'ਚ ਦੀਪ ਵਰਗਾ ਸੁੱਕੀ ਜ਼ਮੀਨ ਦਾ ਰਾਹ) 'ਚ ਜਾਣ ਦਾ ਮੌਕਾ ਮਿਲਿਆ। ਉਥੇ ਜਾ ਕੇ ਉਹਦੇ ਅਸਲ ਖ਼ੂਨ ਨੇ ਜੋਸ਼ ਮਾਰਿਆ ਤੇ ਉਹਦੇ ਦਿਲ ਵਿਚ ਬਹੁਤ ਜ਼ੋਰਦਾਰ ਇੱਛਾ ਪੈਦਾ ਹੋਈ ਕਿ ਉਹ ਆਪਣੇ ਜਨਮ ਦੀ ਧਰਤੀ ਨੂੰ ਦੇਖੇ ਤੇ ਆਪਣੇ ਮਾਪਿਆਂ ਅਤੇ ਰਿਸ਼ਤੇਦਾਰਾਂ ਨੂੰ ਮਿਲੇ। ਉਹ ਉਥੇ ਦੇ ਆਦਿ ਵਾਸੀਆਂ ਦੀਆਂ ਕੁੱਲੀਆਂ ਵੱਲ ਚੱਲ ਪਿਆ। ਉਹਨੇ ਦੇਖਿਆ ਕਿ ਉਹਨਾਂ ਲੋਕਾਂ ਨੇ ਖੱਲਾਂ ਦੇ ਕੱਪੜੇ ਪਾਏ ਹੋਏ ਨੇ ਤੇ ਪਿੰਡੇ 'ਤੇ ਕੋਈ ਤੇਲ ਮਲ਼ ਕੇ ਬਦਸ਼ਕਲ ਜਿਹੇ ਬਣੀ ਫਿਰ ਰਹੇ ਨੇ। ਉਹਨਾਂ ਵਿਚ ਥੋੜ੍ਹੀ ਜਿਹੀ ਦੇਰ ਰਹਿਣ ਬਾਅਦ ਉਹਨੂੰ ਮਹਿਸੂਸ ਹੋਇਆ ਕਿ ਉਹਨੂੰ ਉਹਨਾਂ ਨਾਲ ਪਿਆਰ ਹੋ ਗਿਆ ਏ ਤੇ ਉਹਦਾ ਦਿਲ ਚਾਹੁੰਦਾ ਏ ਕਿ ਉਹ ਉਸੇ ਧਰਤੀ 'ਤੇ ਉਹਨਾਂ ਦੇ ਵਿਚ ਈ ਰਹੇ। ਉਹ ਆਪਣੇ ਨਾਲ ਆਏ ਸਾਥੀਆਂ ਨੂੰ ਛੱਡ ਕੇ ਉਹਨਾਂ ਵਹਿਸ਼ੀ ਜਾਂ ਜੰਗਲੀ ਲੋਕਾਂ ਵਿਚ ਰਲ਼ ਗਿਆ। ਉਹਨੇ ਆਪਣੇ ਰਹਿਣ ਸਹਿਣ ਦੇ ਤਰੀਕੇ ਵੀ ਉਹਨਾਂ ਵਰਗੇ ਈ ਕਰ ਲਏ। ਉਹ ਅੱਖੜ ਲੋਕ ਈ ਉਹਦੇ ਰਿਸ਼ਤੇਦਾਰ ਸਨ। ਉਹ ਉਹਨਾਂ ਵਿਚ ਰਹਿੰਦਾ ਹੋਇਆ ਉਹਨਾਂ ਦੀ ਈ ਬੋਲੀ ਬੋਲਣ ਲੱਗ ਪਿਆ। ਏਸ ਤਰ੍ਹਾਂ ਦਾ ਵਿਹਾਰ ਕਰ ਕੇ ਉਹ ਰਾਸ ਵੱਲ ਆਇਆ ਤੇ ਆ ਕੇ ਗਵਰਨਰ ਨੂੰ ਆਖਣ ਲੱਗਾ ਕਿ ਮੈਂ ਆਪਣੇ ਬਜ਼ੁਰਗਾਂ ਦੀਆਂ ਕੁੱਲੀਆਂ ਵਿਚੋਂ ਤੁਹਾਨੂੰ ਮਿਲਣ ਏਸ ਲਈ ਆਇਆ ਹਾਂ ਕਿ ਮੈਂ ਰਹਿਣ ਸਹਿਣ ਦੀ ਉਹ ਜਾਚ ਛੱਡ ਰਿਹਾ ਹਾਂ, ਜਿਹੜੀ ਮੈਂ ਤੁਹਾਡੀ ਸੰਗਤ 'ਚ ਰਹਿ ਕੇ ਸਿੱਖੀ ਏ। ਹੁਣ ਮੈਂ ਮਰਨ ਤਕ ਆਪਣੇ ਬਜ਼ੁਰਗਾਂ ਦੇ ਪੈਰ ਚਿਨ੍ਹਾਂ 'ਤੇ ਚੱਲਾਂਗਾ। ਉਹਨਾਂ ਦਾ ਧਰਮ, ਮੇਰਾ ਧਰਮ, ਤੇ ਉਹਨਾਂ ਦੀਆਂ ਕੁੱਲੀਆਂ, ਮੇਰੀਆ ਕੁੱਲੀਆਂ ਹੋਣਗੀਆਂ। ਜਿਹੜੀ ਮਿੱਟੀ 'ਚ ਮੇਰੇ ਬਜ਼ੁਰਗ ਦੱਬੇ ਗਏ ਨੇ, ਓਸੇ ਮਿੱਟੀ ਵਿਚ ਮੇਰਾ ਜਿਸਮ ਵੀ ਰਲ਼ ਜਾਵੇਗਾ। ਤੁਹਾਡੀ ਦਿੱਤੀ ਹੋਈ ਇਹ ਤਲਵਾਰ ਤੇ ਕਾਲਰ ਤੁਹਾਡੀ ਮੁਹੱਬਤ ਦੀ ਨਿਸ਼ਾਨੀ ਵਜੋਂ ਮੇਰੇ ਕੋਲ ਰਵ੍ਹੇਗੀ। ਮੈਨੂੰ ਬਾਕੀ ਮਾਲ ਅਸਬਾਬ ਦੀ ਲੋੜ ਨਹੀਂ।

ਇਹ ਕਹਿ ਕੇ ਉਹ ਓਸ ਕਮਰੇ ਵਿਚੋਂ ਆਪਣੇ ਬਜ਼ੁਰਗਾਂ ਦੀਆਂ ਕੁੱਲੀਆਂ ਵੱਲ ਭੱਜ ਗਿਆ। ਇਹਦੇ ਬਾਅਦ ਉਹ ਕਦੇ ਨਹੀਂ ਦਿਸਿਆ ਤੇ ਨਾ ਈ ਉਹਦੇ ਬਾਰੇ ਕੋਈ ਗੱਲ ਸੁਣਨ ਵਿਚ ਆਈ। ***

## 65. ਨਿਰਮਾਣਤਾ

ਜਦ ਪੈਡਸਾਰਟਸ, ਜਿਹੜਾ ਸਪਾਰਟਾ ਦਾ ਇਕ ਸ਼ਰੀਫ ਬੰਦਾ ਸੀ, ਸਪਾਰਟਾ ਦੀਆਂ ਚੋਣਾਂ, ਜਿਨ੍ਹਾਂ ਵਿਚ ਤਿੰਨ ਸੌ ਬੰਦੇ ਚੁਣੇ ਜਾਣੇ ਸਨ, ਦੀ ਚੋਣ ਵਿਚ ਨਾ ਆ ਸਕਿਆ ਤਾਂ ਬਹੁਤ ਖੁਸ਼ੀ ਨਾਲ ਇਹ ਕਹਿੰਦਾ ਹੋਇਆ ਆਪਣੇ ਘਰ ਨੂੰ ਚਲਿਆ ਗਿਆ ਕਿ ਏਸ ਤੋਂ ਵੱਧ ਖੁਸ਼ੀ ਮੈਨੂੰ ਹੋਰ ਕੀ ਹੋ ਸਕਦੀ ਏ ਕਿ ਮੇਰੇ ਦੇਸ਼ ਸਪਾਰਟਾ ਵਿਚ ਤਿੰਨ ਸੌ ਬੰਦੇ ਮੈਥੋਂ ਵੱਧ ਸਿਆਣੇ ਤੇ ਇੱਜ਼ਤ ਦੇ ਕਾਬਲ ਨੇ।

***

# 66. ਪਰਜਾ ਤੇ ਪਰਜਾ-ਪਾਲਕ

ਸ਼ਿਗ ਤਾਂਗ ਦੇ ਰਾਜ ਗੱਦੀ 'ਤੇ ਬੈਠਣ ਦੇ ਪਹਿਲੇ ਸਾਲ, ਮਤਲਬ ਹਜ਼ਰਤ ਈਸਾ ਤੋਂ ਕੋਈ ਦੋ ਹਜ਼ਾਰ ਸਾਲ ਪਹਿਲਾਂ, ਦੇਸ਼ ਚੀਨ ਵਿਚ ਬਹੁਤ ਭਿਆਨਕ ਅਕਾਲ ਪਿਆ। ਸੱਤਾਂ ਸਾਲਾਂ ਵਿਚ ਮੀਂਹ ਦਾ ਇਕ ਤੁਪਕਾ ਵੀ ਨਾ ਪਿਆ। ਬਾਦਸ਼ਾਹ ਨੇ ਆਪਣੇ ਮੁਲਕ ਦੀਆਂ ਮੁਸੀਬਤਾਂ ਤੋਂ ਪ੍ਰਭਾਵਤ ਹੋ ਕੇ ਜਿਓਤਸ਼ੀਆਂ ਨੂੰ ਪੁੱਛਿਆ। ਜਿਨ੍ਹਾਂ ਨੇ ਜਵਾਬ ਦਿੱਤਾ ਕਿ ਜੇ ਬਾਦਸ਼ਾਹ ਕਿਸੇ ਬੰਦੇ ਦੀ ਬਲੀ ਦੇਵੇ ਤਾਂ ਅਕਾਲ ਰੁਕ ਸਕਦਾ ਏ। ਇਹ ਸੁਣ ਕੇ ਪਵਿੱਤਰ ਦਿਲ ਵਾਲੇ ਬਾਦਸ਼ਾਹ ਨੇ ਪੱਕਾ ਇਰਾਦਾ ਕਰ ਲਿਆ ਕਿ ਏਸ ਮੁਸੀਬਤ ਤੋਂ ਬਚਣ ਲਈ ਤੇ ਆਪਣੇ ਦੇਸ਼ ਨੂੰ ਬਚਾਓਣ ਲਈ ਉਹ ਆਪਣੀ ਬਲੀ ਦੇਵੇਗਾ। ਇਹ ਸੋਚ ਕੇ ਉਹ ਆਪਣੇ ਮਹਿਲਾਂ ਨੂੰ ਚਲਿਆ ਗਿਆ। ਉਹਨੇ ਤਿੰਨ ਦਿਨ ਤਕ ਕੁਝ ਨਾ ਖਾਧਾ। ਇਹਦੇ ਬਾਅਦ ਆਪਣਾ ਸਾਰਾ ਸ਼ਾਹੀ ਲਿਬਾਸ ਲਾਹ ਦਿੱਤਾ। ਤੇ ਆਪਣੀ ਦਾੜ੍ਹੀ, ਸਿਰ ਦੇ ਵਾਲ ਅਤੇ ਨਹੁੰ, ਜਿਹੜੇ ਚੀਨ ਵਿਚ ਇੱਜ਼ਤ ਦੀ ਨਿਸ਼ਾਨੀ ਮੰਨੇ ਜਾਂਦੇ ਨੇ, ਸਾਰੇ ਲੁਹਾ ਦਿੱਤੇ। ਏਸ ਤਰ੍ਹਾਂ ਇੱਜ਼ਤ ਦੇ ਸਾਰੇ ਨਿਸ਼ਾਨ ਖਤਮ ਕਰ ਕੇ ਉਹ ਜਿਸਮ ਨੰਗਾ ਕਰ ਕੇ ਨੰਗੇ ਪੈਰੀਂ ਇਕ ਅਪਰਾਧੀ ਦੀ ਤਰ੍ਹਾਂ ਆਪਣੇ ਮਹਿਲ ਵਿਚੋਂ ਬਾਹਰ ਆਇਆ ਤੇ ਆਪਣੇ ਹੱਥ ਅਸਮਾਨ ਵੱਲ ਚੁੱਕ ਕੇ ਏਸ ਤਰ੍ਹਾਂ ਬੋਲਿਆ ਕਿ ਹੇ ਸ਼ਾਹਾਂ ਦੇ ਸ਼ਾਹ! ਮੇਰੇ ਦੇਸ਼ ਵਾਸੀਆਂ ਨੂੰ ਬਚਾ ਲੈ, ਤੇ ਆਪਣੀ ਕਰੋਪੀ ਦਾ ਸਾਰਾ ਬੋਝ ਮੇਰੇ 'ਤੇ ਪਾ ਦੇ। ਉਹ ਆਪਣੀ ਪ੍ਰਾਰਥਣਾ ਖਤਮ ਵੀ ਕਰ ਨਹੀਂ ਸਕਿਆ ਸੀ ਕਿ ਅਸਮਾਨ 'ਤੇ ਬੱਦਲ ਛਾ ਗਏ। ਤੇ ਸਾਰੇ ਚੀਨ ਵਿਚ ਮੀਂਹ ਵਰ੍ਹਨ ਲੱਗ ਪਿਆ। ਜੀਹਦੇ ਨਾਲ ਬਹੁਤ ਚੰਗੀ ਫਸਲ ਹੋਈ। ਸ਼ਾਇਦ ਦੁਨੀਆ ਵਿਚ ਕਿਸੇ ਵੀ ਬਾਦਸ਼ਾਹ ਨੇ ਆਪਣੀ ਪਰਜਾ ਵਾਸਤੇ ਬਾਪ ਵਾਲੀ ਏਨੀ ਮੁਹੱਬਤ ਦਾ ਇਜ਼ਹਾਰ ਨਹੀਂ ਕੀਤਾ ਹੋਵੇਗਾ। ਤੇ ਨਾ ਈ ਕਿਸੇ ਨੇ ਆਪਣੀ ਬਲੀ ਦਿੱਤੀ ਹੋਵੇਗੀ। ਉਹ ਆਪਣੇ ਦੇਸ਼ ਦੇ ਲੋਕਾਂ ਦੇ ਦੁੱਖ ਦੂਰ ਕਰਨ ਲਈ ਆਪਣੀ ਜਾਨ ਵਾਰਨ ਨੂੰ ਤਿਆਰ ਹੋ ਗਿਆ। ਤੇ ਕੁਦਰਤ ਦੀ ਸਾਰੀ ਕਰੋਪੀ ਆਪਣੇ ਸਿਰ 'ਤੇ ਲੈਣ ਨੂੰ ਤਿਆਰ ਹੋ ਗਿਆ।

***

# 67. ਨੇਕ ਆਦਤਾਂ ਦੇ ਮੁਕਾਬਲੇ 'ਚ ਦੌਲਤ ਮਿੱਟੀ

ਮਕਦੂਨੀਆ ਦੇ ਬਾਦਸ਼ਾਹ ਫੈਲਕੌਸ ਨੇ ਆਪਣੇ ਬੇਟੇ ਸਿਕੰਦਰ ਦੇ ਪੈਦਾ ਹੋਣ ਦੀ ਖੁਸ਼ੀ ਵਿਚ ਬਹੁਤ ਸਾਰਾ ਮਾਲ ਤੇ ਧਨ ਆਪਣੇ ਨਾਇਬਾਂ ਦੇ ਰਾਹੀਂ ਇਕ ਬਜ਼ੁਰਗ ਸਿਆਣੇ ਬੰਦੇ, ਜਿਸ ਦਾ ਨਾਂ ਫੂਸ਼ਨ ਸੀ ਤੇ ਜਿਹੜਾ ਈਥਨਜ਼ ਦਾ ਰਹਿਣ ਵਾਲਾ ਸੀ, ਨੂੰ ਭੇਜਿਆ। ਜਿਸ ਨੂੰ ਕਬੂਲ ਕਰਨ ਲਈ ਉਹਦੇ ਨਾਇਬਾਂ ਨੇ ਬੇਨਤੀ ਕੀਤੀ। ਉਹਨਾਂ ਨੇ ਕਿਹਾ ਕਿ ਜੇ ਆਪਣੇ ਲਈ ਨਹੀਂ ਤਾਂ ਆਪਣੇ ਬੱਚਿਆਂ ਲਈ ਤਾਂ ਕਬੂਲ ਕਰ ਲਓ। ਤੁਹਾਡੀ ਬਜ਼ੁਰਗੀ ਦੀ ਹਾਲਤ ਇਹ ਏ ਕਿ ਤੁਹਾਡੇ ਨਾਂ ਦੀ ਵਡਿਆਈ ਨੂੰ ਕਾਇਮ ਰੱਖਣਾ ਉਹਨਾਂ ਵਾਸਤੇ ਔਖਾ ਏ। ਬਜ਼ੁਰਗ ਫੂਸ਼ਨ ਬੋਲਿਆ ਕਿ ਜੇ ਮੇਰੇ ਬੱਚੇ ਮੇਰੇ ਵਰਗੇ ਹੋਣ ਤਾਂ ਇਹ ਜ਼ਮੀਨ ਦਾ ਇਹ ਛੋਟਾ ਜਿਹਾ ਖਿੱਤਾ, ਜੀਹਦੇ 'ਤੇ ਮੈਂ ਗੁਜ਼ਾਰਾ ਕੀਤਾ ਏ ਤੇ ਜਿਸ ਨਾਲ ਮੈਨੂੰ ਉਹ ਬਰਕਤ ਪ੍ਰਾਪਤ ਹੋਈ ਏ, ਜੀਹਦਾ ਤੁਸੀਂ ਜ਼ਿਕਰ ਕਰਦੇ ਹੋਂ ਤਾਂ ਉਹ ਬੱਚਿਆਂ ਦੇ ਗੁਜ਼ਾਰੇ ਲਈ ਵੀ ਕਾਫੀ ਹੋਵੇਗਾ।

ਫੇਰ ਸਿਕੰਦਰ ਮਹਾਨ ਨੇ ਫੈਲਕੌਸ ਦੇ ਮਰਨ 'ਤੇ ਇਕ ਸੌ ਦੀਨਾਰ ਓਸ ਬਜ਼ੁਰਗ ਦੇ ਕੋਲ ਭੇਜੇ। ਓਸ ਬਜ਼ੁਰਗ ਨੇ ਪੁੱਛਿਆ ਕਿ ਇਹ ਕਾਹਦੇ ਲਈ ਸਿਕੰਦਰ ਨੇ ਮੈਨੂੰ ਏਡੀ ਵੱਡੀ ਰਕਮ ਭੇਜੀ ਨੇ? ਜਦਕਿ ਝੁੱਗੀਆਂ ਵਿਚ ਰਹਿਣ ਵਾਲੇ ਈਥਨਜ਼ ਦੇ ਆਮ ਲੋਕ ਕੌਡੀ ਕੌਡੀ ਨੂੰ ਤਰਸਦੇ ਨੇ। ਬਾਦਸ਼ਾਹ ਦਾ ਭੇਜਿਆ ਬੰਦਾ ਬੋਲਿਆ ਕਿ ਕਿਉਂਕਿ ਤੁਸੀਂ ਬੜੇ ਪਹੁੰਚੇ ਹੋਏ ਵੱਡੇ ਬਜ਼ੁਰਗ ਮੰਨੇ ਜਾਂਦੇ ਹੋ। ਤੇ ਬਾਦਸ਼ਾਹ ਸਿਕੰਦਰ ਤੁਹਾਨੂੰ ਬਹੁਤ ਇਨਸਾਫ ਕਰਨ ਵਾਲੇ ਤੇ ਨੇਕ ਬੰਦੇ ਮੰਨਦੇ ਨੇ। ਫੂਸ਼ਨ ਬੋਲਿਆ ਕਿ ਆਪਣੇ ਬਾਦਸ਼ਾਹ ਨੂੰ ਆਖੋ ਕਿ ਉਹ ਮੈਨੂੰ ਮੇਰੇ ਸਥਾਨ 'ਤੇ ਈ ਰਹਿਣ ਦੇਵੇ ਤੇ ਮੇਰੀ ਵਡਿਆਈ ਦੇਖੇ ਬਗੈਰ ਉਹਨਾਂ ਗਰੀਬਾਂ ਦੇ ਕਸ਼ਟਾਂ ਦਾ ਖਿਆਲ ਕਰੇ, ਜਿਹੜਾ ਮੈਨੂੰ ਦੁਖੀ ਕਰਦਾ ਏ। ਮੇਰੀ ਵਡਿਆਈ ਨਾਲੋਂ ਉਹਨਾਂ ਦੇ ਦੁੱਖ ਵੱਡੇ ਤੇ ਪਹਿਲ ਦੇਣ ਵਾਲੇ ਨੇ।

***

# ਅੰਗਰੇਜ਼ ਸਰਕਾਰ ਦੀਆਂ ਨਜ਼ਰਾਂ 'ਚ

ਕਿਸਾਨਾਂ ਦਾ ਅੰਦੋਲਨ ਜਿੱਤਣ ਤੋਂ ਬਾਅਦ ਸ. ਅਜੀਤ ਸਿੰਘ ਆਪਣੇ ਸਾਥੀਆਂ ਸੂਫ਼ੀ ਅੰਬਾ ਪ੍ਰਸਾਦ, ਲਾਲਾ ਲਾਲ ਚੰਦ ਫ਼ਲਕ ਤੇ ਆਪਣੇ ਛੋਟੇ ਭਰਾ ਸਵਰਨ ਸਿੰਘ ਨਾਲ, ਹੁਣ ਇਕ ਬਹੁਤ ਖ਼ਤਰਨਾਕ ਕੰਮ ਕਰ ਰਿਹਾ ਹੈ, ਕਿ ਲਾਇਬ੍ਰੇਰੀਆਂ ਵਿਚੋਂ ਦਸਤਾਵੇਜ਼ ਕੱਢ ਕੇ ਸਸਤੇ ਭਾਅ ਲੋਕਾਂ ਤਕ ਪਹੁੰਚਾ ਰਿਹਾ ਹੈ। ਲਾਇਬ੍ਰੇਰੀ ਵਿਚ ਪਈ ਹੋਈ ਕਿਤਾਬ ਸਾਡੇ ਲਈ ਕੋਈ ਮੁਸ਼ਕਿਲ ਨਹੀਂ ਪੈਦਾ ਕਰਦੀ, ਪਰ ਜਦ ਉਹੀ ਜਾਣਕਾਰੀ ਆਮ ਲੋਕਾਂ ਤਕ ਪਹੁੰਚ ਜਾਂਦੀ ਹੈ ਤਾਂ ਸਰਕਾਰ ਲਈ ਇਕ ਵੱਡੀ ਚੁਣੌਤੀ ਖੜ੍ਹੀ ਕਰ ਸਕਦੀ ਹੈ।

-ਚੀਫ ਸੈਕਟਰੀ, ਪੰਜਾਬ ਸਰਕਾਰ (1909)




**SHAHEED BHAGAT SINGH CENTENARY FOUNDATION**
H.Q.: Khatkar Kalan
(Shaheed Bhagat Singh Nagar)
Camp Office : Bibi Amar Kaur Liabrary.
2409 Krishna Nagar, Ludhiana
Email : jagmohan08@gmail.com
Mob : 9814001836




*1-2 Desh Bhagat Yadgar Building*
*G.T. Road, Jalandhar, Punjab, India*
*Phone : 98140-87063*
*5aabparkashan@gmail.com*
*www.5aabparkashan.com*

ISBN : 978-93-82413-10-3



₹ 150, $10